# ਅੰਮ੍ਰਿਤ ਦੀ ਮਹਾਨਤਾ



ਸਿੰਘ ਸਾਹਿਬ ਗਿ: ਜਸਵੰਤ ਸਿੰਘ

ਗ੍ਰੰਥੀ ਸਚਖੰਡ ਸ੍ਰੀ ਹਰਿਮੰਦਰ ਸਾਹਿਬ


੧ੴ ਸਤਿਗੁਰ ਪ੍ਰਸਾਦਿ॥


# ਅੰਮ੍ਰਿਤ ਦੀ ਮਹਾਨਤਾ

ਸਿੰਘ ਸਾਹਿਬ ਗਿ. ਜਸਵੰਤ ਸਿੰਘ
ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ



ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

Amrit di Mahanta by Singh Sahib Gyani Jaswant Singh

---

ISBN : 81-7601-737-X

ਪਹਿਲੀ ਐਡੀਸ਼ਨ : ਫਰਵਰੀ 2006

ਭੇਟਾ : 150-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjsexports@vsnl.com, csjs@vsnl.com

Web site: www.csjs.com

(Printed in India)

---

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ-ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ-ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ-ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗੁਰੂ-ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਹੈ। ਇਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫ਼ੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਇਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜਵਾਂ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਦੇ ਹਨ ਤੇ ਇਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਇਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਅੰਮ੍ਰਿਤ ਦੀ ਮਹਾਨਤਾ' ਵਿਚ ਇਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਸ਼ਬਦਾਂ ਦੀ ਵਿਆਖਿਆ ਦੇ ਅਰਥ ਹਨ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਇਨ੍ਹਾਂ ਦੇ ਅੰਮ੍ਰਿਤ ਦੀ ਮਹਾਨਤਾ, ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ (ਭਾਗ

ਪਹਿਲਾ, ਭਾਗ ਦੂਜਾ, ਭਾਗ ਤੀਜਾ), ਗੁਰੂ ਤੇਗ ਬਹਾਦਰ ਜੀ (ਭਾਗ ਪਹਿਲਾ, ਭਾਗ ਦੂਜਾ) ਅਤੇ ਰਾਗਮਾਲਾ ਗੁਰਬਾਣੀ ਹੈ ਜੈਸੀ ਵਿਆਖਿਆ ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

-ਗਿਆਨੀ ਮੋਹਣ ਸਿੰਘ ਉਰਲਾਨਾ

# ਤਤਕਰਾ





# ਅੰਮ੍ਰਿਤ ਦੀ ਮਹਾਨਤਾ

ਸੂਹੀ ਮਹਲਾ ੧ ਘਰ ੯ ੧ੴ ਸਤਿਗੁਰ ਪ੍ਰਸਾਦਿ

ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥ ੧ ॥
ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥ ੧ ॥ ਰਹਾਉ ॥
ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥ ੨ ॥
ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥ ੩ ॥
ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥ ੪ ॥
ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥ ੫ ॥
ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥ ੬ ॥

ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ ॥ ੭ ॥
ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥
ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥
ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥ ੮ ॥ ੧ ॥ ੨ ॥ (ਪੰਨਾ ੭੫੧)

ਗੁਰੂ ਕੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਾਧ ਸੰਗਤ ਜੀ ! ਦੀਨ ਦੁਨੀਆਂ ਦੇ ਮਾਲਕ ਧੰਨ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਦਾ ਸਿਆਲਕੋਟ ਇਕ ਡੇਰਾ ਹੈ, ਉਸ ਡੇਰੇ ਵਿਚ ਇਕ ਮੁਸਲਮਾਨ ਫ਼ਕੀਰ ਬੜਾ ਭਾਰੀ ਕਰਾਮਾਤੀ ਚਲੀਸਾ ਕੱਟ ਰਿਹਾ ਸੀ। ਸਤਿਗੁਰੂ ਪਾਤਿਸ਼ਾਹ ਉਥੇ ਪਹੁੰਚੇ ਅਤੇ ਭਾਈ ਮਰਦਾਨਾ ਜੀ ਨੂੰ ਉਸ ਡੇਰੇ ਵਿਚ ਪੀਰ ਨੂੰ ਮਿਲਣ ਲਈ ਭੇਜਿਆ। ਭਾਈ ਮਰਦਾਨਾ ਜੀ ਡੇਰੇ ਵਿਚ ਜਾ ਕੇ ਕਹਿਣ ਲੱਗੇ ਕਿ ਭਾਈ ਗੁਰਮੁਖੋ, ਦੀਨ ਦੁਨੀਆਂ ਦੇ ਮਾਲਕ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਤੁਹਾਡੇ ਨਗਰ ਵਿਚ ਆਏ ਹਨ ਅਤੇ ਉਹ ਤੁਹਾਡੇ ਪੀਰ ਹਮਜ਼ਾਗੌਂਸ ਨੂੰ ਮਿਲਣਾ ਚਾਹੁੰਦੇ ਹਨ। ਉਹਨਾਂ ਮੁਰੀਦਾਂ ਚੇਲਿਆਂ ਨੇ ਭਾਈ ਮਰਦਾਨਾ ਜੀ ਨੂੰ ਬੇਨਤੀ ਕੀਤੀ ਕਿ ਭਾਈ ਸਾਹਿਬ, ਸਾਡਾ ਪੀਰ ਚਲੀਹੇ ਵਿਚ ਹੈ। ਕਿਉਂਕਿ ਇਥੋਂ ਦੇ ਲੋਕ ਬੇਧਰਮੀ ਹੋ ਚੁੱਕੇ ਹਨ, ਇਸ ਲਈ ਸਾਡਾ ਪੀਰ ਸਿਆਲਕੋਟ ਨਗਰ ਨੂੰ ਗ਼ਰਕ ਕਰਨਾ ਚਾਹੁੰਦਾ ਹੈ। ਜਦੋਂ ਇਸ ਗੱਲ ਦਾ ਪਤਾ ਸਤਿਗੁਰੂ ਪਾਤਿਸ਼ਾਹ ਨੂੰ ਲੱਗਾ ਤਾਂ ਹਜ਼ੂਰ ਨੇ ਦੁਬਾਰਾ ਸੁਨੇਹਾ ਭੇਜਿਆ, ਪਰ ਪੀਰ ਦੇ ਚੇਲਿਆਂ ਨੇ ਪ੍ਰਵਾਹ ਨਹੀਂ ਕੀਤੀ। ਗੁਰੂ ਨਾਨਕ ਪਾਤਿਸ਼ਾਹ ਨੇ ਜਿਸ ਗੁੰਬਦ ਵਾਲੀ ਥਾਂ 'ਤੇ ਪੀਰ ਬੈਠਾ ਸੀ, ਹਜ਼ੂਰ ਨੇ ਉਸ ਪਾਸੇ ਨਿਗਾਹ ਕੀਤੀ। ਇਕ ਦਮ ਪਟਾਕਾ ਪਿਆ ਤੇ ਉਸ ਗੁੰਬਦ ਵਿਚ ਸੁਰਾਖ ਹੋ ਗਿਆ। ਉਸ ਸੁਰਾਖ ਦੇ ਨਾਲ ਗੁੰਬਦ ਟੁੱਟ ਗਿਆ ਤੇ ਸੂਰਜ ਦੀਆਂ ਕਿਰਨਾਂ ਪੀਰ 'ਤੇ ਪਈਆਂ। ਇਕ ਦਮ ਪੀਰ ਦੇ ਸਰੀਰ ਵਿਚ ਕੰਬਣੀ ਆਈ, ਕਿਉਂਕਿ ਸ਼ਿਲਾ ਭੰਗ ਹੋ ਗਿਆ ਸੀ। ਜਿਹੜੇ ਲੋਕ ਚਲੀਸਾ ਜਾਂ ਸ਼ਿਲੇ ਆਦਿ ਕੱਟਦੇ ਹਨ, ਉਹਨਾਂ ਦੇ ਨਿਯਮ ਮੁਤਾਬਿਕ ਜੇ ਬੰਦਾ ਚਲੀਸਾ ਕੱਟਦਿਆਂ-ਕੱਟਦਿਆਂ ਸੂਰਜ ਦੇ ਮੱਥੇ ਲੱਗ ਜਾਵੇ ਤਾਂ ਚਲੀਸਾ ਭੰਗ ਹੋ ਜਾਂਦਾ ਹੈ। ਇਉਂ ਪੀਰ ਬੜਾ ਸ਼ਰਮਸਾਰ ਹੋ ਕੇ ਉਸ ਅਸਥਾਨਾ 'ਚੋਂ ਬਾਹਰ ਨਿਕਲਿਆ। ਹਜ਼ੂਰ ਨੇ ਪੁੱਛਿਆ ਕਿ ਪੀਰ ਜੀ ! ਆਪ ਗਿਆਨਵਾਨ ਹੋ। ਇੰਨੀ ਤਕਲੀਫ਼ ਝੱਲਣ ਦਾ ਕੀ ਕਾਰਨ ਹੈ ? ਉਹ ਹਮਜ਼ਾਗੌਂਸ ਪੀਰ ਗੁਰੂ ਨਾਨਕ ਦੇਵ ਜੀ ਨੂੰ ਬੇਨਤੀ ਕਰਨ ਲੱਗਾ ਕਿ "ਮਹਾਰਾਜ ! ਇਸ ਪਿੰਡ ਦੇ ਲੋਕ ਚੰਗੇ ਨਹੀਂ ਹਨ।" ਤਾਂ ਗੁਰੂ ਜੀ ਨੇ ਕਿਹਾ, "ਫੇਰ ਗੁਰਮੁਖਾ, ਲੋਕ ਚੰਗੇ ਨਹੀਂ ਤਾਂ ਕੀ ਕਰੇਂਗਾ ?" ਕਹਿਣ ਲੱਗਾ, "ਜੀ ਮੇਰਾ ਫੁਰਨਾ ਬਣਿਆ ਹੈ ਕਿ ਮੈਂ ਚਲੀਸਾ ਕੱਟ ਕੇ ਨਗਰ ਨੂੰ ਗ਼ਰਕ ਕਰ ਦਿਆਂ।" ਹਜ਼ੂਰ ਕਹਿਣ ਲੱਗੇ, "ਪੀਰ ਜੀ ! ਇਕ ਬੰਦੇ ਦੀ ਗ਼ਲਤੀ ਦੇ ਕਾਰਨ ਸਾਰਿਆਂ ਨੂੰ ਮਾਰਨਾ ਇਹ ਕੋਈ ਧਾਰਮਿਕ ਇਨਸਾਫ਼ ਨਹੀਂ। ਤੁਹਾਡੇ ਖ਼ਿਆਲ ਮੁਤਾਬਿਕ

ਇਹ ਅਧਰਮੀ ਕਿਉਂ ਹਨ ?" ਤਾਂ ਉਹ ਕਹਿਣ ਲੱਗਾ, "ਜੀ ਇਕ ਸ਼ਾਹੂਕਾਰ ਦੇ ਘਰ ਔਲਾਦ ਨਹੀਂ ਸੀ ਹੁੰਦੀ। ਉਹ ਮੇਰੇ ਕੋਲ ਆਇਆ ਤੇ ਕਹਿਣ ਲੱਗਾ ਮੇਰਾ ਬੱਚਾ ਨਹੀਂ, ਕ੍ਰਿਪਾ ਕਰੋ। ਮੈਂ ਖ਼ੁਦਾ ਦੇ ਅੱਗੇ ਦੁਆ ਕੀਤੀ ਤੇ ਨਾਲ ਮੈਂ ਇਕ ਸ਼ਰਤ ਰੱਖੀ ਭਾਈ ਗੁਰਮੁਖਾ, ਜਦੋਂ ਤੇਰੇ ਘਰ ਦੋ ਪੁੱਤਰ ਹੋ ਜਾਣਗੇ ਤਾਂ ਇਕ ਪੁੱਤਰ ਮੈਨੂੰ ਦੇਣਾ ਹੈ। ਹੁਣ ਖ਼ੁਦਾ ਦੀ ਕ੍ਰਿਪਾ ਨਾਲ ਤਿੰਨ ਲੜਕੇ ਹਨ। ਉਹ ਮੁਕਰ ਗਿਆ ਤੇ ਕਹਿਣ ਲੱਗਾ ਕਿ ਪੈਸੇ ਲੈ ਲਉ। ਜੋ ਦੁਨੀਆਵੀ ਪਦਾਰਥ ਤੁਹਾਨੂੰ ਚਾਹੀਦਾ ਹੈ ਮੈਂ ਤੁਹਾਨੂੰ ਦੇ ਦੇਵਾਂਗਾ, ਪਰ ਮੈਂ ਪੁੱਤਰ ਨਹੀਂ ਦੇਣਾ।" ਮਹਾਰਾਜ ਕਹਿਣ ਲੱਗੇ, "ਪੀਰ ਜੀ, ਪੁੱਤਰ ਤੁਸਾਂ ਨਹੀਂ ਦਿੱਤੇ, ਪੁੱਤਰ ਖ਼ੁਦਾ ਦੀ ਕ੍ਰਿਪਾ ਨਾਲ ਹੋਏ ਹਨ ਅਤੇ ਉਸ ਖ਼ੁਦਾ ਦੇ ਹੁਕਮ ਦੀ ਅਦੂਲੀ ਕਰਨੀ ਇਹ ਫ਼ਕੀਰਾਂ ਦਾ ਕੰਮ ਨਹੀਂ ਹੈ। ਜਿਹੜਾ ਤੁਹਾਡੇ ਮਨ ਵਿਚ ਇਹ ਵਹਿਮ ਹੈ ਕਿ ਇਸ ਨਗਰ ਦੇ ਸਾਰੇ ਲੋਕੀ ਮਾੜੇ ਹਨ ਤਾਂ ਅਸੀਂ ਹੁਣੇ ਤੁਹਾਨੂੰ ਨਿਰਣਾ ਕਰਕੇ ਦੱਸ ਦੇਵਾਂਗੇ ਕਿ ਲੋਕ ਕਿਹੋ ਜਿਹੇ ਹਨ।"

ਗੁਰਮੁਖ ਪਿਆਰਿਉ ! ਉਸ ਫ਼ਕੀਰ ਦੇ ਡੇਰੇ ਵਿਚੋਂ ਹੀ ਗੁਰੂ ਨਾਨਕ ਪਾਤਿਸ਼ਾਹ ਨੇ ਭਾਈ ਮਰਦਾਨੇ ਨੂੰ ਦੋ ਪੈਸੇ ਦੇ ਕੇ ਸਿਆਲਕੋਟ ਦੇ ਨਗਰ ਵਿਚ ਭੇਜਿਆ ਤੇ ਕਹਿਣ ਲੱਗੇ ਭਾਈ ਮਰਦਾਨਿਆ ! ਇਕ ਪੈਸੇ ਦਾ ਝੂਠ ਤੇ ਇਕ ਪੈਸੇ ਦਾ ਸੱਚ ਲਿਆ। ਭਾਈ ਮਰਦਾਨਾ ਜੀ ਨੇ ਪਰਚੀ ਲੈ ਲਈ ਤੇ ਕਈ ਦੁਕਾਨਾਂ 'ਤੇ ਫਿਰਿਆ ਪਰ ਕਿਸੇ ਦੁਕਾਨ ਤੋਂ ਇਹ ਸੌਦਾ ਨਾ ਮਿਲਿਆ। ਫਿਰਦਾ-ਫਿਰਦਾ ਭਾਈ ਮਰਦਾਨਾ ਭਾਈ ਮੂਲੇ ਦੀ ਦੁਕਾਨ 'ਤੇ ਪਹੁੰਚਿਆ ਅਤੇ ਭਾਈ ਮੂਲੇ ਨੇ ਟਕਾ ਲੈ ਕੇ ਆਪਣੇ ਗੱਲੇ ਵਿਚ ਪਾ ਲਿਆ ਤੇ ਦੋ ਪਰਚੀਆਂ ਬਣਾ ਦਿੱਤੀਆਂ। ਇਕ ਪਰਚੀ 'ਤੇ ਲਿਖਿਆ 'ਜਿਉਣਾ ਝੂਠ' ਤੇ ਦੂਜੇ 'ਤੇ ਲਿਖਿਆ 'ਮਰਨਾ ਸੱਚ'। ਕਹਿਣ ਲੱਗੇ ਭਾਈ ਸਾਹਿਬ ਸੌਦਾ ਮੈਂ ਪੁੜੀਆਂ ਵਿਚ ਪਾ ਦਿੱਤਾ ਹੈ। ਪਰਚੀਆਂ ਲੈ ਕੇ ਭਾਈ ਮਰਦਾਨਾ ਗੁਰੂ ਮਹਾਰਾਜ ਦੇ ਚਰਨਾਂ ਵਿਚ ਪਹੁੰਚਿਆ। ਹਜ਼ੂਰ ਨੇ ਪਰਚੀਆਂ ਪੜ੍ਹੀਆਂ ਤੇ ਕਹਿਣ ਲੱਗੇ, "ਗੌਂਸ ਸਾਹਿਬ, ਇਹਨਾਂ ਪਰਚੀਆਂ ਨੂੰ ਪੜ੍ਹ ਕੇ ਵੇਖੋ। ਇਸ ਨਗਰ ਵਿਚ ਇਹੋ ਜਿਹੇ ਮਹਾਨ ਪੁਰਸ਼ ਵੀ ਹਨ, ਜਿਨ੍ਹਾਂ ਨੇ ਮਰਨ ਨੂੰ ਸੱਚ ਸਮਝਿਆ ਤੇ ਜਿਊਣ ਨੂੰ ਝੂਠ ਸਮਝਿਆ ਹੈ, ਇਸ ਕਰਕੇ ਇਹ ਅਜਿਹਾ ਸੋਚਣਾ ਜਾਂ ਪਾਪ ਕਰਨਾ ਯੋਗ ਨਹੀਂ।" ਪੀਰ ਕਹਿਣ ਲੱਗਾ, "ਫਿਰ ਵੀ ਮਾੜਾ ਮੋਟਾ ਦਾਬਾ ਸ਼ਾਬਾ ਰੱਖੀਏ ਤਾਂ ਕੰਮ ਚੱਲਦਾ ਰਹਿੰਦਾ ਹੈ। ਧਰਮੀ ਬੰਦਿਆਂ ਦਾ ਸ਼ਰਾਪ ਦੇਣਾ ਤੇ ਲੋਕਾਂ 'ਤੇ ਆਪਣਾ ਪ੍ਰਭਾਵ ਕਾਇਮ ਰੱਖਣਾ ਹੀ ਬਣਦਾ ਹੈ ਅਤੇ ਮੈਂ ਚਲੀਸਾ ਇਸੇ ਲਈ ਕੱਟਦਾ ਸੀ। ਲੋਕਾਂ ਨੂੰ ਮਾੜੀ ਮੋਟੀ ਕਰਾਮਾਤ ਨਾ ਦਿਖਾਈ ਜਾਵੇ ਤਾਂ ਲੋਕੀਂ ਮੱਥਾ ਕਿਥੇ ਟੇਕਦੇ ਨੇ ? ਕੋਈ ਪੂਜਾ ਕਰਦਾ ਹੈ ਕਿਸੇ ਦੀ ?" ਤਾਂ ਗੁਰਦੇਵ ਗੁਰੂ ਨਾਨਕ ਪਾਤਿਸ਼ਾਹ ਸਿਆਲਕੋਟ ਨਗਰ ਦੇ ਬਾਹਰ ਵੱਲ ਉਸ ਅਸਥਾਨ 'ਤੇ ਬੈਠ ਕੇ ਹਮਜ਼ਾਗੌਂਸ ਨੂੰ ਸਿੱਖਿਆ ਦੇਂਦੇ ਹਨ, ਐ ਮਿੱਤਰਾ ! ਝੂਠੇ ਰੰਗ ਨੂੰ ਛੱਡ ਤੇ ਅਸਲੀ ਰੰਗ ਜੋ ਪੱਕਾ ਰੰਗ ਹੈ, ਭਗਵਾਨ ਦੇ ਨਾਮ ਦਾ ਪੱਕਾ ਰੰਗ ਹੈ, ਆਪਣੇ ਉਪਰ ਚੜ੍ਹਾ। ਗੁਰਮਤਿ ਵਿਚ ਪੱਕਾ ਰੰਗ ਕਿਹੜਾ ਹੈ ? ਇਸਦੀ ਵਿਚਾਰ ਆਪਾਂ ਇਸ ਸ਼ਬਦ ਵਿਚ ਕਰਾਂਗੇ। ਇਕ ਵਾਰ ਮਨ ਬਿਰਤੀ ਕਰੋ ਇਕਾਗਰ

ਤੇ ਸਾਰੇ ਗੱਜ ਕੇ ਬੋਲੋ ਸਤਿਨਾਮ ਵਾਹਿਗੁਰੂ।

*ਸੂਹੀ ਮਹਲਾ ੧ ਘਰੁ ੬ ੧ੴ ਸਤਿਗੁਰ ਪ੍ਰਸਾਦਿ॥*

ਗੁਰੂ ਮਹਾਰਾਜ ਸੂਹੀ ਰਾਗਨੀ ਦੇ ਵਿਚ ੬ ਘਰ ਸੁਰਤਾਲ ਦੇ ਵਿਚ ਇਹ ਪਾਵਣ ਪਵਿੱਤਰ ਸ਼ਬਦ ਉਚਾਰਦੇ ਹਨ। ਰਾਗ ਇਕ ਹੈ, ਉਸਦੇ ਵਿਚ ਅਦਵੈਤ ਕੋਈ ਨਹੀਂ। ਆਪਾਂ ਤਾਂ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਨੂੰ ਸੱਚਾ ਗੁਰੂ ਕਹਿੰਦੇ ਹਾਂ, ਕਿਉਂਕਿ ਗੁਰੂ ਕੀ ਬਾਣੀ ਦਾ ਫੁਰਮਾਣ ਹੈ -

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥*

ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਨੂੰ ਸਤਿਗੁਰੂ ਤਾਂ ਕਹਿੰਦੇ ਹਨ ਕਿਉਂਕਿ ਇਸ ਦੇ ਅੰਦਰ ਬਾਣੀ ਸਾਨੂੰ ਗਿਆਨ ਦਾ ਚਾਨਣ ਦੇਂਦੀ ਹੈ, ਇਹ ਸਤਿ ਨਾਲ ਜੋੜਦੀ ਹੈ। ਇਸਦੀ ਕ੍ਰਿਪਾ ਦਾ ਪਾਤਰ ਬਣੋ ਤੇ ਕ੍ਰਿਪਾ ਦਾ ਪਾਤਰ ਕਦੋਂ ਬਣਨਾ ਹੈ ਜਦੋਂ ਬਣੇਗਾ ਖਾਲਸਾ ਅਕਾਲ ਪੁਰਖ ਦੀ ਫ਼ੌਜ - 'ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥' ਜਦੋਂ ਸਵਾਦਾਂ ਤੋਂ ਉਪਰ ਉਠ ਕੇ ਆਦਿ ਪ੍ਰਮੇਸ਼ਰ ਨਾਲ ਜੁੜ ਗਏ ਤਾਂ ਭਾਈ ਤੇਰੇ 'ਤੇ ਇਹ ਕ੍ਰਿਪਾ ਹੋਵੇਗੀ।

*ਕਚਾ ਰੰਗੁ ਕਸੁੰਭ ਕਾ*

ਦੋ ਤਰ੍ਹਾਂ ਦੇ ਰੰਗ ਹੁੰਦੇ ਹਨ— ਇਕ ਮਜੀਠੀ ਰੰਗ ਅਤੇ ਦੂਜਾ ਕੁਸੰਭਾ ਰੰਗ ਹੁੰਦਾ ਹੈ। ਮਜੀਠੀ ਰੰਗ ਪੱਕਾ ਹੁੰਦਾ ਹੈ, ਜਿਹੜਾ ਚੜ੍ਹਿਆ ਭਾਈ ਮਨੀ ਸਿੰਘ ਜੀ ਨੂੰ, ਭਾਈ ਦਇਆਲ ਦਾਸ ਨੂੰ, ਭਾਈ ਤਾਰੂ ਸਿੰਘ ਨੂੰ, ਭਾਈ ਸੁਬੇਗ ਸਿੰਘ ਨੂੰ ਅਤੇ ਉਹਨਾਂ ਇਹਨਾਂ ਪੰਗਤੀਆਂ 'ਤੇ ਅਮਲ ਕੀਤਾ ਆਪਣੀ ਕੁਰਬਾਨੀ ਦੇ ਕੇ।

*"ਕਾਇਆ ਕਾਪੜੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥ ੩ ॥"*

ਕਾਇਆ ਰੂਪੀ ਕਪੜਾ ਭਾਵੇਂ ਚੀਰਿਆ ਜਾਏ, ਪਰ ਨਾਮ ਦਾ ਰੰਗ ਉਤਰਦਾ ਨਹੀਂ। ਪਰ ਇਹ ਸਿੱਧੀਆਂ, ਇਹ ਕਰਾਮਾਤਾਂ ਪੀਰ ਜੀ, ਇਹ ਤਾਂ ਕੁਸੰਭੇ ਦੀ ਤਰ੍ਹਾਂ ਕੱਚਾ ਰੰਗ ਹੈ।

*ਥੋੜੜਿਆ ਦਿਨ ਚਾਰਿ ਜੀਉ ॥*

ਇਹ ਥੋੜ੍ਹੇ ਦਿਨਾਂ ਦਾ ਮਾਮਲਾ ਹੈ ਭਾਵ ਚਾਰ ਦਿਨਾਂ ਦਾ ਮਾਮਲਾ ਹੈ। ਚਾਰ ਦਿਨ ਕਿਹੜੇ ਹਨ - ਇਕ ਦਿਨ ਜਿਸ ਦਿਨ ਆਪਣਾ ਜਨਮ ਹੋਇਆ ਸੀ, ਦੂਜਾ ਦਿਨ ਮੌਤ ਵਾਲਾ ਦਿਨ। ਤੀਜਾ ਹੈ ਅੱਜ ਅਤੇ ਜਿਹੜਾ ਕੱਲ ਬੀਤਿਆ ਹੈ ਉਹ ਹੈ ਚੌਥਾ ਦਿਨ। ਜੇ ਆਪਾਂ ਕੱਲ ਦਾ ਇੰਤਜ਼ਾਰ ਕਰੀਏ ਤਾਂ ਪਤਾ ਨਹੀਂ ਉਹ ਮੌਤ ਵਾਲਾ ਅਖ਼ੀਰਲਾ ਦਿਨ ਹੋਵੇ। ਇਸ ਪ੍ਰਕਾਰ ਇਹ ਜ਼ਿੰਦਗੀ ਦੇ ਚਾਰ ਦਿਨ ਹਨ। ਜਿਹੜੀ ਇਹਨਾਂ ਦੀ ਸ਼ਾਨੋ-ਸ਼ੌਕਤ, ਇਹਨਾਂ ਦੀ ਕਰਾਮਾਤ ਤੇ ਪ੍ਰਭੁਤਾ ਦਾ ਰੰਗ ਹੈ ਇਹ ਚਾਰ ਦਿਨਾਂ ਦਾ ਰੰਗ ਹੈ, ਝੂਠਾ ਰੰਗ ਹੈ।

*ਵਿਣੁ ਨਾਵੈ ਭ੍ਰਮਿ ਭੁਲੀਆ*

ਭਗਵਾਨ ਦੇ ਨਾਮ ਤੋਂ ਬਿਨਾਂ ਜੀਵ ਭੁਲ ਗਏ, ਭੁਲੇਖਿਆਂ ਵਿਚ ਪੈ ਗਏ।

*ਠਗਿ ਮੁਠੀ ਕੂੜਿਆਰਿ ਜੀਉ ॥*

ਇਹ ਮਾਇਆ ਬਹੁਤ ਵੱਡੀ ਠੱਗਣੀ ਹੈ। ਇਸ ਮਾਇਆ ਰੂਪੀ ਠੱਗਣੀ ਨੇ ਬੰਦੇ ਨੂੰ ਠੱਗ ਲਿਆ ਹੈ ਤੇ ਰੱਬ ਵਲੋਂ ਝੂਠਾ ਕਰ ਦਿੱਤਾ ਹੈ।

*ਸਚੇ ਸੇਤੀ ਰਤਿਆ*

ਜਿਹੜੇ ਸੱਚੇ ਪ੍ਰਮੇਸ਼ਰ ਦੇ ਪ੍ਰੇਮ ਨਾਲ ਰੰਗ ਹੋਏ ਹਨ,

*ਜਨਮੁ ਨ ਦੂਜੀ ਵਾਰ ਜੀਉ ॥ ੧ ॥*

ਉਹਨਾਂ ਨੂੰ ਗੁਰਮੁਖ ਪਿਆਰਿਉ, ਦੂਜੀ ਵਾਰ ਸੰਸਾਰ ਵਿਚ ਆਉਣਾ ਨਹੀਂ ਪੈਂਦਾ। ਉਹਨਾਂ ਨੂੰ ਜੰਮਣਾ ਨਹੀਂ ਪੈਂਦਾ। ਉਸ ਪੱਕੇ ਰੰਗ ਦਾ ਕੀ ਰੰਗ ਹੈ, ਕੀ ਢੰਗ ਹੈ, ਉਹਦੇ ਬਾਰੇ ਸਾਨੂੰ ਹੁਕਮ ਹੈ:

*"ਪੀਉ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ॥*
*ਗੁਰਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥"*

ਗੁਰਮੁਖ ਪਿਆਰਿਉ ! ਖੰਡੇ ਬਾਟੇ ਦਾ ਅੰਮ੍ਰਿਤ ਛਕੋ ਤਾਂਕਿ ਇਹ ਪੱਕਾ ਰੰਗ ਚੜ੍ਹ ਸਕੇ। ਹੁਣ ਕਈ ਗੁਰਮੁਖ ਪਿਆਰੇ ਅੰਮ੍ਰਿਤ ਬਾਰੇ ਵਿਚਾਰ ਕਰਨਾ ਚਾਹੁੰਦੇ ਹਨ ਅਤੇ ਕਹੀ ਜਾਂਦੇ ਹਨ ਕਿ ਗੁਰੂ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕੋ। ਇਹਦਾ ਭਾਵ ਇਹ ਸੀ ਕਿ ਗੁਰੂ ਕਾ ਅੰਮ੍ਰਿਤ ਬਾਕੀਆਂ ਨਾਲੋਂ ਵਧੀਆ ਅੰਮ੍ਰਿਤ ਹੈ। ਇਸ ਦੇ ਬਾਰੇ ਪਹਿਲਾਂ ਵੀ ਮੈਂ ਗ੍ਰੰਥਾਂ ਵਿਚ ਪੜ੍ਹਿਆ ਹੈ। ਮੁਸਲਿਮ ਧਰਮ ਗ੍ਰੰਥਾਂ ਵਿਚ ਆਬਿ-ਹਯਾਤ ਦਾ ਜ਼ਿਕਰ ਆਉਂਦਾ ਹੈ, ਇਕ ਪੰਜਾਬੀ ਦੇ ਕਵੀ ਨੇ ਇਸ ਬਾਰੇ ਜ਼ਿਕਰ ਕੀਤਾ ਹੈ:

ਸੱਤ ਸਮੁੰਦਰ ਢੂੰਡੇ ਆਬਿ ਹਯਾਤ ਨੂੰ।
ਵਿਚ ਭਾਲਦਾ ਫਿਰਦਾ ਦਿਨ ਤੇ ਰਾਤ ਨੂੰ।

ਦਿਨ ਰਾਤ ਉਸ ਅੰਮ੍ਰਿਤ ਦੀ ਪੜਤਾਲ ਕਰਦਾ ਰਿਹਾ, ਪਰੰਤੂ ਪੰਚਮ ਪਾਤਿਸ਼ਾਹ ਫ਼ੁਰਮਾਂਦੇ ਹਨ : "ਕਰ ਮਹਿ ਅੰਮ੍ਰਿਤੁ ਆਨਿ ਨਿਸਾਰਿਓ ਖਿਸਰਿ ਗਇਓ ਭੂਮ ਪਰਿ ਡਾਰਿਓ॥" ਗੁਰੂ ਗ੍ਰੰਥ ਪਾਤਿਸ਼ਾਹ ਦੀ ਪਾਵਨ ਪਵਿੱਤਰ ਗਵਾਹੀ ਹੈ। ਮੁਸਲਮਾਨ ਹਦੀਸਾਂ ਦੀ ਰਾਇ ਹੈ ਕਿ ਉਹ ਆਬਿ-ਹਯਾਤ ਜਿਸ ਨੂੰ ਅੰਮ੍ਰਿਤ ਆਪਾਂ ਬੋਲਦੇ ਹਾਂ, ਉਸ ਆਬਿ-ਹਯਾਤ ਦੇ ਕੰਢੇ ਉਪਰ ਸਿਕੰਦਰ ਬਾਦਸ਼ਾਹ ਪਹੁੰਚਿਆ। ਕਹਿੰਦੇ ਹਨ ਜਦੋਂ ਬੁਕ ਭਰ ਕੇ ਪੀਣ ਲੱਗਾ ਤਾਂ ਇਕ ਅਵਾਜ਼ ਆਈ - "ਪੀ ਲੈ, ਪੀ ਲੈ।" ਮੂੰਹ ਫੇਰ ਕੇ ਵੇਖਿਆ ਇੱਲ ਦੇ ਸਰੀਰ 'ਚੋਂ ਪਾਕ ਵਗਦੀ ਪਈ ਸੀ। ਕਹਿਣ ਲੱਗੀ, "ਸਿਕੰਦਰ, ਮੇਰੀ ਗੱਲ ਬਾਅਦ ਵਿਚ ਸੁਣੀਂ, ਪਹਿਲਾਂ ਪੀ ਲੈ।" ਮਨ ਵਿਚ ਸ਼ੰਕਾ ਪੈਦਾ ਹੋ ਗਿਆ, ਕਹਿਣ ਲੱਗਾ, "ਬਾਅਦ ਵਿਚ ਪੀਵਾਂਗਾ, ਪਹਿਲਾਂ ਗੱਲ ਦੱਸ।" ਉਹ ਇੱਲ ਕਹਿਣ ਲੱਗੀ, "ਜਿਹੜਾ ਅੰਮ੍ਰਿਤ ਤੂੰ ਪੀਣ ਲੱਗਾ ਹੈਂ, ਮੈਂ ਪੀ ਲਿਆ ਹੈ, ਪਰ ਮੇਰੀ ਜਿੰਦ ਨਹੀਂ ਨਿਕਲਦੀ। ਵੇਖ ਲੈ ਪਾਕ ਤਾਂ ਨਿਕਲਦੀ

ਹੈ ਪਰ ਜਿੰਦ ਨਹੀਂ ਨਿਕਲਦੀ। ਆਪਣਾ ਨਾਂ ਮੇਰੀ ਸ਼੍ਰੇਣੀ ਵਿਚ ਲਿਖਾਣਾ ਹੈ ਤਾਂ ਪੀ ਲੈ।" ਕਹਿੰਦੇ ਹਨ ਕਿਸਮਤ ਨੇ ਸਾਥ ਨਾ ਦਿੱਤਾ ਤੇ ਭਰਿਆ ਹੋਇਆ ਅੰਮ੍ਰਿਤ ਦਾ ਬੁੱਕ ਉਥੇ ਡੋਲ੍ਹ ਦਿੱਤਾ।

ਇਸ ਤੋਂ ਇਲਾਵਾ ਹਿੰਦੂ ਧਰਮ ਗ੍ਰੰਥਾਂ ਵਿਚ ਵੀ ਅੰਮ੍ਰਿਤ ਦਾ ਜ਼ਿਕਰ ਆਇਆ ਹੈ। ਕਹਿੰਦੇ ਹਨ ਸਤਿਯੁਗ ਦੇ ਜ਼ਮਾਨੇ ਵਿਚ ਦੇਵਤਿਆਂ ਤੇ ਦੈਂਤਾਂ ਨੇ ਮਿਲ ਕੇ ਅੰਮ੍ਰਿਤ ਸਮੁੰਦਰ ਵਿਚੋਂ ਕੱਢਿਆ, ਪਰ ਉਸ ਅੰਮ੍ਰਿਤ ਨੂੰ ਵੰਡਦੇ ਸਮੇਂ ਹੇਰਾਫੇਰੀ ਹੋ ਗਈ, ਭਾਵ ਦੇਵਤਿਆਂ ਨੇ ਅੰਮ੍ਰਿਤ ਪੀ ਲਿਆ ਤੇ ਦੈਂਤ ਵਿਚਾਰੇ ਰਹਿ ਗਏ। ਉਹਨਾਂ ਦੇ ਵਿਚ ਇਕ ਚਲਾਕ ਦੈਂਤ ਸੀ, ਉਹ ਸੂਹੀਆ ਜਿਹਾ ਬਣ ਕੇ ਨਾਲ ਮਿਲ ਕੇ ਦਾਅ ਲਾ ਗਿਆ। ਦੇਵਤਿਆਂ ਤੋਂ ਗੱਲ ਬਰਦਾਸ਼ਤ ਨਾ ਹੋਈ ਤੇ ਉਸ ਦੈਂਤ ਨੂੰ ਵੱਢ ਦਿੱਤਾ। ਉਸ ਦੈਂਤ ਦੇ ਲਹੂ ਤੋਂ ਰਾਹੂ ਤੇ ਕੇਤੂ ਨਾਮ ਦੇ ਦੋ ਗ੍ਰਹਿ ਪੈਦਾ ਹੋਏ। ਹਿੰਦੂ ਮਿਥਿਹਾਸ ਵਿਚ ਇਕ ਹੋਰ ਅੰਮ੍ਰਿਤ ਦਾ ਜ਼ਿਕਰ ਆਉਂਦਾ ਹੈ। ਰਾਵਣ ਦੀ ਨਾਭੀ ਵਿਚ ਜਿਸਨੂੰ ਆਪਾਂ ਧੁੰਨੀ ਬੋਲਦੇ ਹਾਂ, ਉਹਦੇ ਵਿਚ ਅੰਮ੍ਰਿਤ ਸੀ। ਕਾਫ਼ੀ ਸਮਾਂ ਰਾਮ ਚੰਦਰ ਜੀ ਨੇ ਉਪਰਾਲਾ ਕੀਤਾ ਕਿ ਮੈਂ ਰਾਵਣ ਨੂੰ ਮਾਰਾਂ, ਰਾਵਣ ਮਰੇ ਨਾ। ਜਿਹੜੀ ਕਹਾਵਤ ਬਣੀ ਹੈ ਕਿ 'ਘਰ ਦਾ ਭੇਤੀ ਲੰਕਾ ਢਾਏ', ਉਸ ਰਾਵਣ ਦੇ ਭਰਾ ਭਬੀਖਣ ਨੇ ਰਾਮ ਚੰਦਰ ਨੂੰ ਭੇਦ ਦਿੱਤਾ ਤੇ ਕਹਿਣ ਲੱਗਾ, ਜੀ ਉਹਦੀ ਨਾਭੀ ਦੇ ਵਿਚ ਅੰਮ੍ਰਿਤ ਹੈ, ਨਾਭੀ ਵਿਚ ਤੀਰ ਮਾਰੋ, ਅੰਮ੍ਰਿਤ ਡੁਲ੍ਹੇਗਾ ਤਾਂ ਫੇਰ ਮਰੇਗਾ ਅਤੇ ਇਸ ਪ੍ਰਕਾਰ ਉਸ ਅੰਮ੍ਰਿਤ ਨੂੰ ਰਾਵਣ ਦੀ ਨਾਭੀ ਵਿਚੋਂ ਕੱਢਣ ਦੇ ਨਾਲ ਰਾਵਣ ਦੀ ਮੌਤ ਹੋ ਗਈ, ਪਰ ਇਧਰ ਗੁਰੂ ਕਾ ਅੰਮ੍ਰਿਤ ਜੇਕਰ ਸਿਰ ਵੀ ਲੱਥ ਜਾਏ ਤਾਂ ਮੁਕਦਾ ਨਹੀਂ। ਬੁੱਢਾ ਬਾਬਾ ਛਾਲਾਂ ਮਾਰਦਾ ਗੁਰੂ ਚਰਨਾਂ ਵੱਲ ਭੱਜਾ ਆਉਂਦਾ ਹੈ। ਇੰਨਾ ਫ਼ਰਕ ਹੈ ਗੁਰੂ ਕੇ ਅੰਮ੍ਰਿਤ ਦਾ ਤੇ ਦੇਵਤਿਆਂ ਤੇ ਦੈਂਤਾਂ ਦੇ ਅੰਮ੍ਰਿਤ ਦਾ। ਇਸ ਤੋਂ ਇਲਾਵਾ ਕਹਿੰਦੇ ਹਨ ਚੰਦਰਮਾ ਦੇ ਕੋਲ ਵੀ ਅੰਮ੍ਰਿਤ ਹੈ ਲੇਕਿਨ ਸ਼ੱਕ ਪੈਦਾ ਹੁੰਦਾ ਹੈ ਕਿ ਜੇ ਚੰਦਰਮਾ ਕੋਲ ਅੰਮ੍ਰਿਤ ਹੁੰਦਾ ਤਾਂ ਚੰਦਰਮਾ ਵੱਧਦਾ ਘੱਟਦਾ ਨਾ। ਉਸ ਦਾ ਆਚਰਨ ਏਨਾ ਮਾੜਾ ਨਾ ਹੁੰਦਾ ਭਾਵ ਆਪਣੇ ਗੁਰੂ ਦੀ ਪਤਨੀ ਨੂੰ ਮਾੜੀ ਨਿਗਾਹ ਨਾਲ ਨਾ ਵੇਖਦਾ। ਇਸ ਕਰਕੇ ਕੇਵਲ ਸ਼ੱਕ ਪੈਂਦਾ ਹੈ ਕਿ ਇਹਨਾਂ ਦਾ ਅੰਮ੍ਰਿਤ ਕੇਵਲ ਨਾਂ ਦਾ ਹੀ ਅੰਮ੍ਰਿਤ ਹੈ ਅਤੇ ਗੁਰੂ ਦੇ ਅੰਮ੍ਰਿਤ ਦੇ ਬਰਾਬਰ ਨਹੀਂ।

ਗੁਰਦੇਵ ਦਾ ਫ਼ੁਰਮਾਨ ਹੈ –

*"ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥*

ਅੰਮ੍ਰਿਤ ਦੀ ਨਿਸ਼ਾਨੀ ਕੀ ਹੈ ? ਅੰਮ੍ਰਿਤਧਾਰੀ ਬਣੇ ਫਿਰਦੇ ਹਾਂ, ਪਰੰਤੂ ਗੁਰੂ ਅਮਰਦਾਸ ਮਹਾਰਾਜ ਜੀ ਦੀ ਰਾਇ ਹੈ ਕਿ ਅੰਮ੍ਰਿਤਧਾਰੀ ਕੌਣ ਹੈ ? ਕਿਸ ਨੇ ਪੂਰਨ ਤੌਰ ਤੇ ਇਸ ਅੰਮ੍ਰਿਤ ਦਾ ਲਾਭ ਲਿਆ ਹੈ ? ਹਜ਼ੂਰ ਫ਼ੁਰਮਾਉਂਦੇ ਹਨ – "ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ।" ਜਦੋਂ ਤੇਰੇ ਅੰਦਰ ਸੱਚ ਵੱਸ ਜਾਏ ਤਾਂ ਸਮਝ ਲਈਂ ਤੂੰ ਪੂਰਨ ਤੌਰ 'ਤੇ ਅੰਮ੍ਰਿਤਧਾਰੀ ਹੈਂ, ਨਹੀਂ ਤਾਂ ਗੁਰਮੁਖਾ ਅਜੇ ਤੱਕ ਢਿੱਲ ਮੱਠ ਹੈ, ਅਜੇ ਤਾਂ ਕਚਿਆਈ

ਹੈ। ਕਹਿੰਦੇ ਹਨ ਇਸ ਮੌਕੇ ਅਚਾਨਕ ਇਕ ਘਟਨਾ ਵਾਪਰੀ ਅੰਮ੍ਰਿਤ ਛਕਾਉਣ ਵਾਲੀ। ਜਦੋਂ 1675 ਨੂੰ ਨੌਵੇਂ ਪਾਤਿਸ਼ਾਹ ਦਿੱਲੀ ਸ਼ਹੀਦ ਹੋਏ ਤਾਂ ਉਸ ਮੌਕੇ ਚਾਰ ਸੌ ਸਿੱਖਾਂ ਦੇ ਦਿੱਲੀ ਵਿਚ ਘਰ ਸਨ ਤੇ ਕਿਸੇ ਸਿੱਖ ਨੇ ਜੁਰੱਅਤ ਨਾ ਕੀਤੀ ਗੁਰਦੇਵ ਦੇ ਪਾਵਨ ਪਵਿੱਤਰ ਸਰੀਰ ਨੂੰ ਅਦਬ ਨਾਲ ਚੁੱਕ ਸਕੇ। ਇਸੇ ਹੀ ਕਾਰਨ ਕਰਕੇ ਤਤਕਾਲੀ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਅੰਮ੍ਰਿਤ ਤਿਆਰ ਕਰਨਾ ਪਿਆ। ਭਾਈ ਗੁਰਦਾਸ ਜੀ ਕਹਿੰਦੇ ਹਨ ਗੁਰਮੁਖਾ ! ਇਹ ਪਹਿਲਾਂ ਤੋਂ ਹੀ ਵਿਚਾਰ ਸੀ।

*"ਗੁਰ ਚੇਲਾ ਚੇਲਾ ਗੁਰੂ ਗੁਰੁ ਸਿਖ ਸੁਣਿ ਗੁਰਸਿਖੁ ਸਦਾਵੈ।"*

ਸੋ ਇਸ ਪ੍ਰਕਾਰ ਕਹਿੰਦੇ ਹਨ ਕਿ ਗੁਰੂ ਪਾਤਿਸ਼ਾਹ ਨੇ ਪਹਿਲਾਂ ਤੋਂ ਹੀ ਇਹ ਪ੍ਰੋਗਰਾਮ ਬਣਾਇਆ ਸੀ ਕਿ ਆਪਣੇ ਚੇਲੇ ਨੂੰ ਗੁਰੂ ਬਣਾਉਣਾ ਹੈ ਅਤੇ ਮਹਾਨਤਾ ਦੇਣੀ ਹੈ। ਸੋ ਇਸ ਪ੍ਰਕਾਰ ਗੁਰਮੁਖ ਪਿਆਰਿਉ ! ਇਹ ਅੰਮ੍ਰਿਤ ਛੱਕਣਾ ਲਾਜ਼ਮੀ ਹੈ। ਜੇ ਨਾ ਛਕੀਏ ਤਾਂ ਕੀ ਫ਼ਰਕ ਪੈਂਦਾ ਹੈ ? ਇਹਦਾ ਉੱਤਰ ਸਾਨੂੰ ਰਹਿਤਨਾਮਿਆਂ ਵਿਚੋਂ ਮਿਲਦਾ ਹੈ। ਕਈ ਬੰਦੇ ਕਹਿੰਦੇ ਹਨ ਕਿ ਮੈਂ ਮੀਟ ਸ਼ਰਾਬ ਦੀ ਵਰਤੋਂ ਨਹੀਂ ਕਰਦਾ। ਜਦੋਂ ਦਾ ਮੈਂ ਜੰਮਿਆ ਹਾਂ ਮੈਂ ਆਂਡਿਆਂ ਨੂੰ ਹੱਥ ਨਹੀਂ ਲਾਇਆ। ਮੈਂ ਬੜਾ ਪੱਕਾ ਸਿੱਖ ਹਾਂ, ਮੈਨੂੰ ਭਲਾ ਅੰਮ੍ਰਿਤ ਦੀ ਲੋੜ ਕੀ ਹੈ? ਮੈਨੂੰ ਫੱਬਣਾ ਨਹੀਂ ਗਾਤਰਾ ਉਤੋਂ ਦੀ, ਪਰ ਗੁਰਸਿੱਖਾ ! ਤੇਰੀ ਬਣੀ ਵਿਚਾਰ ਤਾਂ ਨਹੀਂ ਨਾ ਚੱਲਣੀ, ਆਖ਼ਰਕਾਰ ਤੂੰ ਗੁਰੂ ਦਾ ਸਿੱਖ ਹੈਂ ਅਤੇ ਗੁਰੂ ਦਾ ਹੁਕਮ ਹੈ- "ਪ੍ਰਥਮ ਰਹਿਤ ਜੇ ਜਾਨ ਖੰਡੇ ਕੀ ਪਾਹੁਲ ਛਕੇ ਸੋਈ ਸਿਖ ਪ੍ਰਧਾਨ।" ਜਿਹੜੇ ਕਹਿੰਦੇ ਹਨ ਜੀ ਮੈਂ ਅੰਮ੍ਰਿਤ ਛੱਕਿਆ ਫਲਾਨੇ ਬਾਬਿਆਂ ਕੋਲੋਂ। ਜੇਕਰ ਪੰਜਾਂ ਕੋਲੋਂ ਨਹੀਂ ਛਕਾਂਗੇ ਤਾਂ ਕੀ ਫ਼ਰਕ ਪੈਂਦਾ ਹੈ, ਪਰ ਰਹਿਤਨਾਮੇ ਵਿਚ ਸਭ ਤੋਂ ਮੁੱਢਲੀ ਗੱਲ ਇਹ ਹੈ "ਪ੍ਰਿਥਮ ਰਹਿਤ ਜੇ ਜਾਨ।" ਪਹਿਲੀ ਰਹਿਤ ਕਿਹੜੀ ਹੈ ? ਖੰਡੇ ਦੀ ਪਾਹੁਲ ਛਕੋ। ਉਹ ਹੀ ਸਿੱਖ ਪ੍ਰਧਾਨ ਹੈ ਜਿਹੜਾ ਗੁਰੂ ਕੇ ਅੰਮ੍ਰਿਤ ਨੂੰ ਛੱਕ ਕੇ ਹੋਰ ਪਾਹੁਲ ਤੋਂ ਬਚਿਆ ਰਹੇ। ਫੇਰ ਨਾਲ ਆਪਾਂ ਨੂੰ ਇਹ ਤਾਕੀਦ ਵੀ ਕੀਤੀ ਹੈ। ਕਈ ਥਾਵਾਂ 'ਤੇ ਦੋ ਚਾਰ ਬੰਦੇ ਵੀ ਅੰਮ੍ਰਿਤ ਛਕਾਉਣ ਦਾ ਕੋਝਾ ਯਤਨ ਕਰਦੇ ਹਨ ਪਰ ਸਾਨੂੰ ਹੁਕਮ ਹੈ 'ਪੁਨ ਮਿਲਿ ਪਾਂਚਹੁ ਰਹਤ ਜੁ ਭਾਖਹਿ। ਤਾਂ ਕੋ ਮਨ ਮੈਂ ਦ੍ਰਿੜ ਕਰਿ ਰਾਖਹਿ। ਕਹਿੰਦੇ ਹਨ ਜਿਹੜੇ ਪੰਜ ਹਨ 'ਪੁਨ ਮਿਲ, ਪੁਨ ਤੋਂ ਭਾਵ ਹੈ ਪੰਜਾਂ ਪਿਆਰਿਆਂ ਦੀ ਦੱਸੀ ਮਰਯਾਦਾ ਨੂੰ ਦ੍ਰਿੜ ਕਰਕੇ ਰੱਖਣਾ। ਇਹ ਗੁਰਮਤਿ ਮੁਤਾਬਿਕ ਅੰਮ੍ਰਿਤ ਛੱਕਣ ਦਾ ਢੰਗ ਹੈ।

ਗੁਰਮੁਖ ਪਿਆਰਿਉ ! ਜਿਸ ਮੌਕੇ ਦੀਨ ਦੁਨੀਆਂ ਦੇ ਮਾਲਕ ਧੰਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਾਲਵੇ ਦੇ ਇਲਾਕੇ ਵਿਚ ਗਏ ਸਨ ਤਾਂ ਉਥੇ ਭੁਚੋ ਕੇ ਨਗਰ ਵਿਚ ਇਕ ਭਾਈ ਭਗਤੂ ਦਾ ਪੋਤਰਾ ਭਾਈ ਦਿਆਲ ਦਾਸ ਰਹਿੰਦਾ ਸੀ। ਭਾਈ ਭਗਤੂ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੀ ਭਗਤੀ ਵਿਚੋਂ ਪੈਦਾ ਹੋਇਆ। ਬ੍ਰਹਮ ਗਿਆਨੀ ਸੀ। ਘੋੜੇ ਨੇ ਇਕ ਦਮ ਲਗਾਮ ਖਿੱਚੀ, ਪਾਣੀ ਨੂੰ ਸੁੰਘਿਆ, ਪਰ ਪਾਣੀ ਪੀਤਾ ਨਹੀਂ। ਬੇਨਤੀ ਕੀਤੀ ਕਿ ਮਹਾਰਾਜ !

ਕੀ ਕਾਰਨ ਹੈ ਤਿਹਾਇਆ ਪ੍ਰਤੀਤ ਹੁੰਦਾ ਹੈ ਪਰ ਪਾਣੀ ਨਹੀਂ ਪੀਂਦਾ? ਮਹਾਰਾਜ ਕਹਿਣ ਲੱਗੇ, ਸਾਡੀ ਚਰਨ ਛੁਹ ਦੇ ਨਾਲ ਇਸ ਘੋੜੇ ਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਹੈ। ਆਪਾਂ ਨਵੀਂ ਗੱਲ ਕੱਢ ਮਾਰੀ ਕਿ ਬੰਦਿਆਂ ਨੂੰ ਤਾਂ ਬ੍ਰਹਮ ਗਿਆਨ ਸੁਣਿਆ ਸੀ ਪਰ ਕਦੇ ਘੋੜਿਆਂ ਨੂੰ ਬ੍ਰਹਮ ਗਿਆਨ ਨਹੀਂ ਸੀ ਸੁਣਿਆ। ਗੁਰਮੁਖ ਪਿਆਰਿਓ! ਜਿਸ ਮੌਕੇ ਕਲਗੀਧਰ ਪਾਤਿਸ਼ਾਹ ਹਜ਼ੂਰ ਸਾਹਿਬ ਗਏ ਸਨ ਤਾਂ ਰਾਹ ਵਿਚ ਇਕ ਡੇਰਾ ਹੈ ਦਾਦੂ ਦਾ ਨਰਾਇਣ ਪਿੰਡ ਦੇ ਵਿਚ। ਮਹਾਤਮਾ ਜਨ ਹਿੰਸਾ ਪਰਮੋ ਧਰਮ ਦੇ ਪੁਜਾਰੀ ਸਨ, ਜੀਵ ਹੱਤਿਆ ਤੋਂ ਪ੍ਰਹੇਜ਼ ਕਰਦੇ ਸਨ। ਉਸ ਨੇ ਬੇਨਤੀ ਕੀਤੀ ਕਿ ਸਾਡਾ ਫੁਰਨਾ ਹੈ ਕਿ ਅਸੀਂ ਤੁਹਾਨੂੰ ਲੰਗਰ ਛਕਾਈਏ। ਗੁਰਦੇਵ ਨੇ ਜਾਣ ਬੁਝ ਕੇ ਪਰਖ ਵਾਸਤੇ ਕਿਹਾ ਕਿ ਭਾਈ ਗੁਰਮੁਖੋ, ਅਸੀਂ ਤਾਂ ਤੁਹਾਨੂੰ ਪਤਾ ਹੈ ਮੀਟ ਨਹੀਂ ਖਾਣਾ, ਸਾਦਾ ਦਾਲ ਪ੍ਰਸ਼ਾਦਾ ਛੱਕ ਲਵਾਂਗੇ ਪਰ ਮਾਸਾਹਾਰੀ ਪੰਛੀ ਬਾਜ਼ ਆਦਿ ਇਹਨਾਂ ਦਾ ਕੀ ਬਣੇਗਾ? ਆਖ਼ਰਕਾਰ ਸਾਡੇ ਸੰਗੀ ਸਾਥੀ ਹਨ। ਉਸ ਮੌਕੇ ਗੱਦੀ 'ਤੇ ਜੈਤਰਾਮ ਸੀ, ਉਹ ਕਹਿਣ ਲੱਗਾ, ਮਹਾਰਾਜ, ਕਿਹੜੇ ਪੰਛੀਆਂ ਦੀ ਗੱਲ ਕਰਦੇ ਹੋ? ਤੁਹਾਡੇ ਚਰਨ ਛੁਹ ਨਾਲ ਉਹ ਪੰਛੀ ਆਮ ਪੰਛੀ ਤਾਂ ਨਹੀਂ ਰਹਿ ਗਏ। ਬਾਜ਼ ਕੋਲ ਜਾ ਕੇ ਜੈਤਰਾਮ ਹੱਥ ਜੋੜ ਕੇ ਗਲ੍ਹ ਵਿਚ ਪੱਲਾ ਪਾ ਕੇ ਕਹਿਣ ਲੱਗਾ, "ਗੁਰੂ ਕੇ ਬਾਜ਼ਾ! ਮੇਰਾ ਫੁਰਨਾ ਹੈ ਤੇ ਤੂੰ ਮੇਰਾ ਦਿਲ ਨਾ ਤੋੜੀਂ। ਮੈਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਦਾ ਲੰਗਰ ਤਿਆਰ ਕਰਨਾ ਹੈ। ਉਹਨਾਂ ਨੇ ਮੇਰੀ ਬੇਨਤੀ ਨੂੰ ਪ੍ਰਵਾਨ ਕਰ ਲਿਆ ਹੈ ਤੇ ਤੂੰ ਸਾਰੀ ਜ਼ਿੰਦਗੀ ਮੀਟ ਖਾਂਦਾ ਹੈਂ, ਜੇ ਅੱਜ ਗੁਰੂ ਦੇ ਪਿੱਛੇ ਨਾ ਖਾਵੇਂ ਤਾਂ ਤੈਨੂੰ ਕੀ ਫ਼ਰਕ ਪੈਂਦਾ ਹੈ? ਮੈਂ ਬਾਜਰਾ ਲਿਆ ਦਿੰਦਾ ਹਾਂ।" ਗੁਰੂ ਪਿਆਰਿਓ, ਗੁਰੂ ਕੇ ਮਾਸਾਹਾਰੀ ਬਾਜ਼ ਨੇ ਮਾਸ ਦੀ ਬਜਾਏ ਬਾਜਰਾ ਖਾਧਾ। ਏਸ ਪ੍ਰਕਾਰ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਹਨੂੰ ਸਾਡੇ ਚਰਨ ਛੁਹ ਨਾਲ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਹੈ। ਇਹ ਨਿਗੁਰੇ ਬੰਦੇ ਦੇ ਪਿੰਡ ਦਾ ਪਾਣੀ ਨਹੀਂ ਪੀਣਾ ਚਾਹੁੰਦਾ। ਦਿਆਲ ਦਾਸ ਕਹਿਣ ਲੱਗਾ ਮੈਂ ਤਾਂ ਮਹਾਰਾਜ ਫੁਰਨਾ ਕੀਤਾ ਸੀ ਤੁਹਾਡੀ ਸੇਵਾ ਕਰਨ ਦਾ, ਲੰਗਰ ਪਾਣੀ ਛਕਾਉਣ ਦਾ ਤੇ ਤੁਸੀਂ ਪਹਿਲਾਂ ਹੀ ਮੇਰੇ ਨਾਲੋਂ ਨਰਾਜ਼ ਹੋ, ਪਰ ਉਹ ਜ਼ਿੱਦੀ ਸੁਭਾਅ ਦਾ ਸੀ। ਸੁਭਾਅ ਹੁੰਦੇ ਨੇ ਆਪੋ ਆਪਣੇ। ਭਾਈ ਸੰਤੋਖ ਸਿੰਘ ਇਸ ਬਾਰੇ ਲਿਖਦੇ ਹਨ – "ਦਇਆਲ ਦਾਸ ਪਰ ਸੰਕਟ ਅਹਾਰਾ। ਫਿਰਉ ਲੀਏ ਨਹੀਂ ਆਉਂਦੀ ਕਾਰਾ।" ਉਸ ਨੇ ਪਰਸ਼ਾਦਿਆਂ ਦਾ ਤੇ ਦਾਲ ਦਾ ਗੱਡਾ ਭਰ ਲਿਆ ਤੇ ਕਹਿਣ ਲੱਗਾ ਮਹਾਰਾਜ ਮੈਂ ਤੁਹਾਨੂੰ ਲੰਗਰ ਛਕਾਉਣਾ ਹੈ। ਹਜ਼ੂਰ ਕਹਿੰਦੇ ਹਨ ਕਿ ਸਾਨੂੰ ਲੰਗਰ ਛਕਣਾ ਮਨਜ਼ੂਰ ਹੈ ਕਿਸੇ ਦਾ ਵੀ, ਪਰ ਨਿਗੁਰੇ ਦਾ ਨਹੀਂ ਛੱਕਣਾ। ਅੱਠ ਦਿਨ ਗੁਰਮੁਖ ਪਿਆਰਿਓ ਭਾਈ ਦਇਆਲ ਦਾਸ ਗੁਰਦੇਵ ਦੇ ਮਗਰ ਲੰਗਰ ਲਈ ਫਿਰਦਾ ਰਿਹਾ ਪਰ ਸਤਿਗੁਰੂ ਪਾਤਿਸ਼ਾਹ ਨੇ ਅੰਗੀਕਾਰ ਨਹੀਂ ਕੀਤਾ। ਆਖ਼ਰਕਾਰ ਭਾਈ ਰਾਮ ਸਿੰਘ ਜੋ ਭਾਈ ਦਇਆਲ ਦਾਸ ਦਾ ਆਪਣਾ ਸੀ, ਉਹ ਕਹਿਣ ਲੱਗਾ – ਅਕਲ ਕਰ। ਗੁਰੂ ਦਾ ਸਿੱਖ ਉਹ ਹੁੰਦਾ ਹੈ ਜਿਹੜਾ ਗੁਰੂ ਦੀ ਆਗਿਆ ਵਿਚ ਚਲੇ। ਤੂੰ ਗੁਰੂ ਨਾਲ ਜ਼ਬਰਦਸਤੀ ਕਰਨਾ ਚਾਹੁੰਦਾ ਹੈਂ। ਇਤਿਹਾਸ ਲਿਖਦਾ ਹੈ ਕਿ ਭਾਈ

ਦਇਆਲ ਦਾਸ ਨੇ 125 ਰਿਸ਼ਤੇਦਾਰ ਮਿੱਤਰ ਸਾਕ ਸੰਬੰਧੀਆਂ ਨੂੰ ਲੈ ਕੇ ਬਠਿੰਡੇ ਦੇ ਕਿਲ੍ਹੇ ਵਿਚ ਗੁਰੂ ਕਾ ਅੰਮ੍ਰਿਤ ਪਾਨ ਕੀਤਾ। ਹਜ਼ੂਰ ਕਹਿੰਦੇ ਹਨ – ਦਇਆਲ ਸਿੰਘਾ, ਚਾਦਰ ਤਾਂ ਲਾਹ। ਜਦੋਂ ਚਾਦਰ ਲਾਹੀ ਤਾਂ ਅੱਠਾਂ ਦਿਨਾਂ ਦਾ ਲੰਗਰ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਹੁਣੇ ਹੀ ਬੀਬੀਆਂ ਨੇ ਤਿਆਰ ਕੀਤਾ ਹੋਵੇ। ਲੰਗਰ ਛੱਕ ਲਿਆ ਤਾਂ ਗੱਲ੍ਹ ਵਿਚ ਪਾਇਆ ਪੱਲਾ ਤੇ ਬੇਨਤੀ ਕੀਤੀ ਕਿ "ਮਹਾਰਾਜ ! ਹੁਣ ਤਾਂ ਮੇਰਾ ਕੰਮ ਬਣੇਗਾ, ਹੁਣ ਤਾਂ ਮੈਂ ਤੁਹਾਡਾ ਹਾਂ।" "ਭਈ ਦਇਆਲ ਸਿੰਘ, ਹੁਣ ਪੜ੍ਹ ਪੰਗਤੀਆਂ – *ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਿਵਾਰੁ ਚੜਾਇਆ ਬੇੜੇ॥*" ਸੋ ਇਹ ਕਿੰਨਾ ਲਾਜ਼ਮੀ ਹੈ ਗੁਰੂ ਕਾ ਅੰਮ੍ਰਿਤ। ਜਿਵੇਂ ਖ਼ਾਨਦਾਨਾਂ ਦਾ ਮਾਣ ਕਰਦੇ ਹੋ। ਖ਼ਾਨਦਾਨਾਂ ਦੇ ਮਾਣ ਬਾਰੇ ਨੋਟ ਕਰ ਲਉ। ਗੁਰੂ ਨਾਨਕ ਪਾਤਿਸ਼ਾਹ ਦੀ ਔਲਾਦ ਵਿਚੋਂ ਇਕ ਕਲਾਧਾਰੀ ਮਹਾਂਪੁਰਸ਼ ਹੋਏ ਹਨ। ਉਹ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਮਿਲੇ ਤਾਂ ਗਲਾ ਭਰ ਗਿਆ। ਔਲਾਦ ਦਾ ਸੱਲ ਬੜਾ ਭੈੜਾ ਹੁੰਦਾ ਹੈ। ਹਜ਼ੂਰ ਕਹਿੰਦੇ ਹਨ ਕਿ ਬਾਬਾ ਜੀ, ਤੁਸੀਂ ਸਾਡੇ ਪੂਜਨ ਯੋਗ ਬੇਦੀਆਂ ਦੀ ਕੁਲ ਵਿਚੋਂ, ਗੁਰੂ ਨਾਨਕ ਪਾਤਿਸ਼ਾਹ ਦੀ ਔਲਾਦ ਵਿਚੋਂ ਹੋ, ਤੁਸੀਂ ਰੋਵੋ ਤਾਂ ਚੰਗੇ ਨਹੀਂ ਲੱਗਦੇ। ਦੱਸੋ ਗੱਲ ਕੀ ਹੈ ? ਏਨੀ ਉਪਰਾਮਤਾ ਕਿਉਂ ? ਤਾਂ ਉਹ ਕਹਿਣ ਲੱਗੇ ਮਹਾਰਾਜ ! ਅੱਗੋਂ ਵੰਸ਼ ਰੁਕਦੀ ਹੈ। ਸਤਿਗੁਰੂ ਪਾਤਿਸ਼ਾਹ ਕਹਿਣ ਲੱਗੇ ਕਿ ਜਿੰਨਾ ਚਿਰ ਅੰਮ੍ਰਿਤ ਨਹੀਂ ਛੱਕੋਗੇ ਉਨਾ ਚਿਰ ਗੱਲ ਨਹੀਂ ਜੇ ਬਣਨੀ। ਉਹਨਾਂ ਅੰਮ੍ਰਿਤ ਛੱਕਿਆ। ਉਸ ਕੁਲ ਦੇ ਵਿਚੋਂ ਬਾਬਾ ਸਾਹਿਬ ਸਿੰਘ ਬੇਦੀ ਵਰਗੇ ਮਹਾਂਪੁਰਸ਼ ਪੈਦਾ ਹੋਏ ਅਤੇ ਉਹਨਾਂ ਦੇ ਵਿਚੋਂ ਹੀ ਬਾਬਾ ਕਾਨ੍ਹ ਸਿੰਘ। ਇਸੇ ਪ੍ਰਕਾਰ ਬਾਬਾ ਬਨੋਧ ਸਿੰਘ ਭਲਿਆਂ ਦੇ ਖ਼ਾਨਦਾਨ ਵਿਚੋਂ ਪੈਦਾ ਹੋਏ ਗੁਰੂ ਅਮਰਦਾਸ ਮਹਾਰਾਜ ਦੀ ਅੰਸ਼ ਵਿਚੋਂ ਤੇ ਗੁਰੂ ਨਾਨਕ ਪਾਤਿਸ਼ਾਹ ਦੀ ਅੰਸ਼ ਵਿਚੋਂ ਬਾਬਾ ਸਾਹਿਬ ਸਿੰਘ ਬੇਦੀ ਜਿਨ੍ਹਾਂ ਨੂੰ ਊਨੇ ਵਾਲੇ ਕਹਿੰਦੇ ਹਨ। ਇਹ ਅੰਮ੍ਰਿਤ ਦੇ ਕਾਰਨ ਪੈਦਾ ਹੋਏ। ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਅੰਸ਼ ਵਿਚੋਂ ਬਾਬਾ ਬਾਰੜ ਸਿੰਘ ਮਹਾਂਪੁਰਸ਼ ਹੋਏ ਹਨ। ਸੋ ਇਸ ਪ੍ਰਕਾਰ ਗੁਰੂ ਪਿਆਰਿਉ, ਇਹ ਗੁਰੂ ਕਾ ਅੰਮ੍ਰਿਤ ਛੱਕਣਾ ਸਾਡੇ ਲਈ ਲਾਜ਼ਮੀ ਹੈ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ 'ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ॥' ਜੇ ਤੂੰ ਸੱਚੇ ਪ੍ਰਮੇਸ਼ਰ ਦਾ ਪ੍ਰੇਮ ਪਾ ਲਵੇਂ ਤਾਂ ਇਸ ਅੰਮ੍ਰਿਤ ਦੇ ਬਦਲੇ ਤੈਨੂੰ ਦੁਬਾਰਾ ਪੈਦਾ ਨਹੀਂ ਹੋਣਾ ਪਏਗਾ।

### *ਰੰਗੇ ਕਾ ਕਿਆ ਰੰਗੀਐ*

ਫੇਰ ਮਹਾਰਾਜ ਇਕ ਵਾਰ ਅੰਮ੍ਰਿਤ ਛੱਕ ਲਿਆ ਤਾਂ ਫੇਰ ਦੁਬਾਰਾ ਲੋੜ ਤਾਂ ਨਹੀਂ ? ਮੈਂ ਤਾਂ ਬੇਨਤੀ ਕਰਨ ਲੱਗਾ ਹਾਂ ਕਿ ਕਈਆਂ ਨੇ ਅੰਮ੍ਰਿਤ ਨੂੰ ਮਿੱਠਾ ਪਾਣੀ ਬਣਾ ਲਿਆ ਹੈ। ਅਸੀਂ ਰੋਟੀ ਖਾਂਦੇ ਸਾਂ, ਮੇਰਾ ਇਕ ਨਿੱਕਾ ਜਿਹਾ ਪੋਤਰਾ ਹੈ, ਉਹਨੇ ਥਾਲੀ ਨੂੰ ਹੱਥ ਲਾ ਦਿੱਤਾ। ਥਾਲੀ ਨੂੰ ਹੱਥ ਲੱਗਣ ਦੇ ਨਾਲ ਦੁਬਾਰਾ ਅੰਮ੍ਰਿਤ ਛੱਕਣਾ ਪੈਣਾ ਹੈ। ਭਾਈ ਅੰਮ੍ਰਿਤ ਅਜਿਹਾ ਹੈ ਕਿ ਭਾਈ ਤਾਰੂ ਸਿੰਘ ਦੀ ਖੋਪੜੀ ਲਹਿ ਵੀ ਗਈ ਤਾਂ ਉਹ ਕਹਿੰਦਾ ਹੈ 22 ਦਿਨਾਂ ਨੂੰ ਸਰੀਰ ਛੱਡਣਾ ਹੈ, 22 ਦਿਨਾਂ ਨੂੰ ਸਰੀਰ ਤਿਆਗਿਆ। ਇਹ ਅੰਮ੍ਰਿਤ ਤਾਂ ਗੁਰੂ ਪਿਆਰਿਉ

ਭਾਵੇਂ ਬੰਦ-ਬੰਦ ਵੀ ਕੱਟ ਜਾਣ ਤਾਂ ਵੀ ਅੰਮ੍ਰਿਤ ਭੰਗ ਨਹੀਂ ਹੁੰਦਾ ਤੇ ਤੂੰ ਕਹਿੰਦਾ ਹੈਂ ਥਾਲੀ ਦੇ ਹੱਥ ਲੱਗਣ ਨਾਲ ਹੀ ਮੇਰਾ ਅੰਮ੍ਰਿਤ ਭੰਗ ਹੋ ਗਿਆ। ਇਸ ਨੂੰ ਮਿੱਠਾ ਪਾਣੀ ਪ੍ਰਤੀਤ ਨਾ ਕਰ, ਇਹ ਤਾਂ ਸਿਰ ਲੱਥਿਆਂ ਵੀ ਕੰਮ ਕਰਦਾ ਹੈ, ਇਹ ਤਾਂ ਬੰਦ-ਬੰਦ ਕਟਵਾਇਆਂ ਅਤੇ ਚਰਖੜੀ 'ਤੇ ਚੜ੍ਹਿਆਂ ਵੀ ਦੁਬਾਰਾ ਕੰਮ ਕਰਦਾ ਹੈ। ਇਸ ਪ੍ਰਕਾਰ ਜਿਨ੍ਹਾਂ ਨੇ ਇਕ ਵਾਰੀ ਗੁਰੂ ਕਾ ਅੰਮ੍ਰਿਤ ਛੱਕ ਲਿਆ, ਪੰਜ ਬੱਜਰ ਕੁਰਹਿਤਾਂ ਤੋਂ ਬਚੇ ਹਨ, ਜਿਹੜੇ ਪੰਜਾਂ ਕਕਾਰਾਂ ਦੇ ਧਾਰਨੀ ਹਨ ਅਤੇ ਗੁਰੂ ਦੀ ਰਹਿਤ ਮਰਿਆਦਾ ਦੇ ਵੀ ਪੱਕੇ ਹਨ, ਹਜ਼ੂਰ ਕਹਿੰਦੇ ਹਨ ਉਹਨਾਂ ਨੂੰ ਕੀ ਰੰਗਣਾ ਹੈ, ਉਹਨਾਂ ਨੂੰ ਤਾਂ ਅੱਗੇ ਨਾਮ ਦਾ ਰੰਗ ਚੜ੍ਹਿਆ ਹੋਇਆ ਹੈ।

*ਜੋ ਰਤੇ ਰੰਗੁ ਲਾਇ ਜੀਉ ॥*

ਜਿਨ੍ਹਾਂ ਨੇ ਭਾਈ ਉਸ ਪ੍ਰਮੇਸ਼ਰ ਦੇ ਨਾਮ ਦੇ ਪ੍ਰੇਮ ਦਾ ਰੰਗ ਚਾੜ੍ਹ ਲਿਆ ਆਪਣੇ ਆਪ ਨੂੰ।

*ਰੰਗਣ ਵਾਲਾ ਸੇਵੀਐ*

ਇਥੋਂ ਬਹੁਤ ਵੱਡੀ ਪ੍ਰੇਰਨਾ ਮਿਲੀ। ਅਸੀਂ ਤਾਂ ਜੀ ਫਲਾਣੇ ਬਾਬਿਆਂ ਦੇ ਚੇਲੇ ਹਾਂ। ਤੁਹਾਡੇ ਬਾਬੇ ਕਿਹੜੇ ਹਨ? ਅਸੀਂ ਤਾਂ ਜੀ ਫਲਾਣੇ ਮਹਾਂਪੁਰਸ਼ਾਂ ਨੂੰ ਮੰਨਦੇ ਹਾਂ। ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ ਕਿ ਥਿਰਕ ਨਾ ਜਾਈਂ ਮਿੱਤਰਾ ਕਿਤੇ ਮੰਜ਼ਿਲ ਤੋਂ, ਪਾਸੇ ਨਾ ਹੋ ਜਾਈਂ। ਜੇ ਸੇਵਕ ਬਣਨਾ ਹੈ ਤਾਂ ਕਲਗੀਧਰ ਦਾ ਬਣ, ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਮਹਾਰਾਜ ਦਾ ਬਣ। ਗੁਰੂ ਕਲਗੀਧਰ ਮਹਾਰਾਜ ਦੀ ਸੇਵਾ ਕਰ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਸੇਵਾ ਕਰ।

*ਸਚੇ ਸਿਉ ਚਿਤੁ ਲਾਇ ਜੀਉ ॥ ੧ ॥*

ਫੇਰ ਉਹਦੀ ਸੇਵਾ ਕਰਨ ਦਾ ਢੰਗ ਕੀ ਹੈ? ਫਲਾਣਾ ਬਾਬਾ ਅੰਦਰ ਤਾਂ ਆਉਣ ਦੇਂਦਾ ਹੈ ਜੇ ਉਸ ਨੂੰ 500 ਰੁਪਏ ਮੱਥਾ ਟੇਕੀਏ। ਪਹਿਲਾਂ ਉਸ ਦੇ ਚੇਲੇ ਸ਼ਰਤ ਕਰਾ ਲੈਂਦੇ ਹਨ। ਭਲਾ ਇਧਰ ਵੀ ਕੋਈ ਸ਼ਰਤ ਹੈ? ਇਧਰ ਸ਼ਰਤ ਹੈ ਮਿੱਤਰਾ 'ਸਚੇ ਸਿਉ ਚਿਤੁ ਲਾਇ॥' ਜੇ ਤੂੰ ਸੱਚੇ ਪ੍ਰਮੇਸ਼ਰ ਨਾਲ ਚਿੱਤ ਲਾ ਲਏਂ ਤਾਂ ਫੇਰ ਗੁਰਮੁਖਾ ਅੱਠੇ ਪਹਿਰ ਬੂਹੇ ਖੁਲ੍ਹੇ ਹਨ।

*ਰਹਾਉ ॥*

ਵਿਸਰਾਮ ਦੇ ਕੇ ਫੁਰਮਾਉਂਦੇ ਹਨ।

*ਚਾਰੇ ਕੁੰਡਾ ਜੇ ਭਵਹਿ*

ਜੇ ਬੰਦਾ ਚਾਰ ਕੋਨਿਆਂ ਦੇ ਵਿਚ ਵੀ ਭਰਮਣ ਕਰੇ, ਉਤਰ, ਦੱਖਣ, ਪੂਰਬ ਤੇ ਪੱਛਮ ਫਿਰ ਲਵੇ।

*ਬਿਨੁ ਭਾਗਾ ਧਨੁ ਨਾਹਿ ਜੀਉ ॥*

ਬਈ ਭਾਗਾਂ ਤੋਂ ਬਿਨਾਂ ਇਹ ਨਾਮ ਰੂਪੀ ਧਨ ਨਹੀਂ ਜੇ ਮਿਲਦਾ। ਇਸ ਅੰਮ੍ਰਿਤ ਰੂਪੀ ਦਾਤ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਜਿੰਨਾ ਚਿਰ ਕਿਸਮਤ ਸਾਥ ਨਾ ਦੇਵੇ।

*ਅਵਗਣਿ ਮੁਠੀ ਜੇ ਫਿਰਹਿ*

ਔਗੁਣਾਂ ਦੇ ਨਾਲ ਇਹ ਲੁਟਿਆ ਹੋਇਆ ਜੀਵ ਤੁਰਿਆ ਫਿਰਦਾ ਹੈ।

*ਬਧਿਕ ਥਾਇ ਨ ਪਾਹਿ ਜੀਉ ॥*

ਬਧਿਕ ਤੋਂ ਭਾਵ ਹੈ ਸ਼ਿਕਾਰੀ। ਮੌਤ ਰੂਪ ਸ਼ਿਕਾਰੀ ਨੇ ਤੈਨੂੰ ਪਕੜ ਲੈਣਾ ਹੈ, ਤੈਨੂੰ ਜਾਲ ਵਿਚ ਫਸਾ ਲੈਣਾ ਹੈ *'ਥਾਇ ਨ ਪਾਹਿ ਜੀਉ॥'* ਫੇਰ ਗੁਰਮੁਖਾ ਸੱਚਖੰਡ ਰੂਪੀ ਥਾਂ ਨਹੀਂ ਮਿਲਣਾ।

*ਗੁਰਿ ਰਾਖੇ ਸੇ ਉਬਰੇ*

ਜਿਨ੍ਹਾਂ ਦੀ ਗੁਰੂ ਪਾਤਿਸ਼ਾਹ ਨੇ ਰਾਖੀ ਕੀਤੀ, ਉਹ ਉਬਰੇ ਭਾਵ ਬਚ ਗਏ ਹਨ।

*ਸਬਦਿ ਰਤੇ ਮਨ ਮਾਹਿ ਜੀਉ॥ ੨ ॥*

ਜਿਹੜੇ ਗੁਰੂ ਦੇ ਸ਼ਬਦ ਵਿਚ ਰਤੇ ਗਏ ਹਨ। ਇਥੇ ਹੁਣ ਅੰਮ੍ਰਿਤ ਤੇ ਗ਼ੈਰ ਅੰਮ੍ਰਿਤ ਦਾ ਫ਼ਰਕ ਥੋੜ੍ਹਾ ਜਿਹਾ ਦੱਸਣਾ ਲਾਜ਼ਮੀ ਹੈ। ਅਸੀਂ ਤਾਂ ਗੁਰੂ ਘਰ ਤੋਂ ਬਿਨਾਂ ਕਿਸੇ ਨੂੰ ਮੰਨਦੇ ਨਹੀਂ, ਅੰਮ੍ਰਿਤ ਨਾਲ ਕੀ ਫ਼ਰਕ ਪੈ ਜਾਂਦਾ ਹੈ ? ਜੇ ਛੱਕ ਲਈਏ ਤਾਂ ਉਹੋ ਬੰਦਾ ਰਹਿੰਦਾ, ਉਹ ਹੀ ਸ਼ਰੀਰ ਹੈ, ਤੁਸੀਂ ਤਾਂ ਬਹੁਤੀ ਗੱਲ ਚੁੱਕਦੇ ਹੋ। ਕਿੰਨਾ ਫ਼ਰਕ ਪੈਂਦਾ ਹੈ, ਇਹਦਾ ਇਤਿਹਾਸ ਤੋਂ ਸਬੂਤ ਲੈ ਲਉ।

ਗੁਰੂ ਕਲਗੀਧਰ ਪਾਤਿਸ਼ਾਹ ਮਹਾਰਾਜ ਨੂੰ ਪਾਇਆ ਘੇਰਾ ਬਾਈਧਾਰ ਦੇ ਰਾਜਿਆਂ ਨੇ ਔਰੰਗਜ਼ੇਬ ਦੀ ਸੈਨਾ ਨਾਲ। ਸੂਹੀਏ ਆਣ ਕੇ ਖ਼ਬਰ ਦਿੱਤੀ ਕਿ ਮਹਾਰਾਜ, ਕੱਲ ਨੂੰ ਵਿਰੋਧੀ ਬੰਦਿਆਂ ਨੇ ਖ਼ੂਨੀ ਹਾਥੀ ਲੈ ਕੇ ਆਪਣੇ 'ਤੇ ਹਮਲਾ ਕਰਨਾ ਹੈ, ਆਪਾਂ ਨੂੰ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਦਸਮ ਪਾਤਿਸ਼ਾਹ ਕਹਿਣ ਲੱਗੇ ਕਿ ਇਹ ਵੀ ਕੋਈ ਖ਼ਾਸ ਗੱਲ ਹੈ ? ਜੇ ਉਹਨਾਂ ਦਾ ਹਾਥੀ ਆਉਣਾ ਹੈ ਤਾਂ ਸਾਡਾ ਹਾਥੀ ਬਰਾਬਰ ਵਾਰ ਕਰੇਗਾ। ਸੂਹੀਏ ਨੇ ਆਸੇ ਪਾਸੇ ਨਿਗਾਹ ਮਾਰੀ। ਕਹਿ ਨਹੀਂ ਸਕਦੇ, ਪਰ ਇਕ ਨੇ ਜੁਰਅੱਤ ਕੀਤੀ, "ਮਹਾਰਾਜ ਕਿਹੋ ਜਿਹੀਆਂ ਭੋਲੀਆਂ ਗੱਲਾਂ ਕਰਦੇ ਹੋ ? ਤੁਸੀਂ ਕਹਿੰਦੇ ਹੋ ਹਾਥੀ, ਇਥੇ ਤਾਂ ਭੁੱਖ ਤੋਂ ਮਾਰਿਆਂ ਸਿੱਖਾਂ ਨੇ ਆਪਣੇ ਘੋੜੇ ਵੀ ਖਾ ਲਏ ਹਨ, ਆਪਣੇ ਪੱਟਾਂ ਦਾ ਮਾਸ ਵੀ ਖਾ ਲਿਆ ਹੈ, ਦਰੱਖ਼ਤਾਂ ਦੇ ਪੱਤੇ ਵੀ ਨੋਚ-ਨੋਚ ਕੇ ਖਾ ਲਏ ਹਨ, ਹਾਥੀ ਕਿਥੋਂ ਆਏਗਾ ?" ਹਜ਼ੂਰ ਨੇ ਫ਼ੁਰਮਾਇਆ "ਮਜੀਠੇ ਦਾ ਮਸੰਦ ਹੈ ਦੁਨੀ ਚੰਦ।" ਮੈਂ ਪਹਿਲੋਂ ਬੇਨਤੀ ਕੀਤੀ ਸੀ ਕਿ ਕਈ ਕਹਿੰਦੇ ਜੀ ਸਾਡਾ ਖਾਨਦਾਨ ਬੜਾ ਉੱਚਾ ਹੈ, ਅਸੀਂ ਫਲਾਣੇ ਸੰਤਾਂ ਦੀ ਅੰਸ਼ ਵਿਚ ਹਾਂ, ਜੇਕਰ ਅੰਮ੍ਰਿਤ ਨਹੀਂ ਛਕਾਂਗੇ ਤਾਂ ਕੀ ਫ਼ਰਕ ਪਏਗਾ ? ਇਹ ਮਸੰਦ ਕੌਣ ਸੀ ? ਭਾਈ ਸਾਲੋ ਦਾ ਸਕਾ ਪੋਤਰਾ। ਉਹ ਮਹਾਪੁਰਸ਼, ਜਿਨ੍ਹਾਂ ਨੂੰ ਗੁਰੂ ਘਰੋਂ ਬਹੁਤ ਵੱਡਾ ਮਰਾਤਬਾ ਮਿਲਿਆ, ਬਹੁਤ ਵੱਡੇ ਸੂਬੇਦਾਰ ਗੁਰੂ ਘਰ ਦੇ ਕੋਤਵਾਲ, ਗੁਰੂ ਘਰ ਤੋਂ ਨਿਵਾਜੇ ਭਾਈ ਸਾਲੋ ਜੀ ਉਹਨਾਂ ਦਾ ਪੋਤਰਾ ਹੈ, ਪਰੰਤੂ ਗੱਲਾਂ ਬੜੀਆਂ ਜਾਣਦਾ- 'ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ

ਜਾਇ॥' ਉਝ ਕਹਿੰਦਾ ਜੀ ਛੱਕ ਲਵਾਂਗਾ। ਜਦੋਂ ਗੁਰਦੇਵ ਕਹਿੰਦੇ ਕਿ ਕੋਈ ਗੱਲ ਨਹੀਂ ਹੌਂਸਲਾ ਰੱਖੋ ਕੱਲ ਨੂੰ ਦੁਨੀ ਚੰਦ ਲੜੇਗਾ। ਹੁਣ ਦੁਨੀ ਚੰਦ ਦੇ ਅੰਦਰ ਅੰਮ੍ਰਿਤ ਨਹੀਂ ਗਿਆ, ਸਰੀਰ ਕੰਬਣਾ ਸ਼ੁਰੂ ਹੋ ਗਿਆ। ਕਮਜ਼ੋਰਾਂ ਦੇ ਕਮਜ਼ੋਰ ਮਿੱਤਰ ਹੁੰਦੇ ਹਨ। ਪਰਾਪੇਗੰਡਾ ਕਰਨ ਵਾਲਾ ਬੰਦਾ ਗ਼ਲਤ ਹੁੰਦਾ ਹੈ, ਪਰਾਪੇਗੰਡੇ ਵਿਚ ਬੜਾ ਮਾਹਿਰ ਹੁੰਦਾ ਹੈ। ਕਹਿਣ ਲੱਗਾ, ਮਿਤਰੋ, ਦਰਅਸਲ ਗੁਰੂ ਮੇਰੀ ਪ੍ਰਬੱਲਤਾ ਨੂੰ ਵੇਖਕੇ ਰਾਜ਼ੀ ਨਹੀਂ। ਗੁਰੂ 'ਤੇ ਸ਼ੰਕਾ ਹੋ ਗਿਆ। ਮੇਰਾ ਸਰੀਰ ਬੱਲ ਵਾਲਾ ਹੈ ਤੇ ਗੁਰੂ ਨੇ ਮੈਨੂੰ ਕੱਲ ਮਰਵਾ ਦਿੱਤਾ ਤਾਂ ਮੁੜ ਕੇ ਤੁਹਾਡੀ ਵਾਰੀ। ਇਸ ਕਰਕੇ ਆਪਾਂ ਨੂੰ ਖਿਸਕਣਾ ਚਾਹੀਦਾ ਹੈ। ਤਿਆਰ ਕਰ ਲਏ ਕੁਝ ਬੰਦੇ। ਰਾਤ ਨੂੰ ਕਿਲ੍ਹੇ ਦੀ ਕੰਧ ਟੱਪਣ ਲੱਗੇ ਤਾਂ ਰੱਸਾ ਨਾ ਲੱਭਾ। ਕੁਦਰਤੀ ਤੌਰ 'ਤੇ ਕਹਿੰਦੇ ਹਨ ਚੋਰ ਬੰਦਾ ਘਬਰਾ ਜਾਂਦਾ ਹੈ। ਰੱਸੀਆਂ ਦਾ ਘਾਟਾ ਕੋਈ ਨਹੀਂ ਸੀ ਪਰੰਤੂ ਘਬਰਾਏ ਨੇ ਕਿ ਮਤਾਂ ਕਿਤੇ ਕਾਬੂ ਨਾ ਆ ਜਾਈਏ, ਪੱਗਾਂ ਲਾ ਕੇ ਨਾਲ ਦਿਆਂ ਨੂੰ ਲਮਕਾ ਦਿੱਤਾ। ਹੁਣ ਬਾਬੇ ਦੁਨੀ ਚੰਦ ਦੀ ਵਾਰੀ ਆਈ। ਹੁਣ ਭਲਾ ਗੁਰੂ ਪਿਆਰਿਉ, ਜੇ ਹੋਵੇ ਸੇਵਾ ਵਿਚ ਭਾਰ ਫੇਰ ਤਾਂ ਵਿਚਾਰੀ ਪੱਗ ਲਏ ਚੁੱਕ, ਹੁਣ ਉਝ ਚੁੱਕੇ ਕੁਵਿੰਟਲਾਂ ਨੂੰ ਕੁਵਿੰਟਲਾਂ ਦਾ ਭਾਰ ਬਾਬਾ ਦੁਨੀ ਚੰਦ ਲਮਕਿਆ ਪੱਗ ਟੁੱਟ ਗਈ। ਮੋਢੇ, ਪੱਟ ਤੇ ਲੱਤ ਗਈ ਟੁੱਟ। ਡਿਗਦਿਆਂ ਹਾਏ ਹਾਏ ਕਰਨ ਲੱਗਾ। ਨਾਲ ਦੇ ਕਹਿੰਦੇ ਕਿ ਤੂੰ ਸਾਨੂੰ ਮਰਵਾਉਣਾ ਚਾਹੁੰਦੈਂ ? ਬੰਦਾ ਬਣ ਤੇ ਮੂੰਹ 'ਤੇ ਰੱਖ ਲੈ ਹੱਥ। ਹੁਣ ਨਾ ਤਾਂ ਉਥੇ ਮੰਜਾ ਨਾ ਫੱਟਾ ਲੱਭੇ। ਹੁਣ ਜਥੇਦਾਰ ਦਾ ਸਤਿਕਾਰ ਵੀ ਕਰਨਾ ਹੈ, ਉਸ ਨੂੰ ਪੰਜਾਂ ਬੰਦਿਆਂ ਨੇ ਲੋਕੀਂ ਤਾਂ ਚਾਰ ਚੁੱਕਦੇ ਹਨ ਮਰੇ ਨੂੰ ਪਰ ਕਿਉਂਕਿ ਉਹ ਜਥੇਦਾਰ ਸੀ, ਉਸਨੂੰ ਪੰਜ ਲੱਗੇ ਨੇ - ਦੋ ਲੱਗੇ ਬਾਹਾਂ ਨੂੰ ਦੋ ਲੱਗੇ ਲੱਤਾਂ ਨੂੰ ਤੇ ਇਕ ਨੇ ਸਿਰ ਨੂੰ ਆਸਰਾ ਦਿੱਤਾ। ਮੁਕਦੀ ਗੱਲ ਮਜੀਠੇ ਨਗਰ ਨੂੰ ਤੁਰ ਪਏ।

ਦਿਨ ਚੜ੍ਹਿਆ ਤਾਂ ਸਿੱਖਾਂ ਬੇਨਤੀ ਕੀਤੀ ਕਿ ਮਹਾਰਾਜ, ਹਾਥੀ ਤਾਂ ਖਿਸਕ ਗਿਆ। ਹਜ਼ੂਰ ਕਹਿੰਦੇ ਹਾਥੀ ਨੇ ਕਿਥੇ ਜਾਣਾ ਸੀ, ਉਹਦੀ ਮੌਤ ਲੈ ਗਈ। ਉਹਨੇ ਅੰਮ੍ਰਿਤ ਨਹੀਂ ਨਾ ਛੱਕਿਆ। ਗੁਰੂ ਨੇ ਛਾਨਣੀ ਫੇਰੀ। ਫੇਰ ਮਹਾਰਾਜ ਜੀ ਹੁਣ ਕੀ ਹੁਕਮ ਹੈ ? ਹਜ਼ੂਰ ਕਹਿੰਦੇ ਹਨ ਕਿ ਸਾਡਾ ਅੰਮ੍ਰਿਤਧਾਰੀ ਲਾਲ ਬਚਿੱਤਰ ਸਿੰਘ ਲੜੇਗਾ। ਇਤਿਹਾਸ ਦੱਸਦਾ ਹੈ ਕਿ ਪੰਜ ਫੁੱਟ ਕੱਦ ਸੀ ਭਾਈ ਸਾਹਿਬ ਦਾ। ਗੁਰੂ ਚਰਨਾਂ 'ਤੇ ਮੱਥਾ ਟੇਕਿਆ ਤੇ ਕਹਿਣ ਲੱਗਾ, ਮਹਾਰਾਜ ਮੈਂ ਕਦੋਂ ਦਾ ਇੰਨੇ ਜੋਗਾ ਹੋ ਗਿਆ ? ਗੁਰਮੁਖ ਪਿਆਰਿਉ, ਗੁਰਦੇਵ ਨੇ ਆਪਣੇ ਕਰ ਕਮਲਾਂ ਦੇ ਨਾਲ ਨਾਗਨੀ ਬਰਛੀ ਦਿੱਤੀ ਜੋ ਹੁਣ ਵੀ ਤਖ਼ਤ ਕੇਸਗੜ੍ਹ ਸਾਹਿਬ ਵਿਚ ਸ਼ਸ਼ੋਭਤ ਹੈ। ਬਚਿੱਤਰ ਸਿੰਘ ਨੇ ਜਪੁਜੀ ਸਾਹਿਬ ਤੇ ਜਾਪ ਸਾਹਿਬ ਦਾ ਪਾਠ ਕੀਤਾ। ਹਾਥੀ ਆਇਆ ਤਾਂ ਗੁਰਮੁਖ ਪਿਆਰਿਉ, ਸੱਤ ਤਵੀਆਂ ਵਿੰਨ੍ਹ ਕੇ ਜਦੋਂ ਹਾਥੀ ਦੇ ਮੱਥੇ 'ਤੇ ਵੱਜਾ ਗੁਰੂ ਦੇ ਪਿਆਰੇ ਦਾ ਸ਼ਸਤਰ ਤਾਂ ਅੱਗੇ-ਅੱਗੇ ਹਾਥੀ ਰਾਜਿਆਂ ਦਾ, ਪਿੱਛੇ ਪਿੱਛੇ ਗੁਰੂ ਕਾ ਨਿੱਕਾ ਜਿਹਾ ਸ਼ੇਰ। ਹਜ਼ੂਰ ਕਹਿੰਦੇ ਗੁਰਮੁਖ ਪਿਆਰਿਉ, ਇਹ ਹੈ ਅੰਮ੍ਰਿਤ ਤੇ ਗ਼ੈਰ ਅੰਮ੍ਰਿਤ ਦਾ ਫ਼ਰਕ। ਸੱਤ ਮਣ ਪੱਕਾ ਵਜ਼ਨ ਉਸ ਦੁਨੀ ਚੰਦ ਦਾ; ਘਰ ਆਇਆ ਸੱਪ ਲੜ ਗਿਆ। ਗੁਰਮੁਖ



ਪਿਆਰਿਉ, ਮਰਿਆ। ਨਾ ਲੋਕ ਰਿਹਾ ਨਾ ਪਰਲੋਕ ਰਿਹਾ। ਸੋ ਇਸ ਪ੍ਰਕਾਰ ਜਿਨ੍ਹਾਂ ਨੂੰ ਗੁਰੂ ਨੇ ਰੱਖ ਲਿਆ ਉਹੋ ਉਭਰੇ ਨੇ। ਉਭਰਦੇ ਕੌਣ ਨੇ, ਜਿਹੜੇ ਮਨ ਕਰਕੇ ਭਾਈ ਗੁਰੂ ਦੇ ਸ਼ਬਦ ਨਾਲ, ਗੁਰੂ ਦੇ ਉਪਦੇਸ਼ ਨਾਲ ਜੁੜੇ ਹੋਏ ਹਨ।

*ਚਿਟੇ ਜਿਨ ਕੇ ਕਪੜੇ*

'ਚਿਟੇ ਜਿਨ ਕੇ ਕਪੜੇ' ਭਾਵ ਜਿਨ੍ਹਾਂ ਦਾ ਬੈਰੂਨੀ ਪਰਭਾਵ ਚੰਗਾ ਹੈ। ਜੋ ਬਾਹਰੋਂ ਚੰਗੀ ਪੋਚਾਪੋਚੀ ਰੱਖਦੇ ਹਨ, ਸੋਹਣੇ ਲਿਬਾਸ ਰੱਖਦੇ ਹਨ।

*ਮੈਲੇ ਚਿਤ ਕਠੋਰ ਜੀਉ ॥*

ਪਰ ਜਿਹੜਾ ਅੰਦਰੋਂ ਮੈਲਾ ਹੈ, ਅੰਦਰ ਮਾਨਸਿਕ ਘਾਤ ਢਿੱਲੀ ਹੈ, ਅੰਦਰੋਂ ਮਨ ਮੈਲਾ ਹੈ, ਜਿਨ੍ਹਾਂ ਦੇ ਬਾਰੇ ਗੁਰੂ ਦੀ ਬਾਣੀ ਵਿਚ ਵੀ ਹਵਾਲਾ ਆਉਂਦਾ ਹੈ। ਜਿਨ੍ਹਾਂ ਦੀ ਇਹ ਅਵਸਥਾ ਹੈ-

*"ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*

*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥ "*

ਜਿਹੜੇ ਇਹੋ ਜਿਹੇ ਲੋਕ ਹਨ।

*ਤਿਨ ਮੁਖਿ ਨਾਮੁ ਨ ਊਪਜੈ*

ਕਹਿੰਦੇ ਹਨ ਉਹਨਾਂ ਦੇ ਮੂੰਹ ਵਿਚੋਂ ਨਾਮ ਨਹੀਂ ਨਿਕਲਦਾ। ਭਲਾ ਕਿਹੜੇ ਕਹਿਣਗੇ ਵਾਹਿਗੁਰੂ ਬੜਾ ਔਖਾ ਹੈ ? ਉਹਨਾਂ ਦੇ ਮੂੰਹ ਵਿਚੋਂ ਨਾਮੁ ਦੀ ਧੁੰਨੀ ਪੈਦਾ ਨਹੀਂ ਹੁੰਦੀ। ਧੁੰਨੀ ਤਾਂ ਪੈਦਾ ਹੋਵੇਗੀ ਜਿਵੇਂ ਨਲਕੇ ਦੀਆਂ ਸੁੱਕੀਆਂ ਬੋਕੀਆਂ ਮਾਰੀ ਜਾਈਏ ਤੇ ਪਾਣੀ ਨਹੀਂ ਨਿਕਲਦਾ। ਪਾਣੀ ਕਦੋਂ ਨਿਕਲੇਗਾ ਜੇ ਬਾਹਰੋਂ ਪਹਿਲਾਂ ਬਾਲਟੀ ਭਰ ਕੇ ਪਾਈਏ ਕਿ ਵਿਚੋਂ ਫੂਕ ਨਿਕਲ ਜਾਵੇ। ਇਸ ਪ੍ਰਕਾਰ ਨਾਮ ਤਾਂ ਹੀ ਅੰਦਰੋਂ ਨਿਕਲੇਗਾ ਜੇ ਪੰਜਾਂ ਪਿਆਰਿਆਂ ਨੇ ਪੰਜ ਬੁੱਕ ਮੂੰਹ ਵਿਚ ਪਾਏ ਹੋਣ, ਕਿਹਾ ਹੋਵੇ ਕਿ ਗੁਰੂ ਦੇ ਪਿਆਰਿਆ 'ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਤਾਂ ਹੀ ਬੋਲਣਗੇ। ਜਿਨ੍ਹਾਂ ਦੇ ਮੂੰਹ ਵਿਚ ਬਾਹਰੋਂ ਅੰਮ੍ਰਿਤ ਨਹੀਂ ਪਿਆ ਤਾਂ ਅੰਦਰੋਂ ਕਿਵੇਂ ਨਾਮ ਨਿਕਲੇਗਾ ? ਇਸ ਪ੍ਰਕਾਰ ਹਜ਼ੂਰ ਕਹਿੰਦੇ ਹਨ :

*ਦੂਜੈ ਵਿਆਪੇ ਚੋਰ ਜੀਉ ॥*

ਇਹ ਦੂਜੇ ਪਾਸੇ ਜਿਹੜਾ ਮਨਮਤਿ ਹੈ, ਜਿਹੜਾ ਗੁਰਮਤਿ ਦੇ ਵਿਰੋਧੀ ਹੋਣਾ ਹੈ। ਸੋ ਇਸ ਪ੍ਰਕਾਰ ਉਹਨਾਂ ਦੇ ਅੰਦਰ ਦੁਬਿਧਾ ਦਾ ਚੋਰ ਬੈਠਾ ਹੋਣ ਕਰਕੇ ਉਹ ਨਾਮ ਨਹੀਂ ਜੱਪਣ ਦੇਂਦਾ।

*ਮੂਲੁ ਨ ਬੂਝਹਿ ਆਪਣਾ*

ਜਿਹੜੇ ਆਪਣੇ ਆਪ ਨੂੰ ਜਾਣਦੇ ਨਹੀਂ ਉਹਨਾਂ ਦਾ ਕੀ ਬਣੇਗਾ ? ਹਜ਼ੂਰ ਕਹਿੰਦੇ ਹਨ ਕਿ ਕਈਆਂ ਨੂੰ ਆਪ ਦਾ ਪਤਾ ਨਹੀਂ ਮੈਂ ਕੌਣ ਹਾਂ। ਹੁਕਮ ਹੈ ਕਿ ਆਪਣੇ ਮਨ ਨੂੰ ਕਹਿ

*'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥'*

ਆਪਣੇ ਮੁੱਢ ਨੂੰ ਉਹ ਜਾਨਣ ਜਿਹੜੇ ਬੰਦੇ ਆਪਣੇ ਮੁੱਢ ਨੂੰ, ਆਪਣੇ ਵਿਰਸੇ ਤੇ ਆਪਣੇ ਇਸ਼ਟ ਨਾਲ ਨਹੀਂ ਜੁੜੇ।

*ਸੇ ਪਸੂਆ ਸੇ ਢੋਰ ਜੀਉ ॥ ੩ ॥*

ਪਸ਼ੂ ਵੀ ਗੁਰਮੁਖ ਪਿਆਰਿਉ ਦੋ ਤਰ੍ਹਾਂ ਦੇ ਹਨ। ਗੁਰਦੇਵ ਨੇ ਉਹਨਾਂ ਨੂੰ ਪਸ਼ੂਆਂ ਦੇ ਵਿਚੋਂ ਵੀ ਘਟੀਆ ਆਖਿਆ ਹੈ। ਦੋ ਕਿਸਮਾਂ ਹਨ ਪਸ਼ੂਆਂ ਦੀਆਂ - ਇਕ ਕੋਤਲ ਪਸ਼ੂ ਤੇ ਇਕ ਢੋਹ ਪਸ਼ੂ ਹੁੰਦੇ ਹਨ। ਕੋਤਲ ਉਹ ਹੁੰਦੇ ਹਨ ਜਿਨ੍ਹਾਂ ਤੋਂ ਅਸੀਂ ਦੁੱਧ ਆਦਿ ਲੈਂਦੇ ਹਾਂ, ਜਿਵੇਂ ਗਊ ਹੈ, ਮੱਝ ਹੈ ਜਿੰਨ੍ਹਾਂ ਤੋਂ ਫਾਇਦਾ ਹੈ ਤੇ ਢੋਹ ਖੋਤੇ ਨੂੰ ਗਿਣਿਆ ਕਿ ਡੰਡਾ ਮਾਰਿਆ ਤੇ ਤੁਰ ਪਿਆ। ਦੇਣ ਲੈਣ ਲਈ ਪੱਲੇ ਕੱਖ ਨਹੀਂ, ਹਜ਼ੂਰ ਕਹਿੰਦੇ ਹਨ ਕਿ ਪਸ਼ੂਆਂ ਦੇ ਵਿਚੋਂ ਵੀ ਉਹ ਘਟੀਆ ਸ਼੍ਰੇਣੀ ਦੇ ਹਨ ਜਿਹੜੇ ਆਪਣੇ ਮੂਲ ਮੁੱਢ ਦੇ ਨਾਲ ਨਹੀਂ ਜੁੜੇ।

*ਨਿਤ ਨਿਤ ਖੁਸੀਆ ਮਨੁ ਕਰੇ*

ਫੇਰ ਉਹ ਆਪਣੇ ਮਨ ਦੇ ਮਗਰ ਲੱਗਦੇ ਹਨ ਤੇ ਨਿੱਤ ਨਵੀਂ ਤੋਂ ਨਵੀਂ ਖ਼ੁਸ਼ੀ ਕਰਦੇ ਹਨ। ਅੱਜ ਫਲਾਨੀ ਪਾਰਟੀ 'ਤੇ ਜਾਣੈ, ਅੱਜ ਕਲੱਬ ਹੈ ਤੇ ਗਵਾਂਢੀਆਂ ਨੂੰ ਕਹਿਣਾ ਕਿ ਅੱਜ ਰਾਤ ਦਾ ਪ੍ਰੀਤੀ ਭੋਜਨ ਸਾਡੇ ਘਰ ਹੈ। ਕੀ ਗੱਲ ਹੈ ? ਕਾਹਦਾ ਪ੍ਰੋਗਰਾਮ ਹੈ ? ਅਸੀਂ ਜੀ ਅੱਜ ਵੀ.ਸੀ.ਆਰ. ਲਿਆਉਣਾ ਹੈ। ਪ੍ਰਸ਼ਾਦਾ ਵੀ ਇਥੇ ਹੀ ਛੱਕਿਆ ਜੇ ਤੇ ਨਾਲੇ ਇਥੇ ਵੇਖਿਆ ਜੇ ਵੀ.ਸੀ.ਆਰ.। ਸਤਿਗੁਰ ਪਾਤਿਸ਼ਾਹ ਮਹਾਰਾਜ ਕਹਿੰਦੇ ਹਨ 'ਨਿਤ ਨਿਤ ਖੁਸੀਆ ਮਨੁ ਕਰੇ' ਇਸ ਪ੍ਰਕਾਰ ਕਈ ਤਰ੍ਹਾਂ ਦੇ ਉਪੱਦਰ ਕਰਨ ਵਿਚ ਮਨ ਬੜਾ ਪ੍ਰਸੰਨ ਰਹਿੰਦਾ ਹੈ, ਬੜਾ ਖ਼ੁਸ਼ ਹੁੰਦਾ ਤੇ ਮਨ ਦਾ ਕੀ ਹੈ ?

*ਨਿਤ ਨਿਤ ਮੰਗੈ ਸੁਖ ਜੀਉ ॥*

ਤੇ ਰੱਬ ਕੋਲੋਂ ਮੰਗਦੈ ਸੁੱਖ। ਬਾਬਾ ਫਰੀਦ ਜੀ ਵਿਚੋਂ ਬੋਲ ਪਏ ਗੁਰੂ ਪਾਤਿਸ਼ਾਹ ਮੈਨੂੰ ਗੱਲ ਕਰ ਲੈਣ ਦਿਉ। ਇਹਦੇ ਨਾਲ ਬਈ ਤੁਸੀਂ ਬੋਲੋ ਮਹਾਂਪੁਰਸ਼ੋ। ਬਾਬਾ ਫਰੀਦ ਜੀ ਇਹਦੇ ਬਾਰੇ ਦਲੀਲ ਦੇਂਦੇ ਹਨ-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥*

ਪਈ ਬੀਜੇ ਕਿੱਕਰ ਮੰਗੇ ਦਾਖਾਂ ਕਿਵੇਂ ਮਿਲਣਗੀਆਂ। ਬਿਨ ਕੱਤੇ ਉੱਨ ਰੇਸ਼ਮ ਨਹੀਂ ਮਿਲਣਾ। ਜੋ ਬੀਜਿਆ ਹੈ ਭਾਈ ਸੋ ਉਹ ਹੀ ਵੱਢਣਾ ਪਏਗਾ।

*ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥*

ਅਤੇ ਜਿਸ ਪ੍ਰਮੇਸ਼ਰ ਨੇ ਪੈਦਾ ਕੀਤਾ ਹੈ ਉਹਦਾ ਕਦੇ ਖ਼ਿਆਲ ਨਹੀਂ ਆਇਆ। ਖ਼ਿਆਲ ਕਿਸਦਾ ਨਹੀਂ ਆਉਂਦਾ, ਜਿਹੜਾ ਵਾਧੂ ਜਿਹਾ ਹੋਵੇ। ਕਦੇ ਮਾਂ ਨੇ ਰੋਟੀ

ਪਕਾਉਂਦਿਆਂ ਆਖਿਐ ਕਿ ਮੈਂ ਆਪਣੇ ਪੁੱਤਰ ਦੀ ਰੋਟੀ ਨਹੀਂ ਪਕਾਈ। ਕਦੇ ਮਾਂ ਨੂੰ ਪੁੱਤਰ ਭੁਲਿਐ ? ਭਰਾ ਨੇ ਆਉਣਾ ਹੋਵੇ ਤਾਂ ਅਜੇ ਭਰਾ ਆਇਆ ਨਹੀਂ, ਉਹ ਕਹਿੰਦਾ ਹੈ ਭੈਣ ਜੀ, ਮੈਂ ਫਲਾਨੀ ਗੱਡੀ ਤੋਂ ਉਤਰਾਂਗਾ ਤੇ ਭੈਣ ਜੀ ਨੇ ਪਹਿਲਾਂ ਪਕਵਾਨ ਤਿਆਰ ਕਰ ਲਏ। ਕਿਉਂਕਿ ਅੰਮੀ ਜਾਇਆ ਆਉਣਾ ਹੈ, ਆਪਣਾ ਹੈ। ਕੋਈ ਵਾਧੂ ਬੰਦਾ ਕਹਿੰਦਾ, ਬੀਬੀ ਜੀ ਮੈਂ ਭਲਕੇ ਪ੍ਰਸ਼ਾਦਾ ਛੱਕਣ ਵਾਸਤੇ ਆਉਣਾ ਹੈ। ਜਦੋਂ ਆਇਆ ਟਾਈਮ ਤਾਂ ਕਹਿਣ ਲੱਗੀ ਕਿ ਮੈਨੂੰ ਤਾਂ ਤੇਰਾ ਖ਼ਿਆਲ ਹੀ ਨਹੀਂ ਰਿਹਾ, ਕਿਉਂਕਿ ਵਾਧੂ ਹੈ। ਸੋ ਇਸ ਪ੍ਰਕਾਰ ਗੁਰਮੁਖ ਪਿਆਰਿਓ, ਸਾਨੂੰ ਵਾਧੂ ਪ੍ਰਤੀਤ ਹੁੰਦਾ ਕਦੇ ਖ਼ਿਆਲ ਹੀ ਨਹੀਂ ਆਇਆ। ਇਹਦੀ ਭਲਾ ਸਜ਼ਾ ਕੀ ਮਿਲੇਗੀ ? ਉਹ ਕਹਿੰਦਾ ਮੈਂ ਏਡਾ ਵਾਧੂ ਹਾਂ, ਚੰਗਾ ਹੁਣ ਤਾਂ ਤੂੰ ਮੈਨੂੰ ਭੁਲ ਗਿਆ ਪਰ ਮੈਂ ਕੱਢਾਂਗਾ ਰਗੜੇ ਤੇਰੇ। ਫਿਰ 'ਲਗਹਿ ਦੁਖ ਜੀਉ' ਇਹ ਬਦਲੇ ਗੁਰਮੁਖਾ ਜਿਹੜਾ ਗੁਰੂ ਦੀ, ਪ੍ਰਮੇਸ਼ਰ ਦੀ ਕੁਤਾਈ ਕਰਨ ਨੂੰ ਭੁਲਣਾ ਹੈ, ਇਹਦੇ ਬਦਲੇ ਵਾਰ ਵਾਰ ਦੁਖੀ ਹੋਣਾ ਪਏਗਾ, ਜੰਮਣ ਤੇ ਮਰਨ ਦੇ ਰੂਪ ਵਿਚ।

*ਸੁਖ ਦੁਖ ਦਾਤਾ ਮਨਿ ਵਸੈ*

ਜਿਹੜਾ ਸੁੱਖ ਤੇ ਦੁੱਖ ਦੇਣ ਵਾਲਾ ਦਾਤਾ ਹੈ ਉਸਨੂੰ ਮਨ ਵਿਚ ਵਸਾ ਲੈ।

*ਤਿਤੁ ਤਨਿ ਕੈਸੀ ਭੁਖ ਜੀਉ ॥ ੪ ॥*

ਤੇ ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵਸ ਗਿਆ, ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ ਉਹਨਾਂ ਨੂੰ ਭੁੱਖ ਕਾਹਦੀ ਹੈ ? ਵੇਖ ਲਉ ਮੈਂ ਤੇਰੇ ਪਿੱਛੇ ਬਾਪੂ ਕੋਲੋਂ ਚਪੇੜਾਂ ਖਾਧੀਆਂ ਸੀ। ਨਨਕਾਣਾ ਸਾਹਿਬ ਚੇਤੇ ਕਰ। ਸਿੱਖਾ, 20 ਰੁਪਇਆਂ ਦੇ ਪਿੱਛੇ ਅੱਜ ਹਜ਼ਾਰਾਂ ਤੇ ਲੱਖਾਂ ਲੰਗਰ ਚਲਦੇ ਹਨ। ਕਦੇ ਗੁਰੂ ਨਾਨਕ ਪਾਤਿਸ਼ਾਹ ਦੇ ਲੰਗਰ ਵਿਚੋਂ ਕੋਈ ਭੁੱਖਾ ਨਹੀਂ ਗਿਆ। ਹਜ਼ੂਰ ਕਹਿੰਦੇ ਹਨ, ਜੇ ਗੁਰੂ ਨਾਲ ਜੁੜ ਜਾਵੇਂ, ਜੇ ਪ੍ਰਮੇਸ਼ਰ ਨਾਲ ਜੁੜ ਜਾਵੇਂ ਤੇ ਫੇਰ ਤੈਨੂੰ ਕਾਹਦੀ ਭੁੱਖ, ਕਿਉਂਕਿ

*ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ ੧ ॥*

*ਕਿ ਰੋਜੀ ਰਜਾਕੈ॥ ਰਹੀਮੈ ਰਿਹਾਕੈ॥*
*ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗੈਬ ਹੈਂ॥ ੧੦੮ ॥*
*ਕਿ ਅਫਵੁਲ ਗੁਨਾਹ ਹੈਂ॥ ਕਿ ਸ਼ਾਹਾਨ ਸ਼ਾਹ ਹੈਂ॥* (ਜਾਪੁ ਸਾਹਿਬ)

*ਬਾਕੀ ਵਾਲਾ ਤਲਬੀਐ*

ਮਹਾਰਾਜ ਕਹਿੰਦੇ ਹਨ ਕਿ ਭਾਈ ਲੇਖਾ-ਜੋਖਾ ਇਥੇ ਹੀ ਪੂਰਾ ਕਰ ਲੈ ਕਿਉਂਕਿ ਬਾਕੀ ਤੋਂ ਭਾਵ ਬਕਾਇਆ। ਸਰਕਾਰ ਕੋਲੋਂ ਕਿਸੇ ਨੇ ਕਰਜ਼ਾ ਲਿਆ। ਸਾਰਾ ਕਰਜ਼ਾ ਉਤਾਰ ਦਿੱਤਾ, ਪਰ ਅਜੇ ਜਿਹੜਾ ਵਿਆਜ ਸੀ, ਉਹ ਦੇਣਾ ਭੁਲ ਗਿਆ। ਕਹਿਣ ਲੱਗਾ ਕਿ ਮੈਂ 5 ਹਜ਼ਾਰ ਲਿਆ, ਪੰਜ ਹਜ਼ਾਰ ਪੂਰਾ ਦੇ ਦਿੱਤਾ, ਵਿਆਜ ਦਾ ਖ਼ਿਆਲ ਨਹੀਂ ਰਿਹਾ। ਕੁਝ ਸਮੇਂ ਤੋਂ

ਬਾਅਦ ਵਰੰਟ ਜਾਰੀ ਹੋ ਗਏ। ਇਸ ਦੀ ਜ਼ਮੀਨ ਜਾਇਦਾਦ ਕੁਰਕ ਕਰ ਲਉ। ਕਹਿੰਦਾ ਜੀ ਕਾਹਦੇ ਵਾਸਤੇ ? ਸਰਕਾਰੀ ਮੁਲਾਜ਼ਮ ਕਹਿੰਦੇ ਕਿ ਤੇਰੇ ਵੱਲ ਬਕਾਇਆ ਹੈ । ਇਸੇ ਪ੍ਰਕਾਰ ਗੁਰਮੁਖ ਪਿਆਰਿਆ, ਤੇਰੇ ਵੱਲ ਵੀ ਰੱਬ ਦਾ ਬਕਾਇਆ ਬਣਦਾ ਹੈ। ਕਿਵੇਂ ਬਕਾਇਆ ਬਣਦਾ ਹੈ ? ਗੁਰਮੁਖ ਪਿਆਰਿਉ ! ਪੰਜ ਪਿਆਰੇ ਆਪਾਂ ਨੂੰ ਹੁਕਮ ਕਰਦੇ ਹਨ ਕਿ ਸਿੱਖਾ ਘੱਟ ਤੋਂ ਘੱਟ 24 ਘੰਟਿਆਂ ਵਿਚ ਢਾਈ ਘੰਟੇ ਭਜਨ ਕਰਿਆ ਕਰ, ਬਾਣੀ ਪੜ੍ਹ, ਮੂਲ ਮੰਤਰ ਦਾ ਅਭਿਆਸ ਕਰ, ਗੁਰਮੰਤਰ ਪੜ੍ਹ, ਕਿਉਂਕਿ 24 ਘੰਟਿਆਂ ਵਿਚੋਂ ਢਾਈ ਘੰਟੇ ਦਸਵੰਧ ਬਣਦੀ ਹੈ। ਚਲੋ ਠੀਕ ਹੈ। ਗੁਰੂ ਨੇ ਤੈਨੂੰ ਮਾਇਆ ਦਿੱਤੀ। ਮਾਇਆ ਤਾਂ ਤੂੰ ਦੇ ਦਿੱਤੀ ਹੋਵੇਗੀ ਪਰ ਇਹ ਜਿਹੜਾ ਢਾਈ ਘੰਟਿਆਂ ਵਿਚੋਂ ਤੂੰ 15 ਮਿੰਟਾਂ ਵਿਚ ਨਿਤਨੇਮ ਕੀਤਾ ਹੈ ਨਾ, ਇਹ ਹੈ ਰੱਬ ਦਾ ਬਕਾਇਆ। ਇਸ ਬਕਾਏ ਦੇ ਤੌਰ ਤੇ ਆਪਣੀ ਕਚਹਿਰੀ ਵਿਚ ਉਹਨਾਂ ਤੈਨੂੰ ਤਲਬ ਕਰ ਲੈਣੈ। ਅੱਜ ਦੀ ਭਾਸ਼ਾ ਦੇ ਵਿਚ ਤੂੰ ਵਰੰਟਡ ਹੋ ਜਾਵੇਂਗਾ, ਤੇਰੇ ਵਰੰਟ ਜਾਰੀ ਹੋ ਜਾਣਗੇ।

*ਸਿਰਿ ਮਾਰੇ ਜੰਦਾਰੁ ਜੀਉ ॥*

ਜੰਦਾਰੁ ਤੋਂ ਭਾਵ ਹੁੰਦਾ ਹੈ ਜਿੰਦ ਦਾ ਵੈਰੀ। ਜਿੰਦ ਦਾ ਵੈਰੀ ਕੌਣ ਹੈ ? ਜਮ ਰਾਜਾ। ਉਹ ਜਮ ਰਾਜਾ ਤੇਰੇ ਸਿਰ 'ਤੇ ਠੋਕਰਾਂ ਮਾਰੇਗਾ। ਤੇਰੇ ਮੂੰਹ 'ਤੇ ਚਪੇੜਾਂ ਮਾਰੇਗਾ।

*ਲੇਖਾ ਮੰਗੈ ਦੇਵਣਾ*

ਫੇਰ ਤੁਸੀਂ ਕਹਿਣਾ ਜੀ ਮੈਨੂੰ ਕਿਉਂ ਚਪੇੜਾਂ ਮਾਰਦੇ ਹੋ ? ਮੈਂ ਕੀ ਗ਼ਲਤੀ ਕੀਤੀ ਹੈ ? ਤੇਰੇ ਕੋਲੋਂ ਲੈਣੇ ਨੇ, ਸਾਡਾ ਬਕਾਇਆ ਕੱਢ। 'ਲੇਖਾ ਮੰਗੈ ਦੇਵਣਾ', ਸਾਡਾ ਲੇਖਾ ਪੂਰਾ ਕਰ। ਕਾਹਦਾ ਲੇਖਾ ? ਉਸ ਜਮ ਰਾਜੇ ਨੇ ਕਹਿਣਾ ਲੇਖਾ ਤੈਨੂੰ ਦੇਣਾ ਪੈਣਾ ਹੈ। ਭਾਈ ਤੇਰੇ ਵੱਲ ਦੇਣਾ ਬਣਦਾ ਹੈ।

*ਪੁਛੈ ਕਰਿ ਬੀਚਾਰੁ ਜੀਉ ॥*

ਉਸ ਸਮੇਂ ਭਾਈ ਵਿਚਾਰ ਕਰਕੇ ਪੁੱਛੇਗਾ ਅਥਵਾ ਉਹ ਵਿਚਾਰ ਕਰਕੇ ਤੈਨੂੰ ਪੁੱਛੇਗਾ।

*ਸਚੇ ਕੀ ਲਿਵ ਉਬਰੈ*

ਕੌਣ ਗੁਰਮੁਖ ਜਨ ਜਿਹੜੇ ਉਭਰਦੇ ਬਚਦੇ ਹਨ ਜਿਨ੍ਹਾਂ ਦੀ ਸੱਚੇ ਭਗਵਾਨ ਨਾਲ ਲਿਵ ਬਿਰਤੀ ਲੱਗੀ ਹੋਈ ਹੈ।

*ਬਖਸੇ ਬਖਸਣਹਾਰੁ ਜੀਉ ॥ ੫ ॥*

ਗੁਰਮੁਖੋ ! ਤੁਸੀਂ ਕਹੋ ਕਿ ਕਿਸੇ ਬੰਦੇ ਦੇ ਗੋਡੀਂ ਹੱਥ ਲਾ ਕੇ ਉਹਦੇ ਕੋਲੋਂ ਬਖ਼ਸ਼ਿਸ਼ ਨਹੀਂ ਲਈ। ਹਜ਼ੂਰ ਕਹਿੰਦੇ ਕੀ ਕਰੇਗਾ ਉਹ ? ਇਹ ਤਾਂ ਬਖਸ਼ਿਸ਼ ਗੁਰੂ ਘਰੋਂ ਹੀ ਤੈਨੂੰ ਹੋਣੀ ਹੈ। ਜਿਹੜਾ ਬਖ਼ਸ਼ਣ ਦੇ ਸਮਰੱਥ ਹੈ ਉਹ ਹੀ ਬਖ਼ਸ਼ ਸਕਦਾ ਹੈ। ਫੇਰ ਲਉ ਭਾਈ ਸ਼ਮੀਰ ਸਿੰਘ ਦੀਆਂ ਕਿੰਨੀਆਂ ਜੂਨਾਂ ਸੁਪਨੇ ਵਿਚ ਹੀ ਭੁਗਤਾ ਦਿੱਤੀਆਂ। ਇਹ ਤਾਂ ਚਲੋ ਗੱਲ ਦੂਰ ਦੀ

ਹੈ। ਪੰਜ ਛੇ ਰੁਪਏ ਕਰਾਇਆ ਲੱਗਦਾ ਹੈ ਗੁਰੂ ਕੇ ਬਾਗ਼ ਦਾ, ਜਾ ਕੇ ਗੁਰੂ ਕੇ ਬਾਗ਼ ਦਾ ਇਤਿਹਾਸ ਪੁੱਛ ਲਉ ਕਿ ਮੇਰੇ ਪੰਚਮ ਪਾਤਿਸ਼ਾਹ ਮਹਾਰਾਜ ਨੇ ਰਾਜੇ ਨੂੰ ਕਿਵੇਂ ਚੰਡਾਲਾਂ ਦੇ ਘਰ ਵਿਚ ਪੈਦਾ ਹੋਣ ਤੋਂ ਸੁਪਨੇ ਵਿਚ ਬਚਾਇਆ ? ਇਸ ਪ੍ਰਕਾਰ ਬਖ਼ਸ਼ਣ ਦੇ ਵਿਚ ਸਮਰੱਥ ਉਹ ਹੀ ਬਖਸ਼ਿਸ਼ ਕਰ ਸਕਦੇ ਹਨ।

*ਅਨ ਕੋ ਕੀਜੈ ਮਿਤੜਾ*

ਮੈਂ ਕਿਹਾ, ਜੀ ਵੈਸੇ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਨੂੰ ਘੱਟ ਹੀ ਮੰਨਦਾ ਹਾਂ, ਹੋਰ ਹੀ ਬਾਬਿਆਂ ਨੂੰ ਗੁਰੂ ਬਣਾਉਣਾ ਕੀਤਾ ਹੈ, ਇਹਦੇ ਬਾਰੇ ਰਾਇ ਦਿਉ। ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ ਕਿ ਇਕ ਪ੍ਰਮੇਸ਼ਰ ਨੂੰ ਛੱਡ ਕੇ ਜਿਹੜਾ ਦੇਵੀ ਦੇਵਤੇ, ਦਰੱਖ਼ਤਾਂ ਨੂੰ ਪਾਣੀ ਤੇ ਅੱਗ ਦੀ ਪੂਜਾ ਕਰੀ ਜਾਂਦਾ ਹੈ, ਉਹਨਾਂ ਨੂੰ ਮਿੱਤਰ ਬਣਾਈ ਜਾਂਦਾ ਹੈ, ਇਸ ਦਾ ਨਤੀਜਾ ਤੈਨੂੰ ਭੁਗਤਣਾ ਪਏਗਾ।

*ਖਾਕੁ ਰਲੈ ਮਰਿ ਜਾਇ ਜੀਉ ॥*

ਜਦੋਂ ਮਰ ਗਿਆ ਲੋਕਾਂ ਨੇ ਕਹਿਣਾ ਫਲਾਣਾ ਮਰ ਗਿਆ ਹੈ। 'ਖਾਕੁ ਰਲੈ ਮਰਿ' ਤੋਂ ਬਾਅਦ ਮਿੱਟੀ ਵਿਚ ਮਿੱਟੀ ਹੋ ਜਾਏਂਗਾ। ਖ਼ਾਕ ਦੀ ਢੇਰੀ ਹੋ ਜਾਏਂਗਾ, ਮਿੱਟੀ ਦੀ ਮੁੱਠ ਬਣ ਜਾਏਗੀ ਤੇਰੀ।

*ਬਹੁ ਰੰਗ ਦੇਖਿ ਭੁਲਾਇਆ*

ਮਹਾਰਾਜ, ਕੀ ਕਰਾਂ ਬਹੁ ਰੰਗੀ ਮਾਇਆ ਨੇ ਮੈਨੂੰ ਭੁਲਾਇਆ ਹੈ, ਨਿਸ਼ਾਨੇ ਤੋਂ ਉਖੇੜ ਦਿੱਤਾ ਹੈ।

*ਭੁਲਿ ਭੁਲਿ ਆਵੈ ਜਾਇ ਜੀਉ ॥*

ਇਹ ਜੀਵ ਭੁੱਲ-ਭੁੱਲ ਕੇ ਵਾਰ-ਵਾਰ ਆਉਂਦਾ ਤੇ ਜਾਂਦਾ ਹੈ ਸੰਸਾਰ ਦੇ ਵਿਚ।

*ਨਦਰਿ ਪ੍ਰਭੂ ਤੇ ਛੁਟੀਐ*

ਜੇ ਕਿਤੇ ਪ੍ਰਮੇਸ਼ਰ ਕਿਰਪਾ ਕਰ ਦੇਵੇ ਤਾਂ ਜੀਵ ਛੁਟ ਸਕਦਾ ਹੈ। 'ਨਾਨਕ ਨਦਰੀ ਨਦਰਿ ਨਿਹਾਲ॥' ਗੁਰੂ ਨਾਨਕ ਪਾਤਿਸ਼ਾਹ ਦੀ ਨਿਗਾਹ ਦੇ ਨਾਲ ਹੀ ਦੁੱਖਾਂ ਤੋਂ ਰਹਿਤ ਹੋਇਆ ਜਾ ਸਕਦਾ ਹੈ।

*ਨਦਰੀ ਮੇਲਿ ਮਿਲਾਇ ਜੀਉ ॥੬॥*

ਇਹ ਨਦਰ ਕਦੋਂ ਹੋਵੇਗੀ ਜਦੋਂ ਤੇਰਾ ਆਂਢਾ ਸਾਂਢਾ ਹੋ ਗਿਆ, ਜਦੋਂ ਮੇਲ ਮਿਲਾਪ ਹੋ ਗਿਆ ਤਾਂ ਫੇਰ ਹੀ ਤੇਰੇ 'ਤੇ ਬਖ਼ਸ਼ੀਸ਼ ਕਰੇਗਾ। ਜੇਕਰ ਕਿਸੇ ਬੰਦੇ ਨਾਲ ਜਾਣ ਪਛਾਣ ਨਹੀਂ ਤਾਂ ਜੇ ਕਹੀਏ ਕਿ ਫਲਾਣੀ ਚੀਜ਼ ਚਾਹੀਦੀ ਹੈ, ਉਹ ਕਹੇਗਾ ਮੈਂ ਤੈਨੂੰ ਸਿਆਣਿਆ ਨਹੀਂ, ਜਾਣਦਾ ਨਹੀਂ। ਇਸ ਪ੍ਰਕਾਰ ਗੁਰਮੁਖਾ ਪਹਿਲਾਂ ਗੁਰੂ ਨਾਲ ਜਾਣ ਪਛਾਣ ਬਣਾ ਤਾਂ ਤੇਰੇ 'ਤੇ ਨਿਗਾਹ ਹੋ ਜਾਏਗੀ ਉਸ ਪ੍ਰਮੇਸ਼ਰ ਦੀ।

*ਗਾਫਲ ਗਿਆਨ ਵਿਹੂਣਿਆ*

ਗਾਫਲ ਤੋਂ ਭਾਵ ਸਮਝ ਜਾ ਗਿਆਨ ਤੋਂ ਖ਼ਾਲੀ ਮਨੁੱਖਾ !

*ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥*

ਫੇਰ ਜੇ ਤੂੰ ਕਹੇਂ ਨਾ ਗੁਰੂ ਤੋਂ ਬਿਨਾਂ ਕਿਤਾਬਾਂ ਪੜ੍ਹ-ਪੜ੍ਹ ਕੇ ਗਿਆਨ ਇਕੱਠਾ ਕਰ ਲਵਾਂ, ਗੁਰੂ ਤੋਂ ਬਿਨਾਂ ਗਿਆਨ ਨਹੀਂ ਮਿਲਣਾ।

*'ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥*

*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥*

ਗੁਰੂ ਤੋਂ ਬਿਨਾਂ ਭਾਈ ਮੁਕਤੀ ਨਹੀਂ ਮਿਲਣੀ। ਗੁਰੂ ਤੋਂ ਬਿਨਾਂ ਉਸ ਬ੍ਰਹਮ ਦਾ ਗਿਆਨ ਅਸੰਭਵ ਹੈ।

*ਖਿੰਚੋਤਾਣਿ ਵਿਗੁਚੀਐ*

ਫੇਰ ਹਜ਼ੂਰ ਕਹਿੰਦੇ ਹਨ, ਖਿਚੋਤਾਣਿ ਵਿਚ ਰਹਿੰਦਾ ਹੈਂ। ਦੋਹੀਂ ਪਾਸੇ ਤੇਰਾ ਮਨ ਵੰਡਿਆ ਹੈ। ਗੁਰੂ ਘਰ ਨੂੰ ਵੀ ਨਾਲ ਮੰਨਣੈ, ਪਰ ਜੇ ਨਾਲ ਕਿਸੇ ਬੰਦੇ ਨੂੰ ਨਾ ਗੁਰੂ ਮੰਨੀਏ ਤੇ ਕਹਿੰਦੇ ਹਨ ਕਿ ਦੇਹਧਾਰੀ ਨੂੰ ਵੀ ਮੰਨਣਾ ਚਾਹੀਦਾ ਹੈ, ਕਹਿੰਦੇ ਹਨ ਕਿ ਮਨੁੱਖ ਨੂੰ ਵੀ ਮੰਨਣਾ ਚਾਹੀਦਾ ਹੈ। ਹਜ਼ੂਰ ਕਹਿੰਦੇ ਹਨ ਇਸ ਖਿਚੋਤਾਣਿ ਦੇ ਵਿਚ ਵਿਗੁਚੀਐ ਨੂੰ ਲਈ ਜਾਂਦਾ ਹੈਂ, ਤੂੰ ਨਾਸ਼ ਹੋਈ ਜਾਂਦਾ ਹੈਂ। ਤੇਰੇ ਪ੍ਰਾਣ ਸੁਆਸਾਂ ਦੀ ਕੀਮਤੀ ਸੰਪੱਤੀ ਇਹ ਤੇਰੀ ਲੁਟੀ ਜਾ ਰਹੀ ਹੈ।

*ਬੁਰਾ ਭਲਾ ਦੁਇ ਨਾਲਿ ਜੀਉ ॥*

ਇਹ ਜਿਹੜੇ ਕਰਮ ਨੇ ਚਾਹੇ ਚੰਗੇ ਜਾਂ ਮਾੜੇ, ਇਹ ਤੇਰੇ ਨਾਲ ਜਾਣਗੇ 'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥'

*ਬਿਨੁ ਸਬਦੈ ਭੈ ਰਤਿਆ*

ਜਿਵੇਂ ਸੁੱਤਾ ਹੋਇਆ ਭੂਤਾਂ ਪ੍ਰੇਤਾਂ ਕੋਲੋਂ ਡਰੀ ਜਾਂਦਾ ਹੈ, ਤਾਂ ਉਹ ਸ਼ਬਦ ਤੋਂ ਹੀਣਾ ਹੈ।

*ਸਭ ਜੋਹੀ ਜਮਕਾਲਿ ਜੀਉ ॥ ੭॥*

ਹਜ਼ੂਰ ਕਹਿੰਦੇ ਹਨ, ਜਿਹੜਾ ਜਮ ਰਾਜਾ ਹੈ ਉਹ ਟੋਹ-ਟੋਹ ਕੇ ਵੇਖੇਗਾ, ਹਿਲਾ-ਹਿਲਾ ਕੇ ਵੇਖੇਗਾ। ਜਦੋਂ ਕੋਈ ਬੰਦਾ ਪਹਿਲਾਂ ਮਰਨ ਲੱਗਦਾ ਹੈ, ਕੰਬਦਾ ਹੈ। ਉਹ ਗੁਰੂ ਪਿਆਰਿਉ, ਜਮ ਰਾਜਾ ਟੋਂਹਦਾ ਹੈ ਕਿ ਇਹ ਕਿੰਨੇ ਕੁ ਪਾਣੀ ਵਿਚ ਹੈ, ਉਸ ਪ੍ਰਕਾਰ ਜਿਵੇਂ ਪਹਿਲਵਾਨ ਦੋ ਘੁਲਦੇ ਹਨ ਤੇ ਦਸਤ ਪੰਜਾ ਕਰਦੇ ਹਨ, ਉਹਨੂੰ ਕਹਿੰਦੇ ਹਨ ਜੋਣਾ। ਉਹ ਆਪਣੇ ਵਿਰੋਧੀ ਦੀ ਤਾਕਤ ਨੂੰ ਮਾਪਦੇ ਹਨ। ਇਸ ਪ੍ਰਕਾਰ ਜਿਹੜਾ ਜਮ ਰਾਜਾ ਪਹਿਲਾਂ ਜੀਵ ਨੂੰ ਜੋਂਦਾ ਹੈ ਕਿ ਇਹ ਗੁਰੂ ਵਾਲਾ ਤਾਂ ਨਹੀਂ। ਜੇ ਗੁਰੂ ਵਾਲਾ ਹੈ ਤਾਂ ਹੱਥ ਢਿੱਲੇ ਪੈ ਜਾਂਦੇ ਹਨ। ਜੇ ਨਿਗੁਰਾ ਹੋਵੇ ਤਾਂ ਢਾਹ ਲੈਂਦਾ ਹੈ। ਨੱਗ ਦਾ ਘੁੰਡ ਮੁੜ ਜਾਵੇ ਤਾਂ ਨੀਲ ਪੈ ਜਾਣਗੇ

ਸਰੀਰ ਦੇ ਉਪਰ।

*ਜਿਨਿ ਕਰਿ ਕਾਰਣੁ ਧਾਰਿਆ*

ਜਿਸ ਪ੍ਰਮੇਸ਼ਰ ਨੇ ਜਿਸ ਵਜ੍ਹਾ ਕਰਕੇ ਤੈਨੂੰ ਪੈਦਾ ਕੀਤਾ ਹੈ।

*ਸਭਸੈ ਦੇਇ ਆਧਾਰੁ ਜੀਉ ॥*

ਤੂੰ ਫ਼ਿਕਰ ਨਾ ਕਰ ਗੁਰਮੁਖਾ, ਉਹ ਤੈਨੂੰ ਆਧਾਰ ਦੇਵੇਗਾ। ਸਾਰਿਆਂ ਨੂੰ ਆਧਾਰ ਦੇਂਦਾ ਹੈ, ਤੈਨੂੰ ਵੀ ਆਧਾਰ ਦੇਵੇਗਾ, ਕਿਉਂਕਿ ਹਰ 84 ਲੱਖ ਜੂਨ ਨੂੰ ਆਧਾਰ ਦੇਂਦਾ ਹੈ।

*ਸੋ ਕਿਉ ਮਨਹੁ ਵਿਸਾਰੀਐ*

ਉਸ ਭਗਵਾਨ ਨੂੰ, ਉਸ ਪ੍ਰਮੇਸ਼ਰ ਨੂੰ ਆਪਣੇ ਮੰਨੋਂ ਕਿਉਂ ਵਿਸਾਰਨਾ ਹੈ ?

*ਸਦਾ ਸਦਾ ਦਾਤਾਰੁ ਜੀਉ ॥*

ਜਿਹੜਾ ਸਦਾ ਵਾਸਤੇ ਦਾਤਾਂ ਦੇਣ ਵਾਲਾ ਹੈ।

*ਨਾਨਕ ਨਾਮੁ ਨ ਵੀਸਰੈ*

ਇਉਂ ਕਰ ਗੁਰਮੁਖਾ, ਨਾਮ ਨੂੰ ਨਾ ਭੁਲਾ। ਨਾਮ ਏਨਾ ਔਖਾ ਤਾਂ ਨਹੀਂ। ਵਾਹਿਗੁਰੂ ਮੰਤਰ ਹੈ, ਵਾਹਿਗੁਰੂ ਨਾਮ ਹੈ। ਕਿੰਨਾ ਸੌਖਾ ਅਜਿਹਾ ਨਾਮ ਹੈ ਇਸ ਕਰਕੇ 'ਨਾਨਕ ਨਾਮੁ ਨ ਵੀਸਰੈ' ਹਜ਼ੂਰ ਕਹਿੰਦੇ ਹਨ ਕਿ ਕਿਤੇ ਨਾਮ ਨੂੰ ਨਾ ਭੁੱਲ ਜਾਈਂ। ਵਾਹਿਗੁਰੂ ਦਾ ਜਾਪ ਕਰਿਆ ਕਰ ਗੁਰਮੁਖਾ।

*ਨਿਧਾਰਾ ਆਧਾਰੁ ਜੀਉ ॥ ੮ ॥ ੧ ॥ ੨ ॥*

ਇਹ ਜਿਨ੍ਹਾਂ ਦਾ ਕੋਈ ਆਧਾਰੁ ਹੈ, ਉਹਨਾਂ ਨੂੰ ਆਧਾਰੁ ਦੇਣ ਵਾਲੀ ਜਿਹੜੀ ਧਰਤੀ ਹੈ, ਇਹ ਹੀ ਨਾਮ ਦੇ ਆਸਰੇ 'ਤੇ ਖੜੀ ਹੋਈ ਹੈ। 'ਧੌਲੁ ਧਰਮੁ ਦਇਆ ਕਾ ਪੂਤੁ॥' ਇਹ ਧਰਤੀ ਨੂੰ ਧਰਮ ਨੇ ਚੁੱਕਿਆ ਹੈ, ਸੋ ਇਸ ਪ੍ਰਕਾਰ ਤੂੰ ਧਰਤੀ ਨੂੰ ਮੰਨ। ਧਰਮ ਨੂੰ ਮੰਨਣ ਦਾ ਢੰਗ ਗੁਰਮੁਖ ਪਿਆਰਿਉ ਗੁਰੂ ਕਾ ਅੰਮ੍ਰਿਤ ਛੱਕਣਾ ਹੈ। ਸਤਿਗੁਰੂ ਪਾਤਿਸ਼ਾਹ ਦੇ ਲੜ ਲੱਗੋ।



# ਗੁਰੂ ਅਰਜਨ ਦੇਵ ਜੀ

ਧਨਾਸਰੀ ਮਹਲਾ ੧ ॥

*ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥*
*ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥ ੧ ॥*
*ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥*
*ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥ ਰਹਾਉ॥*
*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥*
*ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥ ੨॥*
*ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥*
*ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥*
*ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ॥*
*ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥*
*ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥*
*ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥*
*ਪੂਜਿ ਸਿਲਾ ਤੀਰਥ ਬਨ ਵਾਸਾ ॥ ਭਰਮਤ ਡੋਲਤ ਭਏ ਉਦਾਸਾ ॥*
*ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ॥ ੬ ॥*
*ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥*
*ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ ੭॥*
*ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥*
*ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥ ਨਾਨਕ ਸਹਜਿ ਭਾਇ ਗੁਣ ਗਾਇ ॥ ੮ ॥ 2 ॥*

ਗੁਰੂ ਕੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਤਿ ਸੰਗਤ ਜੀ, ਦੀਨ ਦੁਨੀਆਂ ਦੇ ਮਾਲਕ ਧੰਨ ਧੰਨ ਸਤਿਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਮਹਾਰਾਜ ਜੀ ਨੇ ਕ੍ਰਿਪਾ ਕਰਕੇ ਅੱਜ ਦੇ ਪਵਿੱਤਰ ਮੁਖਵਾਕ ਵਿਚ ਸਹਿਜ ਅਵਸਥਾ ਦੀ ਪ੍ਰਾਪਤੀ 'ਤੇ ਜ਼ੋਰ ਦਿੱਤਾ ਹੈ। ਭਾਵੇਂ

ਤੀਰਥ ਯਾਤਰਾ ਕਰ, ਭਾਵੇਂ ਕਿਸੇ ਪ੍ਰਕਾਰ ਦਾ ਤੂੰ ਲਿਬਾਸ ਬਣਾ, ਕਿਸੇ ਤਰ੍ਹਾਂ ਦਾ ਭੋਜਨ ਖਾ, ਪਰ ਜਿੰਨਾ ਚਿਰ ਤੇਰੀ ਮਾਨਸ ਅਵਸਥਾ ਅਡੋਲ ਨਹੀਂ ਹੁੰਦੀ, ਉੱਨਾ ਚਿਰ ਉਸ ਅਕਾਲ ਪੁਰਖ ਦੀ ਪ੍ਰਾਪਤੀ ਮੁਸ਼ਕਿਲ ਹੈ। ਦੂਜਾ ਹੈ ਉਸ ਗੁਰੂ ਦੇ ਲੜ ਲੱਗ, ਜਿਹੜਾ ਆਪ ਸਤਿ ਦਾ ਧਾਰਨੀ ਤੇ ਸਤਿ ਨਾਲ ਜੋੜਦਾ ਹੈ, ਉਸ ਅਕਾਲ ਪੁਰਖ ਪ੍ਰਮੇਸ਼ਰ ਨੂੰ ਤੇਰੇ ਪੈਸਿਆਂ ਦੀ ਲੋੜ ਨਹੀਂ, ਤੇਰੀਆਂ ਧੂਣੀਆਂ ਤਾਉਣ ਦੀ ਲੋੜ ਨਹੀਂ, ਤੇਰੇ ਪੁੱਠੇ ਲਮਕਣ ਦੀ ਲੋੜ ਨਹੀਂ। ਲੋੜ ਹੈ ਕੇਵਲ ਤੇ ਕੇਵਲ ਤੇਰੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਹੋਵੇ, ਤੇਰੇ ਪੱਲੇ ਸੱਚ ਹੋਵੇ ਜਾਂ ਇਹ ਕਹਿ ਲਵੋ ਕਿ ਵਾਹਿਗੁਰੂ ਦੇ ਦਰ 'ਤੇ ਸੱਚ ਦੀ ਭੇਟ ਚੜ੍ਹਦੀ ਹੈ, ਝੂਠ ਦੀ ਨਹੀਂ। ਇਹ ਪਵਿੱਤਰ ਹੁਕਮਨਾਮੇ ਦਾ ਸੰਕੇਤ ਵਿਚਾਰ ਹੈ। ਜਿਵੇਂ ਸਤਿਗੁਰੂ ਜੀ ਕ੍ਰਿਪਾ ਕਰਦੇ ਹਨ, ਕਿਉਂਕਿ ਆਪਾਂ ਪਹਿਲਾਂ ਹੁਕਮਨਾਮਾ ਅਸ਼ਟਪਦੀ ਦੇ ਰੂਪ ਵਿਚ ਵਿਚਾਰਨਾ ਹੈ। ਮੁੜ ਕੇ ਪੰਚਮ ਪਾਤਿਸ਼ਾਹ ਮਹਾਰਾਜ ਜੀ ਦੇ ਸਲੋਕ ਵੀ ਆਪਾਂ ਵਿਚਾਰਨੇ ਹਨ। ਜਿਵੇਂ ਸਤਿਗੁਰੂ ਜੀ ਕ੍ਰਿਪਾ ਕਰਦੇ ਹਨ, ਸਰਵਣ ਕਰੋ। ਬਿਰਤੀਆਂ ਨੂੰ ਜੋੜਨ ਦਾ ਉਪਰਾਲਾ ਕਰੋ। ਸਾਰੇ ਗੱਜ ਕੇ ਬੋਲੋ ਸਤਿਨਾਮ ਵਾਹਿਗੁਰੂ।

*ਧਨਾਸਰੀ ਮਹਲਾ ੧ ॥ ਸਹਜਿ ਮਿਲੈ ਮਿਲਿਆ ਪਰਵਾਣੁ ॥*

ਸਤਿਗੁਰੂ ਪਾਤਿਸ਼ਾਹ ਮੈਨੂੰ ਕਹਿੰਦੇ ਹਨ ਕਿ ਜਿੰਨਾ ਚਿਰ ਤੇਰੀ ਅਵਸਥਾ ਅਡੋਲ ਨਹੀਂ ਨਾ ਹੁੰਦੀ, ਉਨਾ ਚਿਰ ਤੂੰ ਵਾਹਿਗੁਰੂ ਦੇ ਦਰ 'ਤੇ ਪ੍ਰਵਾਨ ਨਹੀਂ ਹੋਵੇਂਗਾ। ਅਕਸਰ ਖ਼ੁਦਗ਼ਰਜ਼ੀ ਦੇ ਮੌਕੇ ਆਪਾਂ ਸੰਤਾਂ ਨੂੰ ਮੱਥਾ ਵੀ ਟੇਕਦੇ ਹਾਂ। ਸਾਨੂੰ ਧਰਮ ਮੰਦਰਾਂ ਦਾ ਚੇਤਾ ਵੀ ਆ ਜਾਂਦਾ ਹੈ। ਜਦੋਂ ਮੌਕਾ ਲੰਘ ਜਾਏ ਤਾਂ ਨਾ ਸਾਨੂੰ ਸੰਤ ਚੰਗੇ ਲੱਗਦੇ ਹਨ, ਨਾ ਧਰਮ ਮੰਦਰ ਚੰਗਾ ਲੱਗਦਾ ਹੈ। ਇਹ ਸਾਡਾ ਮਨੁੱਖੀ ਸੁਭਾਅ ਹੈ। ਕਹਿੰਦੇ ਹਨ ਜਿਹੜੇ ਮੌਕੇ ਸਿਕੰਦਰ ਤੁਰਿਆ ਉਸ ਮੌਕੇ ਇਕ ਮਹਾਤਮਾ ਸੀ, ਜਿਸਦਾ ਨਾਮ ਡਾਇਉਜਨੀਤ ਸੀ ਜੋ ਬੜਾ ਬੇਪਰਵਾਹ ਸੀ। ਜਿਸ ਮੌਕੇ ਸਿਕੰਦਰ ਡਾਇਉਜਨੀਤ ਮਹਾਂਪੁਰਸ਼ਾਂ ਦੇ ਕੋਲ ਗਿਆ ਤੇ ਕਹਿਣ ਲੱਗਾ "ਸੰਤੋ ਮੈਂ ਹਿੰਦੁਸਤਾਨ 'ਤੇ ਹਮਲਾ ਕਰਨ ਚੱਲਿਆ ਹਾਂ, ਆਉ ਤੁਸੀਂ ਮੇਰੇ ਨਾਲ ਚੱਲੋ। ਮੈਂ ਤੁਹਾਨੂੰ ਨਾਲ ਲੈ ਚਲਾਂ।" ਸੰਤ ਕਹਿੰਦੇ ਹਨ, "ਸਿਕੰਦਰ ਭਲਾ ਤੂੰ ਹਿੰਦੋਸਤਾਨ ਨੂੰ ਜਿੱਤਣ ਤੋਂ ਬਾਅਦ ਕੀ ਕਰੇਂਗਾ ?" ਕਹਿੰਦਾ ਹੈ, "ਜੀ ਅਗਲਾ ਮੁਲਕ ਜਿੱਤਾਂਗਾ।" "ਫੇਰ ਉਹਦੇ ਤੋਂ ਅੱਗੇ ਤੇਰਾ ਹੋਰ ਨਿਸ਼ਾਨਾ ਕੀ ਹੈ ?" "ਮੈਂ ਸਾਰੀ ਦੁਨੀਆਂ ਨੂੰ ਜਿੱਤਣਾ ਹੈ।" ਜਦੋਂ ਸਿਕੰਦਰ ਨੇ ਡਾਇਉਜਨੀਤ ਮਹਾਤਮਾ ਨੂੰ ਇਹ ਗੱਲ ਕਹੀ ਤਾਂ ਸੰਤ ਕਹਿਣ ਲੱਗੇ, "ਸਿਕੰਦਰ ਤੂੰ ਇਸ ਤੋਂ ਬਾਅਦ ਕੀ ਕਰੇਂਗਾ ?" ਸਿਕੰਦਰ ਕਹਿੰਦਾ ਹੈ, "ਜੀ ਆਰਾਮ ਕਰਾਂਗਾ।" ਮਹਾਤਮਾ ਆਪਣੇ ਕੁੱਤੇ ਨੂੰ ਕਹਿਣ ਲੱਗੇ ਕਿ ਕੁੱਤਿਆ ਆਪਾਂ ਸਿਕੰਦਰ ਨਾਲੋਂ ਚੰਗੇ ਹਾਂ। ਕਿਉਂਕਿ ਇਹ ਕਹਿੰਦਾ ਹੈ ਸਾਰੀ ਦੁਨੀਆਂ ਵਿਚ ਭਟਕ ਕੇ ਮੁੜਕੇ ਆਰਾਮ ਕਰਨਾ ਹੈ। ਆਪਾਂ ਨੂੰ ਭਗਵਾਨ ਨੇ ਪਹਿਲਾਂ ਆਰਾਮ ਦਿੱਤਾ ਹੈ, ਇਸ ਲਈ ਸਾਨੂੰ ਇਹ ਅਵਸਥਾ ਛੱਡਣੀ ਨਹੀਂ ਚਾਹੀਦੀ। ਕਹਿੰਦੇ ਹਨ ਉਸ ਮੌਕੇ ਸਿਕੰਦਰ ਤਲਵਾਰ ਕੱਢ ਕੇ ਮਹਾਤਮਾ ਨੂੰ ਮਾਰਨ ਲੱਗਾ, ਹਮਲਾ

ਕਰਨ ਲੱਗਾ ਤਾਂ ਸੰਤ ਕਹਿਣ ਲੱਗੇ, "ਜ਼ੋਰ ਦੀ ਮਾਰੀਂ ਜ਼ੋਰ ਦੀ, ਜਿਹਨੂੰ ਕੱਟਣਾ ਹੈ, ਜਲਦੀ ਕੱਟ।" ਸੰਤਾਂ ਨੇ ਨਿਰਭੈਤਾ ਨਾਲ ਜਵਾਬ ਦਿੱਤਾ। ਸਿਕੰਦਰ ਕਹਿਣ ਲੱਗਾ, "ਬਾਬਾ ਜੀ, ਇਹ ਕੀ ਕਹਿੰਦੇ ਹੋ?" "ਬਾਦਸ਼ਾਹ, ਤੁਸੀਂ ਲੋਕ ਦੇਹ ਤੱਕ ਸੀਮਤ ਹੋ। ਮੇਰੀ ਦੇਹ ਨੂੰ ਤੂੰ ਵੱਢੇਂਗਾ, ਪਰ ਜੋ ਮੈਂ ਹਾਂ, ਉਹ ਦੇਹ ਦੇ ਵਿਚ ਨਹੀਂ, ਦੇਹ ਤੋਂ ਬਾਹਰ ਅਸੀਂ ਆਪਣੇ ਆਪ ਨੂੰ ਪਹਿਲਾਂ ਹੀ ਕੱਟਿਆ ਹੋਇਆ ਹੈ।" ਜਿਨ੍ਹਾਂ ਮਨੁੱਖਾਂ ਨੇ ਆਪਣੇ ਆਪ ਨੂੰ ਸਰੀਰ ਤੋਂ ਉੱਚਿਆਂ ਚੁੱਕਿਆ ਹੈ, ਉਸਨੂੰ ਕਹਿੰਦੇ ਹਨ ਸਹਿਜ ਅਵਸਥਾ।

ਜਪਾਨ ਦੇ ਵਿਚ ਇਕ ਗੇਮ ਹੈ, ਜਿਸ ਨੂੰ ਜੂਡੋ ਬੋਲਦੇ ਨੇ। ਜੂਡੋ ਆਪਣੀ ਕੁਸ਼ਤੀ ਵਰਗੀ ਹੈ। ਕੁਸ਼ਤੀ ਦੇ ਵਿਚ ਨਿਯਮ ਹੈ ਦੂਸਰੇ ਨੂੰ ਪਰਾਜਿਤ ਕਰਨਾ, ਹਰਾਉਣਾ, ਢਹਾਉਣਾ, ਪਰ ਜਿਹੜੀ ਜਪਾਨ ਦੀ ਜੂਡੋ ਗੇਮ ਹੈ, ਉਸਦੇ ਵਿਚ ਢਹਾਉਣਾ ਮਨਾਹੀ ਹੈ। ਢਹਾਉਣਾ ਨਹੀਂ, ਜਿਹੜਾ ਤੈਨੂੰ ਢਹਾਉਂਦਾ ਹੈ ਉਸਦੇ ਹਮਲੇ ਨੂੰ ਸਰੀਰ ਨੂੰ ਢਿੱਲਿਆਂ ਕਰਕੇ ਝੱਲਣਾ ਹੈ, ਕਿਉਂਕਿ ਢਹਾਉਣ ਨਾਲ ਤੁਹਾਡਾ ਜ਼ੋਰ ਲੱਗੇਗਾ। ਜਦੋਂ ਤੁਹਾਡੇ 'ਤੇ ਉਹ ਹਮਲਾ ਕਰੇ ਤਾਂ ਤੁਸੀਂ ਇੰਨੇ ਅਡੋਲ ਹੋ ਜਾਉ ਕਿ ਤੁਹਾਨੂੰ ਉਹਦੇ ਹਮਲੇ ਦਾ ਪਤਾ ਨਾ ਚੱਲੇ। ਇਸਨੂੰ ਕਹਿੰਦੇ ਹਨ ਸਹਿਜ ਅਵਸਥਾ। ਸੋ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜਿਨ੍ਹਾਂ ਗੁਰਮੁਖ ਪਿਆਰਿਆਂ ਦਾ ਮਨ ਅਡੋਲ ਹੈ, ਉਹਨਾਂ ਦੀ ਹੀ ਪਹਿਚਾਣ ਕਰੋ, ਉਹ ਹੀ ਪਰਮਾਣੀਕ ਹਨ।

*ਨਾ ਤਿਸੁ ਮਰਣੁ ਨ ਆਵਣੁ ਜਾਣੁ ॥*

ਇਹੋ ਜਿਹੇ ਗੁਰਮੁਖ ਪਿਆਰਿਆਂ ਨੂੰ ਕਹਿੰਦੇ ਹਨ ਨਾ ਆਉਣ ਦਾ ਡਰ, ਨਾ ਜਾਣ ਦਾ ਫ਼ਿਕਰ। ਉਹ ਮੌਤ ਦਾ ਭੈਅ ਨਹੀਂ ਕਰਦੇ। ਉਹ ਮੌਤ ਤੋਂ ਉਪਰ ਹੋ ਜਾਂਦੇ ਹਨ। ਮੌਤ ਦੇ ਭੈਅ ਤੋਂ ਰਹਿਤ ਹੋ ਜਾਂਦੇ ਹਨ।

*ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥*

ਸਤਿਗੁਰ ਪਾਤਿਸ਼ਾਹ ਕਹਿੰਦੇ ਹਨ ਕਿ ਭਾਈ ਪ੍ਰਮੇਸ਼ਰ ਕਿਥੇ ਮਿਲੇਗਾ? ਉਸਦਾ ਕੋਈ ਥਾਂ ਟਿਕਾਣਾ ਹੈ? ਹਜ਼ੂਰ ਕਹਿੰਦੇ ਹਨ, ਆਪਣੇ ਪਿਆਰਿਆਂ ਦੇ ਵਿਚ ਆਮ ਲੋਕੀਂ ਪ੍ਰਭੂ ਦੀ ਪ੍ਰਾਪਤੀ ਵਾਸਤੇ ਜੰਗਲਾਂ ਵਿਚ ਭਟਕਦੇ ਹਨ, ਵੱਖ ਵੱਖ ਤੀਰਥਾਂ 'ਤੇ ਭਟਕਦੇ ਹਨ, ਪਰ ਬਾਬਾ ਫ਼ਰੀਦ ਜੀ ਨੇ ਬੜਾ ਸੁੰਦਰ ਫ਼ਰਮਾਇਆ ਹੈ ਕਿ ਉਹ ਭੋਲਿਆ, ਉਸਨੂੰ ਜੰਗਲਾਂ ਵਿੱਚ ਕੀ ਲੱਭਦਾ ਹੈਂ –

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥*

ਹਿਆਲੀਐ ਦਾ ਅਰਥ ਹੈ ਹਿਰਦਾ। ਉਹ ਪਿਆਰਿਆ, ਰੱਬ ਤੇਰੇ ਹਿਰਦੇ ਵਿਚ ਵੱਸਦਾ ਹੈ ਤੇ ਉਸਨੂੰ ਤੂੰ ਕਿਥੋਂ ਲੱਭਦਾ ਹੈਂ।

ਧੰਨ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦਾ ਪਵਿੱਤਰ ਫ਼ੁਰਮਾਣ ਹੈ। ਹਜ਼ੂਰ ਕਹਿੰਦੇ ਹਨ -

*ਕਾਹੇ ਰੇ ਬਨ ਖੋਜਨ ਜਾਈ ॥*

*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥*

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*

*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥*

ਗੁਰਮੁਖਾ, ਜਿਵੇਂ ਫੁੱਲਾਂ ਦੀ ਸੁਗੰਧੀ ਹੈ ਨਾ, ਤੂੰ ਇਹ ਕਹੇਂ ਕਿ ਮੈਂ ਰੱਬ ਨੂੰ ਪਕੜ ਕੇ ਬਿਠਾ ਲਵਾਂ, ਇਹ ਗੱਲ ਨਹੀਂ ਬਣਨੀ। ਜਿਵੇਂ ਫੁੱਲਾਂ ਦੀ ਸੁਗੰਧੀ ਨੂੰ ਅਨੁਭਵ ਕੀਤਾ ਜਾ ਸਕਦਾ ਹੈ, ਜਿਵੇਂ ਪ੍ਰਕਾਸ਼ ਨਾਲ ਹਨੇਰੇ ਵਿਚ ਤੱਕਿਆ ਜਾ ਸਕਦਾ ਹੈ, ਪਰ ਪ੍ਰਕਾਸ਼ ਕਾਬੂ ਨਹੀਂ ਆਉਂਦਾ, ਸੁਗੰਧੀ ਪਕੜੀ ਨਹੀਂ ਜਾਂਦੀ, ਇਸੇ ਪ੍ਰਕਾਰ ਪਰੀਪੂਰਨ ਪਰਮਾਤਮਾ ਸੁਗੰਧੀ ਦੀ ਤਰ੍ਹਾਂ ਹੈ, ਨੂਰ ਦੀ ਤਰ੍ਹਾਂ ਹੈ, ਮਿਲੇ ਕਿਥੇ ? ਪ੍ਰਮੇਸ਼ਰ ਆਪਣੇ ਪਿਆਰਿਆਂ ਦੇ ਵਿਚ ਹੈ ਤੇ ਪਿਆਰਿਆਂ ਦੇ ਕੋਲੋਂ ਹੀ ਪ੍ਰਮੇਸ਼ਰ ਲੱਭਦਾ ਹੈ। ਗੁਰੂ ਕੀ ਬਾਣੀ ਦੀਆਂ ਪੰਗਤੀਆਂ ਹਨ -

*"ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥"*

ਰੱਬ ਕਿੱਥੇ ਰਹਿੰਦਾ ਹੈ ? ਉਸਦਾ ਕਮਰਾ ਮਕਾਨ ਕੋਠੇ ਕਿੱਥੇ ਹਨ ? ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ -

*"ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥"*

ਪਿਆਰਿਉ ਹਰੀ ਪ੍ਰਮਾਤਮਾ ਸੰਗਤ ਵਿਚ ਵੱਸਦਾ ਹੈ। ਸੰਗਤ ਕਿਹੜੀ ਹੋਵੇ, ਜਿਹੜੀ ਵੋਟਾਂ ਦੀਆਂ ਗੱਲਾਂ ਕਰਨ ਲੱਗ ਪਏ, ਜਿਹੜੀ ਬੰਦਿਆਂ ਦੀਆਂ ਖ਼ੁਸ਼ਾਮਦਾਂ ਕਰਨ ਲੱਗ ਪਏ, ਉਹ ਸੰਗਤ ਨਹੀਂ। ਸੰਗਤ ਉਸਨੂੰ ਕਹਿੰਦੇ ਹਨ -

*"ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*

*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥ ੫ ॥*

ਜਿਥੇ ਬੰਦਿਆਂ ਦਾ ਪੱਖ ਤੇ ਬੰਦਿਆਂ ਦੀਆਂ ਗੱਲਾਂ ਚੱਲਣ ਉਹ ਸਤਿ ਸੰਗਤ ਨਹੀਂ। ਸਤਿ ਸੰਗਤ ਉਹ ਹੈ ਜਿਥੇ ਸਤਿ ਦੀ ਵਿਚਾਰ ਚਲੇ, ਜਿਥੇ ਸਤਿ ਨਾਲ ਜੁੜਨ ਦੀ ਪ੍ਰੇਰਨਾ ਮਿਲੇ। ਕਹਿੰਦੇ ਹਨ ਇਹੋ ਜਿਹੇ ਪ੍ਰਮੇਸ਼ਰ ਦੇ ਪਿਆਰਿਆਂ ਦੇ ਵਿਚ ਉਹ ਪ੍ਰਮੇਸ਼ਰ ਮਿਲਦਾ ਹੈ ਅਤੇ ਉਹਨਾਂ ਪਿਆਰਿਆਂ ਦੇ ਰਾਹੀਂ ਪ੍ਰਮੇਸ਼ਰ ਦੀ ਯਾਦ ਆਉਂਦੀ ਹੈ। ਗੁਰਬਾਣੀ ਦੀ ਪੰਗਤੀ ਇਹ ਨਹੀਂ, ਬੈਰੂਨੀ ਵਿਚਾਰ ਹੈ -

*"ਸੰਤ ਸਾਂਈ ਕੇ ਲਾਡਲੇ ਸੰਤ ਸਾਂਈਂ ਕੇ ਪੂਤ।*

*ਜੇ ਨਾ ਹੋਤੇ ਸੰਤ ਜਨ ਵਿਧਾਤਾ ਜਾਤਾ ਊਤ।*

ਕਹਿੰਦੇ ਹਨ - ਸੰਤ ਰੱਬ ਦੇ ਪਿਆਰੇ ਹਨ। ਜੇਕਰ ਸੰਤ ਨਾ ਹੁੰਦੇ ਤਾਂ ਰੱਬ ਦਾ ਪਤਾ

ਨਹੀਂ ਸੀ ਹੋਣਾ ਕਿ ਰੱਬ ਵੀ ਹੈ। ਪ੍ਰਮੇਸ਼ਰ ਨੂੰ ਪ੍ਰਮੇਸ਼ਰ ਦੇ ਪਿਆਰਿਆਂ ਦੇ ਰਾਹੀਂ ਹੀ ਜਾਣਿਆ ਜਾਂਦਾ ਹੈ। ਉਹੀ ਦਾਸਾਂ ਦੇ ਵਿਚ ਹੈ। ਦਾਸਾਂ ਤੋਂ ਅਸੀਂ ਉਸ ਪ੍ਰਮੇਸ਼ਰ ਨੂੰ ਜਾਣ ਸਕਦੇ ਹਾਂ।

*ਜਹ ਦੇਖਾ ਤਹ ਅਵਰੁ ਨ ਕੋਇ ॥ ੧ ॥*

ਕਹਿੰਦੇ ਨੇ ਬੰਦੇ ਦੀ ਇਹ ਅਵਸਥਾ ਬਣ ਜਾਂਦੀ ਹੈ ਤਾਂ ਫੇਰ ਉਸਦੇ ਅੰਦਰ ਇਹ ਨਫ਼ਰਤ ਨਹੀਂ ਰਹਿੰਦੀ, ਉਸਦੇ ਅੰਦਰ ਜੈਲਸੀ ਨਹੀਂ ਰਹਿੰਦੀ। ਉਹ ਜਿਥੇ ਵੀ ਵੇਖਦਾ ਹੈ ਪ੍ਰਮੇਸ਼ਰ ਨੂੰ ਤੱਕਦਾ ਹੈ-

*"ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥"*

ਉਸਦੀ ਅਵਸਥਾ ਬਣ ਜਾਂਦੀ ਹੈ-

*"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ੧ ॥*

*ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥*

ਗੁਰਮੁਖਾ, ਗੁਰੂ ਦੇ ਰਾਹੀਂ ਮਨ ਨੂੰ ਅਡੋਲ ਕਰ। ਅਡੋਲ ਕਰਨ ਨਾਲ ਤੈਨੂੰ ਸਰੂਪ ਰੂਪੀ ਧਰਤੀ ਪ੍ਰਾਪਤ ਹੋ ਜਾਵੇਗੀ। ਅਸੀਂ ਗੁਰਦੁਆਰੇ ਵੀ ਆਉਂਦੇ ਹਾਂ ਤੇ ਬਾਹਰ ਵੀ ਭਟਕਦੇ ਹਾਂ। ਗੁਰਮੁਖੋ, ਗੱਲ ਨਹੀਂ ਜੇ ਬਣਨੀ। ਸਾਨੂੰ ਗੁਰੂ ਕਾ ਹੁਕਮ ਹੈ ਪਿਆਰਿਆ

*"ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥"*

ਆਪਣੇ ਗੁਰੂ ਘਰ ਆ ਕੇ ਆਪਣੀ ਅਵਸਥਾ ਨੂੰ ਅਡੋਲ ਕਰਨ ਦੇ ਨਾਲ ਹੀ ਤੈਨੂੰ ਕੁਝ ਮਿਲੇਗਾ।

*ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥*

ਗੁਰੂ ਦੇ ਮਿਲਾਪ ਤੋਂ ਬਿਨਾਂ ਕਹਿੰਦੇ ਹਨ ਮਰਨਾ ਪਏਗਾ, ਮੁੜ ਕੇ ਮਰ ਕੇ ਆਉਣਾ ਪਏਗਾ, ਫੇਰ ਜਾਣਾ ਪਏਗਾ। ਇਸ ਤਰ੍ਹਾਂ ਗੁਰੂ ਨਾਲੋਂ ਟੁੱਟਣ ਕਰਕੇ ਜਿਹੜੇ ਜੀਵ ਹਨ ਇਹ ਮਰਦੇ ਹਨ, ਆਉਂਦੇ ਤੇ ਜਾਂਦੇ ਹਨ -

*"ਵਡੈ ਭਾਗਿ ਭੇਟੇ ਗੁਰਦੇਵਾ ॥"*

ਇਹ ਗੁਰਮੁਖ ਵੱਡੇ ਭਾਗਾਂ ਵਾਲੇ ਨੇ ਜਿਹੜੇ ਗੁਰੂ ਨਾਲ ਜੁੜੇ ਹੋਏ ਹਨ।

*ਰਹਾਉ ॥*

ਵਿਸਰਾਮ ਦੇ ਕੇ ਕ੍ਰਿਪਾ ਕਰਦੇ ਹਨ।

*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥*

ਕਹਿੰਦੇ ਹਨ ਕਿ ਭਈ ਗੁਰੂ ਉਸਨੂੰ ਧਾਰਨ ਕਰੋ ਜਿਹੜਾ ਸੱਚ ਨਾਲ ਜੋੜੇ, ਜਿਹੜਾ ਸੱਚ ਵਿਚ ਪ੍ਰਪੱਕ ਰਹੇ। ਗੁਰਬਾਣੀ ਦੇ ਵਿਚਾਰ ਵਿਚ ਸਾਨੂੰ ਬੜਾ ਕੁਝ ਮਿਲਦਾ ਹੈ। ਇੰਨਾ ਕੁਝ ਮਿਲਦਾ ਹੈ ਕਿ ਬਿਆਨ ਨਹੀਂ ਕੀਤਾ ਜਾ ਸਕਦਾ। ਗੁਰਬਾਣੀ ਵਿਚ ਦੋ ਸ਼ਬਦ ਆਉਂਦੇ ਹਨ-

ਇਕ ਗੁਰੂ ਤੇ ਦੂਜਾ ਸਤਿਗੁਰੂ। ਗੁਰ ਜਾਂ ਸਤਿਗੁਰੂ ਵੇਖਣ ਨੂੰ ਆਪਾਂ ਨੂੰ ਇਕ ਪ੍ਰਤੀਤ ਹੁੰਦਾ ਹੈ, ਪਰ ਬਰੀਕੀ ਨਾਲ ਵੇਖੀਏ ਤਾਂ ਬਹੁਤ ਸਾਨੂੰ ਫ਼ਰਕ ਪ੍ਰਤੀਤ ਹੋਵੇਗਾ। ਕਿਸੇ ਬੰਦੇ ਕੋਲੋਂ ਕੋਈ ਦੁਨਿਆਵੀ ਕੰਮ ਕਰਨ ਦੀ ਜਾਚ ਸਿੱਖ ਲਵੇ, ਬਿਜਲੀ ਮਕੈਨਿਕ ਬਣ ਜਾਵੇ ਤਾਂ ਕਹਿੰਦੇ ਹਨ ਕਿ ਇਹ ਮੇਰਾ ਗੁਰੂ ਹੈ। ਕਿਸੇ ਜ਼ਿਮੀਂਦਾਰ ਕੋਲੋਂ ਕੋਈ ਬੰਦਾ ਹੱਲ ਚਲਾਉਣਾ ਸਿੱਖ ਜਾਵੇ ਤਾਂ ਕਹਿੰਦੇ ਹਨ ਕਿ ਮੈਂ ਇਹ ਗੁਰੂ ਧਾਰਨ ਕੀਤਾ ਹੈ। ਇਥੋਂ ਤੱਕ ਕਿ ਜੇਬ ਕਤਰੇ ਵੀ ਕਹਿੰਦੇ ਹਨ ਕਿ ਇਹ ਮੇਰਾ ਉਸਤਾਦ ਹੈ। ਇਸ ਨੇ ਇਹੋ ਜਿਹਾ ਢੰਗ ਦੱਸ੍ਹਿਆ ਹੈ ਕਿ ਮੈਂ 50 ਬੰਦਿਆਂ ਵਿਚ ਪਤਾ ਨਹੀਂ ਲੱਗਣ ਦੇਂਦਾ। ਗੁਰੂ ਤਾਂ ਹੈ, ਪਰ ਉਸਨੇ ਜੋੜਿਆ ਝੂਠ ਨਾਲ, ਜੋੜਿਆ ਪਾਪ ਨਾਲ। ਗੁਰਮਤਿ ਕੀ ਕਹਿੰਦੀ ਹੈ ਕਿ ਉਹ ਗੁਰੂ ਧਾਰ ਜਿਹੜਾ ਸਤਿ ਨਾਲ ਜੋੜੇ। ਅਸੀਂ ਪੜ੍ਹਦੇ ਹਾਂ -

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥ ੪ ॥ ੧੦ ॥ ੫੭ ॥*

ਗੁਰੂ ਨਾਨਕ ਪਾਤਿਸ਼ਾਹ ਸਾਰਿਆਂ ਨਾਲੋਂ ਵੱਡੇ ਹਨ। ਮੇਰੇ ਗੁਰਦੇਵ ਨੇ ਸਾਨੂੰ ਸਤਿ ਨਾਲ ਜੋੜਿਆ ਹੈ। ਸਿੱਖੋ ਮਤਾਂ ਗ਼ਲਤੀ ਕਰਕੇ ਕਿਤੇ ਗੁਗੇ ਦੀ ਪੂਜਾ ਕਰਨ ਲੱਗ ਪਉ। ਧਿਆਨ ਧਰਨਾ ਕੇਵਲ ਤੇ ਕੇਵਲ ਇਕ ਦਾ-

*"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥"*

ਇਹ ਸਾਨੂੰ ਧੰਨ ਗੁਰੂ ਨਾਨਕ ਪਾਤਿਸ਼ਾਹ ਨੇ ਸਤਿ ਨਾਲ ਜੋੜਿਆ ਹੈ ਅਤੇ ਉਹਨਾਂ ਨੂੰ ਅਸੀਂ ਸਤਿਗੁਰੂ ਪਾਤਿਸ਼ਾਹ ਕਹਿ ਕੇ ਚੇਤੇ ਕਰਦੇ ਹਾਂ। ਉਹ ਗੁਰੂ ਧਾਰਨ ਕਰਨਾ ਚਾਹੀਦਾ ਹੈ ਜਿਹੜਾ ਆਪ ਸਤਿ ਦਾ ਧਾਰਨੀ ਹੈ ਤੇ ਦੂਜਿਆਂ ਨੂੰ ਸਤਿ ਨਾਲ ਜੋੜਦਾ ਹੈ।

*ਅਕਥੁ ਕਥਾਵੈ ਸਬਦਿ ਮਿਲਾਵੈ ॥*

ਫੇਰ ਇਹ ਕਹਿੰਦੇ ਹਨ ਕਿ ਗੁਰੂ ਇਹ ਨਹੀਂ ਕਿ ਨਾਵਲ ਕਹਾਣੀਆਂ ਦੀਆਂ ਗੱਲਾਂ ਕਰੀ ਜਾਵੇ। ਮੈਂ ਜਪਾਨ ਗਿਆ, ਮੈਂ ਚੀਨ ਗਿਆ, ਇਹੋ ਜਿਹੀਆਂ ਗੱਲਾਂ ਕਰੀ ਜਾਵੇ। ਉਹ ਜਦੋਂ ਵੀ ਕਥਾ ਕਰੇ ਤੇ ਅਕੱਥ ਦੀ ਕਰੇ। ਸ਼ਬਦ ਦਾ ਅਰਥ ਹੈ ਉਹ ਗੁਰੂ ਦੇ ਉਪਦੇਸ਼ ਨਾਲ ਗੁਰੂ ਦੀ ਸਿਖਿਆ ਨਾਲ ਜੋੜਦੇ ਹਨ।

*ਹਰਿ ਕੇ ਲੋਗ ਅਵਰ ਨਹੀ ਕਾਰਾ ॥*

ਜਿਹੜੇ ਪ੍ਰਮੇਸ਼ਰ ਦੇ ਪਿਆਰੇ ਹਨ ਉਹਨਾਂ ਨੂੰ ਤਾਂ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ। ਜੇ ਸੇਵਾ ਕਰਨੀ ਹੈ ਤਾਂ ਗੁਰੂ ਦੀ, ਜੇ ਸਿਮਰਨ ਕਰਨਾ ਹੈ ਤਾਂ ਗੁਰੂ ਦਾ। 'ਕਾਰਾ' ਦਾ ਅਰਥ ਹੁੰਦਾ ਹੈ ਰਾਸ ਆਉਣਾ। ਉਹਨਾਂ ਗੁਰਮੁਖ ਪਿਆਰਿਆਂ ਨੂੰ ਹਰੀ ਤੋਂ ਬਿਨਾਂ ਹੋਰ ਕੋਈ ਰਾਸ ਨਹੀਂ।



*ਸਾਚਉ ਠਾਕੁਰੁ ਸਾਚੁ ਪਿਆਰਾ ॥ ੨ ॥*

ਜਿਹੜਾ ਭਾਈ ਉਹ ਸੱਚਾ ਵਾਹਿਗੁਰੂ ਹੈ ਅਕਾਲ ਪੁਰਖ। ਠਾਕੁਰ ਦਾ ਅਰਥ ਹੁੰਦਾ ਹੈ ਪੈਦਾ ਕਰਨ ਵਾਲਾ। ਕੋਈ ਤੁਹਾਡੇ 'ਤੇ ਸ਼ੰਕਾ ਕਰ ਸਕਦਾ ਹੈ ਕਿ ਤੁਸੀਂ ਆਪਣੇ ਆਪ ਨੂੰ ਗੁਰਸਿੱਖ ਅਖਵਾਉਂਦੇ ਹੋ। ਇਕ ਪਾਸੇ ਕਹਿੰਦੇ ਹੋ, ਠਾਕਰਾਂ ਦੀ ਪੂਜਾ ਨਹੀਂ ਕਰਨੀ ਚਾਹੀਦੀ ਤੇ ਅਰਦਾਸ ਕਰਨ ਲੱਗਿਆਂ *'ਤੂ ਠਾਕੁਰੁ ਤੁਮ ਪਹਿ ਅਰਦਾਸਿ ॥'*, ਉਦੋਂ ਕਿਉਂ ਕਹਿੰਦੇ ਹੋ ? ਇਹ ਕੋਈ ਸਾਡੇ 'ਤੇ ਸਵਾਲ ਕਰ ਸਕਦਾ ਹੈ। ਉਹਦਾ ਜਵਾਬ ਇਹ ਹੈ ਗੁਰਮੁਖ ਪਿਆਰਿਉ ਕਿ ਜਿਥੇ ਪੱਥਰ ਵਾਲੇ ਠਾਕਰ ਦਾ ਜ਼ਿਕਰ ਆਵੇ ਉਥੇ ਆਵੇਗਾ ਠਾਕਰ ਪੱਥਰ ਦਾ ਠਾਕਰ ਮੂਰਤੀ, ਪਰੰਤੂ ਜਿਥੇ ਅਕਾਲ ਪੁਰਖ ਦਾ ਜ਼ਿਕਰ ਆਵੇਗਾ, ਉਥੇ 'ਕ' ਨੂੰ ਔਂਕੜ ਹੋਵੇਗਾ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ ਦੇ ਵਿਚ ਕਿਤੇ ਕਿਤੇ ਠਾਕੁਰ ਸ਼ਬਦ ਆਵੇਗਾ, ਠਾਕੁਰੁ ਵੀ ਨਾਲ ਮਿਲੇਗਾ ਪਰ ਕੁ ਲਾਜ਼ਮੀ ਹੋਵੇਗਾ। ਠਾਕੁਰ ਦਾ ਆਰਥ ਹੁੰਦਾ ਹੈ ਪੈਦਾ ਕਰਨ ਵਾਲਾ, ਪਾਲਣਾ ਕਰਨ ਵਾਲਾ ਤੇ ਮੁੜ ਕੇ ਜੀਵਾਂ ਦੀ ਰੱਖਿਆ ਕਰਨ ਵਾਲਾ, ਜਿਹੜਾ ਤਰੈ ਕਾਲ ਵਾਹਿਗੁਰੂ ਠਾਕੁਰ ਹੈ, ਉਸ ਰੱਬ ਦੀ ਫ਼ੀਸ ਕੀ ਹੈ ? ਨਾ ਉਹ ਚਾਹੁੰਦਾ ਹੈ ਕਿ ਮੈਨੂੰ ਕੇਲੇ-ਛਲੀਆਂ ਮੱਥਾ ਟੇਕੋ, ਮੈਨੂੰ ਫਲ ਦਿਉ, ਮੇਰਾ ਨਾਮ ਲੈ ਕੇ ਤੁਸੀਂ ਪੁੰਨਿਆਂ ਪੂਰਨਮਾਸ਼ੀ ਦਾ ਵਰਤ ਰੱਖੋ। ਉਹ ਇਹ ਨਹੀਂ ਚਾਹੁੰਦਾ। ਉਸ ਅਕਾਲ ਪੁਰਖ ਨੂੰ ਸੱਚ ਹੀ ਚੰਗਾ ਲੱਗਦਾ ਹੈ। ਉਹ ਸੱਚ ਨਾਲ ਹੀ ਪਿਆਰ ਕਰਦਾ ਹੈ।

*ਤਨ ਮਹਿ ਮਨੂਆ ਮਨ ਮਹਿ ਸਾਚਾ ॥*

ਜਿਹੜੇ ਗੁਰਮੁਖ ਪਿਆਰੇ ਹਨ ਉਹ ਕਹਿੰਦੇ ਹਨ ਕਿ ਉਹਨਾਂ ਨੇ ਸਭ ਤੋਂ ਪਹਿਲਾ ਇਹ ਤਰੀਕਾ ਵਰਤਿਆ ਕਿ ਆਪਣੇ ਮਨ ਨੂੰ ਤਨ ਦੇ ਵਿਚ ਕਾਬੂ ਕਰਨ ਦਾ ਉਪਰਾਲਾ ਕੀਤਾ ਕਿ ਮਨ ਦੌੜੇ ਨਾ। ਸਾਡੇ ਵੀਰ ਜੀ ਗੁਰਮੁਖ ਪਿਆਰੇ ਭਾਈ ਸਾਹਿਬ ਗ੍ਰੰਥੀ ਸਿੰਘ ਜਦੋਂ ਵੀ ਅਰਦਾਸ ਕਰਦੇ ਹਨ ਤੇ ਗੁਰਮਤਿ ਵਿਧਾਨ ਹੈ ਕਿ ਉਹ ਵਾਰ-ਵਾਰ ਇਹ ਸ਼ਬਦ ਦੁਹਰਾਉਂਦੇ ਹਨ - ਪੰਜਾਂ ਤਖ਼ਤਾਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਜਿਨ੍ਹਾਂ ਸਿੰਘਾਂ ਸਿੰਘਣੀਆਂ ਨਾਮ ਜਪਿਆ, ਵੰਡ ਕੇ ਛੱਕਿਆ, ਦੇਗ ਚਲਾਈ, ਤੇਗ਼ ਵਾਹੀ ਦੇਖ ਦੇ ਅਣਡਿਠ ਕੀਤਾ, ਤਿਨ੍ਹਾਂ ਦਾ ਧਿਆਨ ਕਰਕੇ ਬੋਲੋ ਜੀ ਵਾਹਿਗੁਰੂ। ਵਾਰ ਵਾਰ ਵਾਹਿਗੁਰੂ ਧਿਆਨ ਦਾ ਭਾਵ ਇਹ ਹੈ ਕਿ ਜਿਹੜਾ ਮਨ ਬਾਹਰ ਜਾਂਦਾ ਹੈ ਉਸਨੂੰ ਤਨ ਵਿਚ ਲਿਆ ਕੇ ਵਾਹਿਗੁਰੂ ਦੇ ਨਾਲ ਕੇਂਦਰਤ ਕੀਤਾ ਜਾਵੇ, ਜੋੜਿਆ ਜਾਵੇ। ਜਿਹੜਾ ਮਨ ਸਰੀਰ ਤੋਂ ਬਾਹਰ ਚੱਲਿਆ ਗਿਆ ਉਹਨਾਂ ਮਨ ਨੂੰ ਤਨ ਵਿਚ ਟਿਕਾ ਕੇ ਇਸਨੂੰ ਸਤਿ ਨਾਲ ਜੋੜਿਆ ਹੈ।

*ਸੋ ਸਾਚਾ ਮਿਲਿ ਸਾਚੇ ਰਾਚਾ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਭਾਈ, ਉਹ ਸੱਚੇ ਹਨ, ਉਹ ਸਤਿ ਨਾਲ ਜੁੜੇ ਹੋਏ ਸੰਤ ਹਨ। ਉਹ ਗੁਰਮੁਖ ਹਨ ਜਿਹੜੇ ਸੱਚ ਵਿਚ ਰਲ ਮਿਲ ਗਏ ਹਨ, ਅਭੇਤ ਹੋ ਗਏ ਹਨ।

*ਸੇਵਕੁ ਪ੍ਰਭ ਕੈ ਲਾਗੈ ਪਾਇ ॥*

ਜਿਹੜੇ ਭਾਈ ਸੇਵਕ ਹਨ, ਉਹ ਬੰਦਿਆਂ ਦੇ ਗੋਡੀਂ ਗਿੱਟੇ ਨਹੀਂ ਜੇ ਲੱਗਦੇ, ਉਹ ਮੜੀਆਂ ਮਸਾਣਾਂ ਦੀ ਪੂਜਾ ਨਹੀਂ ਜੇ ਕਰਦੇ। ਉਹ ਕੇਵਲ ਤੇ ਕੇਵਲ ਪ੍ਰਮੇਸ਼ਰ ਦੇ ਚਰਨੀਂ ਲੱਗਦੇ ਹਨ।

*ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥*

ਜਿਹੜਾ ਸ਼ੰਕਾਵਾਦੀ ਸ਼ੰਕਾ ਕਰੇਗਾ ਭਈ ਗਿਆਨੀ ਜੀ ਜਦੋਂ ਅਸੀਂ ਆਪਸ ਵਿਚ ਮਿਲਦੇ ਹਾਂ ਤਾਂ ਸਿਰ ਕਿਉਂ ਝੁਕਾਂਦੇ ਹਾਂ ? ਫੇਰ ਕੀ ਇਹ ਮਨਮਤ ਹੈ ? ਇਸਦਾ ਜਵਾਬ ਹੈ ਗੁਰਮੁਖੋ ! ਜਦੋਂ ਅਸੀਂ ਇਕ ਦੂਜੇ ਨੂੰ ਮਿਲਦੇ ਹਾਂ, ਵੀਰ ਨੂੰ, ਭੈਣ ਨੂੰ, ਬਜ਼ੁਰਗ ਨੂੰ, ਬੱਚੇ ਨੂੰ ਤਾਂ ਉਸਨੂੰ ਇਹ ਕਹਿੰਦੇ ਹਾਂ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ। ਦੋਵੇਂ ਪਾਸਿਉਂ ਵਾਹਿਗੁਰੂ ਨੂੰ ਨਮਸਕਾਰ ਕੀਤੀ ਜਾਂਦੀ ਹੈ, ਵਿਅਕਤੀ ਨੂੰ ਨਹੀਂ, ਬੰਦੇ ਨੂੰ ਨਹੀਂ। ਅਸੀਂ ਕੇਵਲ ਤੇ ਕੇਵਲ ਪੂਜਾ ਅਕਾਲ ਦੀ ਕਰਦੇ ਹਾਂ। ਸੋ ਸਤਿਗੁਰ ਪਾਤਿਸ਼ਾਹ ਕਹਿੰਦੇ ਹਨ ਕਿ ਪ੍ਰਮੇਸ਼ਰ ਦੇ ਜੋ ਪਿਆਰੇ ਹਨ, 'ਸੇਵਕੁ ਪ੍ਰਭ ਕੈ ਲਾਗੈ ਪਾਇ॥' ਉਸ ਪ੍ਰਮੇਸ਼ਰ ਦੇ ਚਰਨੀਂ ਲੱਗਦੇ ਹਨ। 'ਸਤਿਗੁਰੁ ਪੂਰਾ ਮਿਲੈ ਮਿਲਾਇ॥' ਜਿਹੜਾ ਪੂਰਨ ਸਤਿਗੁਰ ਹੈ ਉਹ ਆਪ ਮਿਲਿਆ ਹੋਇਆ ਹੋਰਨਾਂ ਨੂੰ ਮਿਲਾਉਂਦਾ ਹੈ।

*ਆਪਿ ਦਿਖਾਵੈ ਆਪੇ ਦੇਖੈ ॥*

ਆਪ ਹੀ ਭਾਈ ਦੇਖਦਾ ਹੈ ਗੁਰੂ ਰੂਪ ਹੋ ਕੇ ਤੇ ਆਪ ਹੀ ਪ੍ਰੇਰਤ ਹੋ ਕੇ ਵਿਖਾਉਂਦਾ ਹੈ, ਅਥਵਾ ਦੂਜਾ ਅਰਥ ਇਹ ਹੈ ਕਿ ਆਪ ਗੁਰੂ ਰੂਪ ਹੋ ਕੇ ਵਿਖਾਉਂਦਾ ਹੈ। ਆਪ ਜਗਿਆਸੂ ਰੂਪ ਹੋ ਕੇ ਵੇਖਦਾ ਹੈ।

*ਹਠਿ ਨ ਪਤੀਜੈ ਨਾ ਬਹੁ ਭੇਖੈ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਜੇ ਇਹ ਕਹੀਏ ਕਿ ਜ਼ਿੱਦਬਾਜ਼ੀ ਨਾਲ ਗੱਲ ਬਣੇਗੀ, ਉਸ ਪ੍ਰਮੇਸ਼ਰ ਨੂੰ ਜ਼ਿੱਦ ਨਾਲ ਨਹੀਂ ਪਤਿਆਇਆ ਜਾ ਸਕਦਾ। ਨਾ ਬਹੁਤਿਆਂ ਭੇਖਾਂ ਕਰਕੇ, ਨਾ ਲਿਬਾਸਾਂ ਕਰਕੇ ਭਰਮਾਇਆ ਜਾ ਸਕਦਾ ਹੈ। ਜਿਸ ਤਰ੍ਹਾਂ ਆਮ ਇਹ ਵੇਖਿਆ ਜਾਂਦਾ ਹੈ ਕਿ ਕਈ ਲੋਕ ਕਪੜੇ ਨਹੀਂ ਪਾਉਂਦੇ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ – *ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥ ੧॥* ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਜੇ ਨੰਗੇ ਫਿਰਿਆਂ ਰੱਬ ਮਿਲਦਾ ਹੋਵੇ ਤਾਂ ਜਿੰਨੇ ਜੰਗਲਾਂ ਦੇ ਹਿਰਨ ਹਨ, ਸਾਰੇ ਨੰਗੇ ਰਹਿੰਦੇ ਹਨ। ਇਸ ਤਰ੍ਹਾਂ ਗੱਲ ਨਹੀਂ ਬਣਨੀ। ਨਾ ਜ਼ਿੱਦ ਕਰਕੇ ਨਾ ਬਹੁਤੇ ਭੇਖ ਕਰਕੇ ਪ੍ਰਸੰਨ ਕੀਤਾ ਜਾ ਸਕਦਾ ਹੈ।

*ਘੜਿ ਭਾਂਡੇ ਜਿਨਿ ਅੰਮ੍ਰਿਤੁ ਪਾਇਆ ॥*

ਕਹਿੰਦੇ ਹਨ ਜਿਸ ਤਰ੍ਹਾਂ ਪ੍ਰਮੇਸ਼ਰ ਨੇ ਸਰੀਰ ਰੂਪੀ ਭਾਂਡੇ ਵਿਚ ਨਾਮ ਰੂਪੀ ਅੰਮ੍ਰਿਤ

ਪਾਇਆ ਹੈ।

*ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥*

ਜਗਿਆਸੂ ਨੇ ਬੇਨਤੀ ਕੀਤੀ ਕਿ ਧੰਨ ਗੁਰੂ ਨਾਨਕ ਪਾਤਿਸ਼ਾਹ ਜੀਉ ! ਫੇਰ ਪ੍ਰਮੇਸ਼ਰ ਨੂੰ ਕਿਵੇਂ ਪਤਿਆਇਆ ਜਾਵੇ ? ਕਿਵੇਂ ਮੰਨੇਗਾ ? ਹਜ਼ੂਰ ਕਹਿੰਦੇ ਹਨ ਕਿ ਗੁਰਮੁਖੋ ! ਪ੍ਰੇਮਾ ਭਗਤੀ ਕਰੋ, ਪ੍ਰੇਮਾ ਭਗਤੀ ਦੇ ਨਾਲ ਜਿਹੜਾ ਤੇਰਾ ਮਨ ਹੈ ਇਹ ਵਾਹਿਗੁਰੂ ਨਾਲ ਪਤੀਜ ਜਾਏਗਾ। ਦੂਜਾ ਇਹਦਾ ਅਰਥ ਇਹ ਹੈ ਕਿ ਜੇ ਤੂੰ ਪ੍ਰੇਮਾ ਭਗਤੀ ਕਰੇਂਗਾ, ਸ਼੍ਰੋਮਣੀ ਪ੍ਰਮੇਸ਼ਰ ਜਿਹੜਾ ਮੰਨਣ ਯੋਗ ਹੈ, ਉਹ ਤੇਰੇ 'ਤੇ ਪ੍ਰਤੀਜ ਜਾਵੇਗਾ, ਤੇਰੇ 'ਤੇ ਪ੍ਰਸੰਨ ਹੋਵੇਗਾ।

*ਪੜਿ ਪੜਿ ਭੂਲਹਿ ਚੋਟਾ ਖਾਹਿ ॥*

ਕਹਿੰਦੇ ਹਨ ਵਿਦਵਾਨ ਲੋਕ ਪੜ੍ਹ-ਪੜ੍ਹ ਕੇ ਭੁੱਲ ਗਏ ਹਨ ਤੇ ਹੰਗਤਾ ਕਾਰਨ ਚੋਟਾਂ ਖਾਂਦੇ ਹਨ।

*ਬਹੁਤੁ ਸਿਆਣਪ ਆਵਹਿ ਜਾਹਿ ॥*

ਬਹੁਤੀ ਸਿਆਣਪ ਕਰਕੇ ਗੁਰਮੁਖ ਪਿਆਰਿਉ ! ਉਹ ਕਿਸੇ ਦੀ ਨਹੀਂ ਮੰਨਦਾ। ਸੰਤ ਬਾਬਾ ਕਰਤਾਰ ਸਿੰਘ ਖਾਲਸਾ ਜੀ ਕਥਾ ਵਿਚ ਸਾਨੂੰ ਪ੍ਰਮਾਣ ਪੜ੍ਹਾਇਆ ਕਰਦੇ ਸਨ। ਕਹਿੰਦੇ ਸਨ- ਗੁਰਮੁਖੋ ਹਰ ਇਕ ਭੂਤ ਤੇ ਪ੍ਰੇਤ ਨੂੰ ਕਾਬੂ ਕੀਤਾ ਜਾ ਸਕਦਾ ਹੈ ਪਰ ਖ਼ਬੀਸ ਨਹੀਂ ਕਾਬੂ ਆਉਂਦਾ। ਇਹ ਉਹਨਾਂ ਨੇ ਆਮ ਕਥਾ ਵਿਚ ਪੜ੍ਹਾਉਣਾ। ਅਸੀਂ ਬਤੌਰੇ ਵਿਦਿਆਰਥੀ ਉਹਨਾਂ ਨੂੰ ਬੇਨਤੀ ਕੀਤੀ ਕਿ ਗੁਰਮੁਖੋ, ਕਿਸੇ ਪੋਥੀ ਵਿਚ ਖ਼ਬੀਸ ਦਾ ਜ਼ਿਕਰ ਨਹੀਂ ਆਇਆ, ਪ੍ਰੇਤਾਂ ਦਾ ਜ਼ਿਕਰ ਆਇਆ ਹੈ, ਹੋਰ ਬੜਾ ਕੁਝ ਹੈ, ਇਹ ਖ਼ਬੀਸ ਕੀ ਹੁੰਦੇ ਹਨ ? ਕਹਿਣ ਲੱਗੇ ਉਹ ਮਨੁੱਖ ਜਿਨ੍ਹਾਂ ਨੇ ਜਿਉਂਦਿਆਂ ਕਦੇ ਰੱਬ ਨੂੰ ਨਹੀਂ ਮੰਨਿਆ, ਜੇਕਰ ਉਹ ਕਿਸੇ ਨੂੰ ਚੰਬੜ ਜਾਣ ਤਾਂ ਜਿਹੜੇ ਉਸ ਕੰਮ ਦੇ ਮਾਹਿਰ ਹਨ, ਉਹਨਾਂ ਆਖ਼ਰਕਾਰ ਕਹਿਣਾ ਕਿ ਤੂੰ ਸਹੁੰ ਖਾ ਮੁੜ ਕੇ ਨਹੀਂ ਆਏਂਗਾ। ਜਿਹੜਾ ਜਿਉਂਦਿਆਂ ਨਹੀਂ ਕਿਸੇ ਨੂੰ ਮੰਨਦਾ, ਉਹ ਕਾਹਦੀ ਸਹੁੰ ਮੰਨੇਗਾ, ਉਸਨੂੰ ਕਹਿੰਦੇ ਹਨ ਖ਼ਬੀਸ। ਜਿਵੇਂ ਆਸਾ ਦੀ ਵਾਰ ਦੀਆਂ ਪੰਗਤੀਆਂ ਪੜ੍ਹਦੇ ਹਾਂ - *ਜੇਤਾ ਪੜਿਆ ਤੇਤਾ ਕੜਿਆ॥* ਉਸ ਪ੍ਰਮੇਸ਼ਰ ਦੇ ਨਾਲ ਚਤੁਰਾਈ ਨਹੀਂ ਚਲਦੀ। *ਪੜਿ ਪੜਿ ਭੂਲਹਿ ਚੋਟਾ ਖਾਹਿ ਬਹੁਤੁ ਸਿਆਣਪ ਆਵਹਿ ਜਾਹਿ॥* ਬਹੁਤ ਸਿਆਣਾ ਬਣਨ ਕਰਕੇ, ਚਤੁਰ ਬਣਨ ਕਰਕੇ ਸਗੋਂ ਆਉਣਾ ਜਾਣਾ ਪਏਗਾ। ਬਚਾਂਗੇ ਕਿਵੇਂ ? 'ਭੋਲੇ ਭਾਇ ਮਿਲੇ ਰਘੁਰਾਇਆ॥' ਭੋਲੇ ਭਾਵ ਗੱਲ ਬਣੇਗੀ, ਸਿਆਣਪ ਨਾਲ ਆਉਣਾ ਜਾਣਾ ਪਏਗਾ। ਸਿਆਣਪ ਨਾਲ ਪ੍ਰਮੇਸ਼ਰ ਨੂੰ ਵੱਸ ਨਹੀ ਕੀਤਾ ਜਾ ਸਕਦਾ। ਹਾਂ ਦੁਨੀਆਂ ਦੇ ਪਦਾਰਥਾਂ ਦੀ ਕੁਝ ਕੁ ਪ੍ਰਾਪਤੀ ਕੀਤੀ ਜਾ ਸਕਦੀ ਹੈ।

*ਨਾਮੁ ਜਪੈ ਭਉ ਭੋਜਨੁ ਖਾਇ ॥*

ਗੁਰਮੁਖ ਪਿਆਰਿਆ ! ਜੇਕਰ ਆਪਣੀ ਆਤਮ ਨੂੰ ਬਲਵਾਨ ਬਣਾਉਣਾ ਹੈ ਤਾਂ ਨਾਮ


ਜਪਿਆ ਕਰ ਇਕ ਅਕਾਲ ਪੁਰਖ ਦਾ। ਜਿਵੇਂ ਇਕ ਪਹਿਲਵਾਨ ਨਾਲੇ ਤਾਂ ਚੰਗੀ ਖ਼ੁਰਾਕ ਖਾਂਦਾ ਹੈ ਤੇ ਨਾਲੇ ਵਰਜ਼ਿਸ਼ ਕਰਦਾ ਹੈ। ਜਿਹੜਾ ਨਾਮ ਜੱਪਣਾ ਹੈ ਇਹ ਗੁਰਮੁਖ ਪਿਆਰਿਉ, ਪੰਜਾਂ ਵਿਕਾਰਾਂ ਨੂੰ ਢਾਉਣ ਲਈ ਅਸੀਂ ਬਲੀ ਬਣਨਾ ਹੈ, ਇਹ ਵਰਜ਼ਿਸ਼ ਕਰਨੀ, ਇਹ ਕਸਰਤ ਕਰਨੀ ਹੈ। ਇਹ ਭੋਜਨ ਕਿਹੜਾ ਖਾਣਾ ਹੈ, ਪ੍ਰਮੇਸ਼ਰ ਦਾ ਡਰ ਰੱਖਣਾ ਹੈ। ਗੁਰਮੁਖਾ, ਨਾਮ ਜਪਣ ਰੂਪੀ ਅਭਿਆਸ ਕਰ, ਪ੍ਰਮੇਸ਼ਰ ਦਾ ਭੈਅ ਖਾਣਾ ਕਰ, ਇਸਦੇ ਨਾਲ ਤੂੰ ਪੰਜਾਂ ਵਿਕਾਰਾਂ 'ਤੇ ਹਾਵੀ ਹੋ ਜਾਵੇਂਗਾ, ਜਿੱਤ ਜਾਵੇਂਗਾ।

ਸਤਿਗੁਰੂ ਪੰਚਮ ਪਾਤਿਸ਼ਾਹ ਬੈਠੇ ਹਨ ਆਪਣੀ ਮੌਜ ਵਿਚ ਤੇ ਕਹਿੰਦੇ ਹਨ ਕਿ ਅਸੀਂ ਵੀ ਪਹਿਲਵਾਨ ਹਾਂ। ਪਹਿਲਵਾਨ ਹੱਸਕੇ ਮੌਜ ਵਿਚ ਕਹਿਣ ਲੱਗੇ ਮਹਾਰਾਜ, ਤੁਸੀਂ ਕਦੋਂ ਦੇ ਪਹਿਲਵਾਨ ਬਣ ਗਏ ਹੋ ? ਕਦੇ ਤੁਹਾਨੂੰ ਕੁਸ਼ਤੀ ਕਰਦਿਆਂ ਵੇਖਿਆ ਨਹੀਂ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ- ਸਾਡੀ ਤਾਂ ਦਿਨੇ ਰਾਤ ਪੰਜਾਂ ਨਾਲ ਕੁਸ਼ਤੀ ਚੱਲਦੀ ਰਹਿੰਦੀ ਹੈ। ਪੂਰਨ ਗੁਰੂ ਰਾਮਦਾਸ ਦੀ ਕ੍ਰਿਪਾ ਨਾਲ ਅਸੀਂ ਮਾਲੀ ਲੈ ਲਈ ਹੈ। ਮਾਲੀ ਜਿਹੜਾ ਸਾਰਿਆਂ ਤੋਂ ਤਗੜਾ ਪਹਿਲਵਾਨ ਹੋਵੇ, ਟੂਰਨਾਮੈਂਟ ਹੁੰਦੀ, ਮੇਲੇ ਹੁੰਦੇ, ਨਗਰਾਂ ਵਿਚ ਜਿਹੜਾ ਸਾਰਿਆਂ ਨਾਲੋਂ ਜਿੱਤ ਜਾਵੇ ਪਿਆਰਿਉ, ਉਹਨੂੰ ਕਹਿੰਦੇ ਨੇ ਫਲਾਣਾ ਮਾਲੀ ਜਿੱਤ ਗਿਆ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ ਸਾਡੇ ਰਹਿਬਰ ਕਹਿੰਦੇ ਹਨ ਮੈਂ ਰੱਬ ਦਾ ਪਹਿਲਵਾਨ ਹਾਂ ਭਾਈ ਰੱਬ ਦਾ ਪਹਿਲਵਾਨ।

*"ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥"*

ਗੁਰੂ ਰਾਮਦਾਸ ਜੀ ਦੀ ਕ੍ਰਿਪਾ ਦੇ ਨਾਲ ਮੇਰਾ ਕੋਚ ਗੁਰੂ ਰਾਮਦਾਸ ਹਨ।

*ਮੈ ਗੁਰ ਮਿਲਿ ਉਚ ਦੁਮਾਲੜਾ ॥*

*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ੧੮ ॥*

ਧੰਨ ਗੁਰੂ ਰਾਮਦਾਸ ਮਹਾਰਾਜ ਨੇ ਸਾਡੀ ਕੰਡ ਉੱਤੇ ਹੱਥ ਰਖਿਆ, ਅਸੀਂ ਪੰਜਾਂ ਵਿਕਾਰਾਂ ਨੂੰ ਗੁਰੂ ਦੀ ਕ੍ਰਿਪਾ ਨਾਲ ਢਾਹ ਲਿਆ। ਇਸ ਤਰ੍ਹਾਂ ਭਾਈ ਜਿਹੜੇ ਗੁਰਮੁਖ ਜਨ ਹਨ, ਜਿਨ੍ਹਾਂ ਪ੍ਰਮੇਸ਼ਰ ਦੀ ਭਉ ਰੂਪੀ ਖ਼ੁਰਾਕ ਖਾਧੀ ਹੈ, ਨਾਮ ਦਾ ਅਭਿਆਸ ਕੀਤਾ ਹੈ, ਉਹ ਪੰਜਾਂ ਵਿਕਾਰਾਂ ਨੂੰ ਜਿੱਤ ਗਏ ਹਨ।

*ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥*

ਗੁਰਮੁਖ ਪਿਆਰੇ ਗੁਰੂ ਦੀ ਸੇਵਾ ਕਰਕੇ ਵਾਹਿਗੁਰੂ ਵਿਚ ਲੀਨ ਹੋ ਗਏ ਹਨ ਤੇ ਲੀਨ ਹੋ ਰਹੇ ਹਨ।

*ਪੂਜਿ ਸਿਲਾ ਤੀਰਥ ਬਨ ਵਾਸਾ ॥*

ਗੁਰਦੇਵ ਕਹਿੰਦੇ ਹਨ ਕਿ ਭਾਈ ! ਤੂੰ ਭਾਵੇਂ ਪੱਥਰਾਂ ਦੀ ਪੂਜਾ ਕਰੀ ਜਾਵੇਂ, ਤੀਰਥਾਂ 'ਤੇ ਭੱਟਕੀ ਜਾਵੇਂ ਤੇ ਬਨਾਂ ਵਿਚ ਰਹਿਣ ਲੱਗ ਪਵੇ।

*ਭਰਮਤ ਡੋਲਤ ਭਏ ਉਦਾਸਾ ॥*

ਉਹ ਕਹਿੰਦੇ ਹਨ ਥਾਂ-ਥਾਂ 'ਤੇ ਭਰਮਦੇ ਫਿਰਦੇ ਹਨ। ਮਨ ਵਿਚ ਟਿਕਾਅ ਨਹੀਂ ਤੇ ਸੰਸਾਰ ਵਿਚ ਭਾਵੇਂ ਆਪਣੇ ਆਪ ਨੂੰ ਮਹਾਨ ਪ੍ਰਗਟ ਕਰਦੇ ਹਨ।

*ਮਨਿ ਮੈਲੈ ਸੂਚਾ ਕਿਉ ਹੋਇ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਕੀ ਫ਼ਾਇਦਾ ਪਾਣੀ ਦੀਆਂ ਬਾਲਟੀਆਂ ਰੋੜਨ ਦਾ ਪਿੰਡੇ 'ਤੇ। ਉਹ ਮਿੱਤਰਾ, ਅੰਦਰ ਤਾਂ ਤੇਰਾ ਮੈਲਾ ਹੈ ਨਾ। ਗੁਰੂ ਫ਼ੁਰਮਾਣ ਹੈ -

*"ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥ "*

ਉਹ ਪਿਆਰਿਆ, ਤਨ ਨੂੰ ਬਾਹਰੋਂ ਧੋਈ ਜਾਨੈਂ, ਪਰ ਤੇਰਾ ਮਨ ਤਾਂ ਮੈਲਾ ਹੈ, ਤੇਰਾ ਬਾਹਰ ਦਾ ਧੋਣ ਦਾ ਕੋਈ ਫ਼ਾਇਦਾ ਨਹੀਂ।

*"ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥*
*ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥ ੨ ॥"*

ਭਾਈ ਮਿਤਰਾ ਮਨ ਮੈਲਾ ਹੈ ਤੇ ਮਨ ਕਿਵੇਂ ਧੋਣਾ ਹੈ, ਸਾਨੂੰ ਸਤਿਗੁਰੂ ਪਾਤਿਸ਼ਾਹ ਨੇ ਹਰ ਰੋਜ਼ ਹੀ ਪੱਕਾ ਤਰੀਕਾ ਦੱਸਿਆ ਹੈ ਪਿਆਰਿਆ -

*"ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥"*

ਮਨ ਸੁੱਚਾ ਕਿਉਂ ਹੋਏ ਭਾਈ ਮਿੱਤਰਾ! ਮਨ ਤਾਂ ਮੈਲਾ ਹੈ, ਬਾਹਰਲੀ ਚਮੜੀ ਨੂੰ ਧੋਣ ਦੇ ਨਾਲ ਭਲਾ ਤੂੰ ਸੁੱਚਾ ਕਿਵੇਂ ਹੋਵੇਂਗਾ?

*ਸਾਚਿ ਮਿਲੈ ਪਾਵੈ ਪਤਿ ਸੋਇ ॥ ੬ ॥*

ਹਾਂ, ਜੇ ਸੱਚੇ ਪ੍ਰਮੇਸ਼ਰ ਨਾਲ ਜੁੜ ਜਾਵੇਂ ਤਾਂ ਤੈਨੂੰ ਪਤ-ਇੱਜ਼ਤ ਦੀ ਪ੍ਰਾਪਤੀ ਹੋ ਜਾਵੇਗੀ।

*ਆਚਾਰਾ ਵੀਚਾਰੁ ਸਰੀਰਿ ॥*

ਗੁਰਮੁਖ ਪਿਆਰਿਆ, ਸਾਰਿਆਂ ਤੋਂ ਜ਼ਰੂਰੀ ਕੰਮ ਹੈ ਇਕ ਅਕਾਲ ਪੁਰਖ ਦੀ ਵਿਚਾਰ ਕਰਨੀ। ਆਪਣੇ ਸਰੀਰ ਵਿਚ ਅਥਵਾ ਸਰੀਰ ਨੂੰ ਪ੍ਰਾਪਤ ਕਰਨ ਦਾ ਸਾਡਾ ਮੁੱਖ ਨਿਸ਼ਾਨਾ ਕੀ ਹੈ? ਅਸੀਂ ਤਾਂ ਦਿਨੇ ਰਾਤ ਪੋਚਾ ਪਾਚੀ ਵਿਚ ਲੱਗੇ ਰਹਿੰਦੇ ਹਾਂ। ਇਹ ਸਰੀਰ ਦਾ ਪ੍ਰਯੋਜਨ ਨਹੀਂ, ਸਰੀਰ ਦਾ ਪ੍ਰਯੋਜਨ ਹੈ ਵਿਚਾਰ ਕਰਨੀ।

*"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥"*

ਆਪਣੇ ਮੁੱਢ ਨੂੰ ਪਛਾਣੀਏ, ਆਪਣੇ ਆਪ ਬਾਰੇ ਵਿਚਾਰ ਕਰੀਏ।

*ਆਦਿ ਜੁਗਾਦਿ ਸਹਜਿ ਮਨੁ ਧੀਰਿ ॥*

ਜਿਹੜਾ ਆਦਿ ਦੇ ਵਿਚ ਹੈ, ਜਿਹੜਾ ਜੁਗਾਂ ਦੇ ਆਰੰਭ ਵਿਚ ਹੈ, ਉਸ ਪ੍ਰਮੇਸ਼ਰ ਦੇ

ਵਿਚ ਆਪਣੇ ਮਨ ਨੂੰ ਅਡੋਲ ਕਰਕੇ ਗੁਰਮੁਖ ਪਿਆਰਿਆ, ਧੀਰਜ ਹੌਂਸਲਾ ਕਰ, ਮਨ ਨੂੰ ਟਿਕਾਅ।

*ਪਲ ਪੰਕਜ ਮਹਿ ਕੋਟਿ ਉਧਾਰੇ ॥*

ਤੂੰ ਕੈਸਾ ਸਮਰੱਥ ਹੈਂ, ਮੇਰੇ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਪਲ ਦੇ ਵਿਚ ਹੀ ਉਹਨਾਂ ਨੇ ਕਰੋੜਾਂ ਦੀ ਕਲਿਆਣ ਕਰ ਦਿੱਤੀ ਅਥਵਾ ਇਸਦਾ ਅਨਵੇ ਕਰਕੇ ਦੂਜਾ ਅਰਥ ਇਹ ਹੈ - ਪੰਕਿਜ ਨਾਮ ਹੁੰਦਾ ਹੈ ਚਿੱਕੜ ਦਾ ਵੈਸੇ 'ਜ' ਥੱਲੇ ਔਂਕੜ ਨਹੀਂ। ਜੇ ਔਂਕੜ ਹੁੰਦਾ ਤਾਂ ਬਣਨਾ ਸੀ ਚਿੱਕੜ। ਇਸ ਦਿਸਦੇ ਵਿਕਾਰਾਂ ਦੇ ਚਿਕੜ ਦੇ ਵਿਚੋਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਨੇ ਪਲ ਦੇ ਵਿਚ ਹੀ ਕਰੋੜਾਂ ਦੀ ਕਲਿਆਣ ਕਰ ਦਿੱਤੀ, ਕਈਆਂ ਨੂੰ ਕੱਢ ਦਿੱਤਾ।

*ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ ੭ ॥*

ਬੇਨਤੀ ਕਰੀਏ ਕਿ ਸਤਿਗੁਰੂ ਜੀ ਕ੍ਰਿਪਾ ਕਰੋ ਆਪਣੇ ਨਾਲ ਮਿਲਾ ਲਉ ਜੀ।

*ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥*

ਹੇ ਮੇਰੇ ਵਾਹਿਗੁਰੂ, ਮੈਂ ਕਿਸਦੇ ਅੱਗੇ ਤੁਹਾਡੀ ਸਿਫ਼ਤਿ ਸਾਲਾਹ ਕਰਾਂ।

*ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥*

ਸਾਨੂੰ ਤਾਂ ਤੁਹਾਡੇ ਤੋਂ ਬਿਨਾਂ ਹੋਰ ਦੂਜਾ ਹੈ ਹੀ ਨਹੀਂ। ਅਸੀਂ ਕਿਸਨੂੰ ਮੰਨੀਏ ?

*ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥*

ਇਹ ਹੈ ਸਹਿਜ ਅਵਸਥਾ। ਵਾਹਿਗੁਰੂ ਜਿਵੇਂ ਵੀ ਤੈਨੂੰ ਭਾਉਂਦਾ ਹੈ, ਸਾਨੂੰ ਉਸੇ ਅਵਸਥਾ ਵਿਚ ਰੱਖ।

*ਨਾਨਕ ਸਹਜਿ ਭਾਇ ਗੁਣ ਗਾਇ ॥ ੮ ॥ ੨ ॥*

ਗੁਰਮੁਖ ਪਿਆਰੇ ! ਗੁਰੂ ਦੇ ਉਪਦੇਸ਼ ਦੁਆਰਾ ਉਸ ਪ੍ਰਮੇਸ਼ਰ ਦਾ ਚਿੰਤਨ ਕਰ। ਅਸੀਂ ਅਨੰਦ ਸਾਹਿਬ ਦੇ ਵਿਚ ਇਹ ਪੰਗਤੀ ਪੜ੍ਹਦੇ ਹਾਂ -

*"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*

*ਕਹਿੰਦੇ ਕਚੇ ਸੁਣਦੇ ਕਚੇ ਕਚੀ ਆਖ ਵਿਖਾਣੀ॥"*

ਜਿਹੜਾ ਗੁਰੂ ਦਾ ਉਪਦੇਸ਼ ਹੈ ਉਸਦੇ ਵਿਚ ਕਚਿਆਈ ਨਹੀਂ, ਜਿਹੜੇ ਬੰਦੇ ਦੇ ਵਿਚਾਰ ਹਨ ਉਸਦੇ ਵਿਚ ਕਮੀਆਂ ਹੋਣਗੀਆਂ। ਜਦੋਂ ਕਿਤੇ ਕਥਾ ਹੁੰਦੀ ਹੈ ਤਾਂ ਆਮ ਰਿਵਾਜ ਮੁਤਾਬਿਕ ਅਸੀਂ ਜਿਸਦਾ ਬਹੁਤਾ ਸਤਿਕਾਰ ਕਰੀਏ, ਉਸ ਨੂੰ ਸੱਜੇ ਪਾਸੇ ਬਿਠਾਉਂਦੇ ਹਾਂ। ਬੜਾ ਤਗੜਾ ਵਿਦਵਾਨ ਹੋਵੇ, ਕਥਾਵਾਚਕ ਗਿਆਨੀ ਕੋਈ ਸੰਤ ਮਹੰਤ ਜਦੋਂ ਉਹ ਕਥਾ ਕਰਦਾ ਹੈ ਉਸ ਨੂੰ ਅਸੀਂ ਖੱਬੇ ਪਾਸੇ ਬਿਠਾਉਂਦੇ ਹਾਂ, ਪਰੰਤੂ ਪਾਠ ਕਰਨ ਵਾਲਾ ਉਸਨੂੰ ਭਾਵੇਂ ਗੁਰਬਾਣੀ ਦੇ ਅਰਥ ਨਾ ਵੀ ਆਉਂਦੇ ਹੋਣ, ਉਸਨੂੰ ਸੱਜੇ ਪਾਸੇ ਬਿਠਾਇਆ ਜਾਂਦਾ ਹੈ।

ਅਸੂਲਨ ਤੌਰ 'ਤੇ ਉਸਦਾ ਅਹੁਦਾ ਉਦੋਂ ਉੱਚਾ ਹੈ, ਕਿਉਂਕਿ ਜਿਸ ਗੁਰਮੁਖ ਪਿਆਰੇ ਨੇ ਗੁਰਬਾਣੀ ਦਾ ਪਾਠ ਕਰਨਾ ਹੈ, ਉਸਨੇ ਕੋਈ ਵੀ ਕੱਚੀ ਗੱਲ ਨਹੀਂ ਕਰਨੀ। ਉਹਦੇ ਵਿਚ ਕਿਸੇ ਪ੍ਰਕਾਰ ਦੀ ਖ਼ਾਮੀ ਨਹੀਂ ਹੋਣੀ। ਜਿਹੜਾ ਬੰਦਾ ਕਥਾ ਕਰੇਗਾ, ਕਿੰਨਾ ਵੀ ਵਿਦਵਾਨ ਹੋਵੇ, ਕਿੰਨਾ ਵੀ ਸਿਆਣਾ ਹੋਵੇ, ਉਹ ਆਪਣੀ ਬੁੱਧੀ ਦੇ ਮੁਤਾਬਿਕ ਕੋਈ ਨਾ ਕੋਈ ਕੱਚੀ ਗੱਲ ਕਰ ਜਾਵੇਗਾ, ਉਸਦਾ ਨੰਬਰ 2 ਹੋ ਜਾਵੇਗਾ। ਇਸ ਕਰਕੇ ਦੂਜੇ ਨੰਬਰ 'ਤੇ ਹੈ, ਤਾਈਓਂ ਖੱਬੇ ਪਾਸੇ ਬਿਠਾਇਆ ਜਾਂਦਾ ਹੈ। ਕਹਿਣ ਤੋਂ ਭਾਵ ਪੰਗਤੀ ਇਹ ਆਈ ਸੀ - *ਨਾਨਕ ਸਹਜਿ ਭਾਇ ਗੁਣ ਗਾਇ॥* ਗੁਰਮੁਖਾ ! ਗੁਰੂ ਦੇ ਉਪਦੇਸ਼ ਦੁਆਰਾ ਪ੍ਰਮੇਸ਼ਰ ਦਾ ਚਿੰਤਨ ਕਰ ਕਿਉਂਕਿ ਬੰਦੇ ਦੇ ਵਿਚਾਰਾਂ ਵਿਚ ਕਮੀ ਹੋ ਸਕਦੀ ਹੈ ਪਰ ਗੁਰੂ ਦੇ ਵਿਚਾਰਾਂ ਵਿਚ ਕਮੀ ਕੋਈ ਨਹੀਂ। ਜਿਹੜਾ ਗੁਰੂ ਦਾ ਉਪਦੇਸ਼ ਹੈ ਨਾ ਉਹ ਕੇਵਲ ਤੇ ਕੇਵਲ ਅਕਾਲ ਪੁਰਖ ਨਾਲ ਜੋੜਦਾ ਹੈ। ਗੁਰੂ ਨੇ ਸਾਨੂੰ ਚਿੰਤਨ ਕਰਨ ਦਾ ਢੰਗ ਵੀ ਦੱਸਿਆ ਹੈ- *"ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥ ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥ ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥"* ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਹੋ ਜਿਹੀ ਅਵਸਥਾ ਵਾਲੇ ਵਿਰਲੇ ਹੀ ਕੋਈ ਮਿਲਦੇ ਹਨ, ਇਸ ਕਰਕੇ ਗੁਰੂ ਦੀ ਦੱਸੀ ਹੋਈ ਤਕਨੀਕ ਦੁਆਰਾ, ਗੁਰੂ ਦੇ ਦੱਸੇ ਹੋਏ ਢੰਗ ਦੁਆਰਾ ਅਰਾਧਨਾ ਕਰ। ਆਪਾਂ ਕਈ ਵੇਰਾਂ ਗੁਰੂ ਦੀ ਰੀਸ ਕਰਨ ਲੱਗ ਪੈਂਦੇ ਹਾਂ, ਇਹ ਗ਼ਲਤ ਹੈ। ਸਾਥੋਂ ਗੁਰੂ ਦੀ ਰੀਸ ਨਹੀਂ ਹੋਣੀ। ਅਸੀਂ ਗੁਰੂ ਦੇ ਹੁਕਮ 'ਤੇ ਚੱਲਣ ਦਾ ਉਪਰਾਲਾ ਕਰਨਾ ਹੈ। ਗੁਰੂ ਦੀ ਰੀਸ ਕਰਨਾ ਚਾਹੀਏ ਤਾਂ ਅਸੀਂ ਤੱਤੀ ਤਵੀ 'ਤੇ ਬੈਠ ਜਾਵਾਂਗੇ, ਨਹੀਂ ਬੈਠਿਆ ਜਾਣਾ। ਗੁਰੂ ਦੀ ਰੀਸ ਕਰੀਏ ਤਾਂ ਗੁਰੂ ਪੁੱਤਰ ਦੀਆਂ ਲੋਥਾਂ ਤੋਂ ਲੰਘ ਕੇ ਵੀ ਕਹਿ ਦੇਂਦਾ ਹੈ

*"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥"*

ਇਹ ਗੁਰੂ ਕਹਿੰਦਾ ਹੈ -

*"ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ॥"*

ਭਲਾ ਸਾਡੇ ਮੂੰਹੋਂ ਪੁੱਤਰ ਮਰਵਾ ਕੇ ਗੱਲ ਕਹੀ ਜਾਏਗੀ ? ਨਹੀਂ। ਗੁਰੂ ਜੀ ਕਸ਼ਮੀਰੀ ਪੰਡਤਾਂ ਨੂੰ ਕਹਿੰਦੇ ਹਨ - "ਪੰਡਿਤ ਜੀ ਘਬਰਾਉ ਨਾ, ਤੁਹਾਡਾ ਘਰ ਵੱਸਦਾ ਰਹੇ ਮੈਂ ਸੀਸ ਦੇ ਦੇਵਾਂਗਾ।" ਇਹ ਗੁਰੂ ਹੀ ਕਹਿ ਸਕਦਾ ਹੈ, ਸਾਥੋਂ ਨਹੀਂ ਕਿਹਾ ਜਾਣਾ। ਇਸ ਕਰਕੇ ਚੰਗਾ ਇਹ ਹੈ ਕਿ ਅਸੀਂ ਗੁਰੂ ਦੇ ਹੁਕਮ ਨੂੰ ਮੰਨੀਏ, ਗੁਰੂ ਦੀ ਰੀਸ ਨਾ ਕਰੀਏ। ਹੇ ਗੁਰੂ ਕੇ ਸਿੱਖੋ ! ਗੁਰੂ ਕੀ ਰੀਸ ਨਾ ਕਰੋ। ਜੋ ਗੁਰੂ ਨੇ ਹੁਕਮ ਕੀਤਾ ਉਸਦੇ ਮੁਤਾਬਿਕ ਚਲੀਏ, ਗੁਰੂ ਕਾ ਸ਼ਬਦ ਅਰਾਧੀਏ। ਗੁਰੂ ਦੇ ਉਪਦੇਸ਼ ਦੁਆਰਾ ਪ੍ਰਮੇਸ਼ਰ ਦਾ ਚਿੰਤਨ ਕਰੀਏ।

*ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥*

ਪਿਆਰਿਆ ! ਜੇਕਰ ਤੇਰੇ ਅੰਦਰ ਵਿਰਾਗ ਹੋਵੇਗਾ, ਵਿਸ਼ੇਸ਼ ਪ੍ਰੇਮ ਹੋਵੇਗਾ, ਤਾਂ ਨਾਮ

ਦਾ ਰੰਗ ਚੜ੍ਹ ਜਾਵੇਗਾ।

*ਜੀਤੇ ਪੰਚ ਬੈਰਾਈਆ*

ਜਿਹਨਾਂ ਗੁਰਮੁਖਾਂ ਪਿਆਰਿਆਂ ਨੂੰ ਪ੍ਰਮੇਸ਼ਰ ਦੇ ਪ੍ਰੇਮ ਦਾ ਰੰਗ ਚੜ੍ਹ ਗਿਆ ਹੈ, ਉਹਨਾਂ ਨੇ ਪੰਜ ਵੈਰੀਆਂ ਨੂੰ ਜਿੱਤ ਲਿਆ ਹੈ।

*ਨਾਨਕ ਸਫਲ ਮਾਰੂ ਇਹੁ ਰਾਗੁ ॥ ੩ ॥*

ਮਾਰੂ ਰਾਗ ਦਾ ਕੀਰਤਨ ਕਰਦੇ ਹੋਏ ਗੁਰਮੁਖ ਜਨ ਕਹਿੰਦੇ ਹਨ ਕਿ ਮਾਰੂ ਰਾਗ ਦਾ ਉਚਾਰਿਆ ਤੇਰਾ ਕੀਰਤਨ ਕੀਤਾ ਤਾਂ ਸਫਲਾ ਹੈ ਜੇ ਤੂੰ ਪੰਜਾਂ ਵਿਕਾਰਾਂ ਨੂੰ ਜਿੱਤ ਜਾਵੇਂ।

*ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥*

ਇਸ ਸਲੋਕ ਦੀ ਗੁਰਮੁਖ ਪਿਆਰਿਓ ਇਕ ਛੋਟੀ ਜਿਹੀ ਟੂਕ ਹੈ। ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਦੇ ਕੋਲੋਂ ਇਕ ਬ੍ਰਾਹਮਣ ਮੰਗਦਾ ਹੈ ਕਿ ਕੁਛ ਨਾ ਕੁਛ ਮੈਨੂੰ ਖ਼ੈਰ ਪਾਉ। ਸਤਿਗੁਰੂ ਪਾਤਿਸ਼ਾਹ ਮਹਾਰਾਜ ਨੇ ਉਸਨੂੰ ਥੋੜ੍ਹੀ ਬਹੁਤੀ ਮਾਇਆ ਦਿੱਤੀ। ਜਿਹੜਾ ਮੰਗਤਾ ਹੁੰਦਾ ਹੈ, ਕੰਨ ਪਾਟਾ ਹੁੰਦਾ ਹੈ। ਕਲ ਮੈਨੂੰ ਇਕ ਮਿਲਿਆ ਨੌਜਵਾਨ ਕਹਿੰਦਾ ਗਿਆਨੀ ਜੀ ਡੇਢ ਸੌ ਰੁਪਇਆ ਮੇਰੇ ਕੋਲ ਹੈ ਤੇ ਜੇ ਮੈਨੂੰ ਹੋਰ ਮਾਇਆ ਦਿਉ ਤਾਂ ਮੈਂ ਗੁਲੂਕੋਸ ਲਵਾਵਾਂ। ਮੈਂ ਕਿਹਾ ਤੂੰ ਨਸ਼ਾ ਲਿਆਉਣ ਲਈ ਲੈਣਾ ਹੈ। ਉਸਨੇ ਪੈਸੇ ਵੇਖੇ ਤੇ ਸੰਗਤ ਦੇਂਦੀ ਮੈਂ ਵੀ ਹੁਣ ਚਾਰ ਦਿਨ ਨਸ਼ੇ ਦੀਆਂ ਗੋਲੀਆਂ ਖਾ ਲਵਾਂ ਭੂਕ ਦੇ ਬਹਾਨੇ। ਇਹ ਹਾਲਤ ਹੈ ਸਾਡੀ। ਬ੍ਰਾਹਮਣ ਕਹਿਣ ਲੱਗਾ ਜੀ ਥੋੜ੍ਹੇ ਹਨ। ਸਤਿਗੁਰੂ ਪਾਤਿਸ਼ਾਹ ਕਹਿੰਦੇ ਉਹ ਭਗਤਾ ਕਿਹੜੇ ਪਾਸੇ ਪਿਆ ਹੈਂ ? ਮੰਗਤਿਆਂ ਕੋਲੋਂ ਨਾ ਮੰਗ। ਇਕ ਅਕਾਲ ਪੁਰਖ ਦੇ ਅੱਗੇ ਅਰਦਾਸ ਕਰ। ਇਹ ਸਲੋਕ ਇਕ ਬ੍ਰਾਹਮਣ ਦੇ ਪ੍ਰਥਾਇ ਹੈ। ਕਹਿਣ ਲੱਗਾ ਮਹਾਰਾਜ ਕੀ ਕਿਹਾ ? ਕਹਿੰਦੇ ਮਗਰ ਮਗਰ ਬੋਲੀਂ ਜਿਵੇਂ ਮੁਹਾਰਨੀ ਪੜ੍ਹੀਦੀ ਹੈ - ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ॥ ਕਿਤੜੇ ਕਹਿੰਦੇ ਮੰਗਣ ਨੂੰ ਜੇ ਤੂੰ ਮੇਰੀ ਮੰਨ ਜਾਵੇਂ, ਜੇ ਤੂੰ ਮੇਰਾ ਬਣ ਜਾਵੇਂ ਤਾਂ ਲੱਖਾਂ ਜਿਹੜੇ ਤੇਰੇ ਦਰ ਦੇ ਮੰਗਤੇ ਨੇ ਉਹ ਮੇਰੇ ਕੋਲੋ ਮੰਗਣ ਲੱਗ ਪੈਣਗੇ, ਜੇ ਤੂੰ ਮੇਰਾ ਇਕ ਬਣ ਜਾਵੇ ਤਾਂ

*ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥ ੪ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਉਸਨੂੰ ਬ੍ਰਾਹਮਣ ਨਹੀਂ ਕਹਿਣਾ ਚਾਹੀਦਾ। ਬ੍ਰਾਹਮਣ ਲਫ਼ਜ਼ ਬੜਾ ਉੱਚਾ ਹੈ। ਬ੍ਰਾਹਮਣ ਬਣਿਆ ਨਹੀਂ ਜਾਂਦਾ। ਇਕ ਹੁੰਦਾ ਹੈ ਬਾਮਣ, ਇਕ ਹੁੰਦਾ ਹੈ ਬ੍ਰਾਹਮਣ। ਬ੍ਰਾਹਮਣ ਦਾ ਅਰਥ ਹੈ ਬ੍ਰਹਮ ਜਲੰਤੀ ਕੀ ਬ੍ਰਾਹਮਣਾ। ਸਲੋਕ ਹੈ ਸੰਸਕ੍ਰਿਤ ਦਾ ਬ੍ਰਾਹਮਣ ਜਾਨਣ ਵਾਲਿਆਂ ਨੂੰ ਕਹਿੰਦੇ ਨੇ ਬ੍ਰਾਹਮਣ, ਪਰ ਉਹ ਕਿਸੇ ਜਾਤ-ਬਰਾਦਰੀ ਦਾ ਹੋਵੇ। ਇਥੇ ਜਾਤ-ਪਾਤ ਨਹੀਂ। ਬਾਮਣ ਦਾ ਅਰਥ ਹੈ ਜਿਹੜਾ ਬ੍ਰਹਮ ਦੇ ਨਾਲ ਨਹੀ ਜੁੜਿਆ ਕੇਵਲ ਲਿਬਾਸੀ ਭੇਖੀ ਬਾਮਣ ਹੈ। ਜਿਸ ਪ੍ਰਮੇਸ਼ਰ ਨੇ ਪੈਦਾ ਕੀਤਾ ਹੈ ਜੇ ਉਸਨੂੰ

ਭੁੱਲ ਜਾਈਏ ਤਾਂ ਕਹਿੰਦੇ ਹਨ ਉਸ ਬੰਦੇ ਦਾ ਜਨਮ ਇਵੇਂ ਹੀ ਚਲਾ ਗਿਆ।

*ਸੋਰਠਿ ਸੋ ਰਸੁ ਪੀਜੀਐ*

ਗੁਰਮੁਖਾ, ਸੋਰਠ ਰਾਗ ਇਹ ਕਹਿੰਦਾ ਹੈ ਕਿ ਉਸ ਬ੍ਰਹਮਾ ਰਸ ਨੂੰ ਪੀਣਾ ਕਰ।

*ਕਬਹੂ ਨ ਫੀਕਾ ਹੋਇ ॥*

ਉਹ ਰਸ ਇਹੋ ਜਿਹਾ ਜਿਹੜਾ ਫਿੱਕਾ ਨਹੀਂ ਹੁੰਦਾ। ਉਹ ਤਾਂ ਉਬਲਦੀ ਦੇਗ ਵਿਚ ਵੀ ਬੈਠ ਜਾਈਏ ਫੇਰ ਵੀ ਜੀਅ ਕਰਦਾ ਹੈ ਕਿ ਕਹੀ ਜਾਈਏ – "ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ॥" ਉਸ ਪ੍ਰਮੇਸ਼ਰ ਦਾ, ਬ੍ਰਹਮਾ ਨੰਦ ਦਾ ਰਸ ਜਿਹੜਾ ਹੈ ਉਹ ਫਿੱਕਾ ਨਹੀਂ ਹੁੰਦਾ।

*ਨਾਨਕ ਰਾਮ ਨਾਮ ਗੁਨ ਗਾਈਅਹਿ*

ਗੁਰਮੁਖ ਪਿਆਰਿਆ, ਰਾਮ ਦਾ ਨਾਮ ਲੈ। ਕਿਵੇਂ ਲਈਦਾ ਹੈ ? ਉਸ ਦਾ ਗੁਣ ਗਾਨ ਕਰੀਏ।

*ਦਰਗਹ ਨਿਰਮਲ ਸੋਇ ॥ ੫ ॥*

ਪਿਆਰਿਆ, ਪ੍ਰਮੇਸ਼ਰ ਦੀ ਦਰਗਾਹ ਵਿਚ ਤੂੰ ਸੁਰਖ਼ਰੂ ਹੋ ਕੇ ਜਾਏਂਗਾ। ਜਿਹੜੀ ਅਵਿੱਦਿਆ ਦੀ ਮੈਲ ਹੈ, ਜਿਹੜੀ ਅਵਰਨ ਦੀ ਮੈਲ ਹੈ, ਜਿਹੜੀ ਮਨ ਦੀ ਮੈਲ ਹੈ, ਉਹ ਲਹਿ ਜਾਏਗੀ।

*ਜੋ ਪ੍ਰਭਿ ਰਖੇ ਆਪਿ*

ਜਿਸਦੀ ਰੱਖਿਆ ਉਹ ਆਪ ਵਾਹਿਗੁਰੂ ਕਰੇ।

*ਤਿਨ ਕੋਇ ਨ ਮਾਰਈ ॥*

ਕਹਿੰਦੇ ਹਨ ਕਿ ਉਸਨੂੰ ਕੋਈ ਵੀ ਮਾਰਨ ਵਾਲਾ ਨਹੀਂ ਜੰਮਿਆ। ਜਿਸ ਤਰ੍ਹਾਂ ਭਾਈ ਮਹਿਤਾਬ ਸਿੰਘ ਦੇ ਪੁੱਤਰ ਨੂੰ ਮਾਰਨ ਲਈ ਪਈ ਹਕੂਮਤ। ਬਾਕੀ ਦੀ ਧੌਣ ਲਹਿ ਗਈ ਪਰ ਸ਼ਾਹ-ਰਗ ਅੜੀ ਰਹੀ। ਕਮੋਹ ਨਗਰ ਦੀ ਬੀਬੀ ਸਾਗ ਲੈਣ ਵਾਸਤੇ ਆਈ ਸੀ, ਚੁੱਕ ਕੇ ਲੈ ਗਈ, ਪਾਲਣਾ ਕੀਤੀ, ਵਾਹਿਗੁਰੂ ਨੇ ਜਾਨ ਬਖਸ਼ੀ ਕੀਤੀ ਅਤੇ ਉਸ ਭਾਈ ਮਹਿਤਾਬ ਸਿੰਘ ਦੇ ਪੁੱਤਰ ਮੀਰੀ ਸਿੰਘ ਦੇ ਘਰ ਸਾਡੇ ਕੌਮ ਦਾ ਵਿਦਵਾਨ ਪੈਦਾ ਹੋਇਆ ਭਾਈ ਰਤਨ ਸਿੰਘ ਭੰਗੂ। ਨਾ ਕਿਸੇ ਗੁਲੂਕੋਸ ਲਾਇਆ, ਨਾ ਕਿਸੇ ਇੰਨਜੈਕਸ਼ਨ, ਨਾ ਕੋਈ ਗੋਲੀ ਕਿਸੇ ਪ੍ਰਕਾਰ ਦੀ ਕੋਈ ਤਾਕਤ ਦੀ ਦਵਾਈ। ਵਾਹਿਗੁਰੂ ਰੱਖਣ ਵਾਲਾ ਵਾਹਿਗੁਰੂ, ਸੋ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜਿਸਨੂੰ ਪ੍ਰਮੇਸ਼ਰ ਰੱਖਦਾ ਹੈ, ਉਸਨੂੰ ਕੋਈ ਵੀ ਮਾਰ ਨਹੀਂ ਸਕਦਾ।

*ਅੰਦਰਿ ਨਾਮੁ ਨਿਧਾਨੁ*

ਜਿਹੜੇ ਗੁਰਮੁਖ ਹਨ, ਉਹਨਾਂ ਦੇ ਅੰਦਰ ਨਾਮ ਦਾ ਖ਼ਜ਼ਾਨਾ ਹੈ।

*ਸਦਾ ਗੁਣ ਸਾਰਈ ॥*

ਸਦਾ ਵਾਸਤੇ ਪ੍ਰਮੇਸ਼ਰ ਦੇ ਸ੍ਰੇਸ਼ਠ ਗੁਣਾਂ ਦਾ ਜ਼ਿਕਰ ਕਰਦੇ ਹਨ।

*ਏਕਾ ਟੇਕ ਅਗੰਮ*

ਉਹਨਾਂ ਨੇ ਗੰਮ ਤੋਂ ਰਹਿਤ ਇਕ ਪ੍ਰਮੇਸ਼ਰ ਦਾ ਓਟ ਆਸਰਾ ਟੇਕ ਆਸਰਾ ਲੈਣਾ ਕੀਤਾ ਹੈ।

*ਮਨਿ ਤਨਿ ਪ੍ਰਭੁ ਧਾਰਈ ॥*

ਕਹਿੰਦੇ ਹਨ ਕਿ ਮਨ ਕਰਕੇ ਤੇ ਸਰੀਰ ਕਰਕੇ ਪ੍ਰਮੇਸ਼ਰ ਦਾ ਆਸਰਾ ਭਾਲਦੇ ਹਨ, ਤੱਕਦੇ ਹਨ।

*ਲਗਾ ਰੰਗੁ ਅਪਾਰੁ*

ਫੇਰ ਗੁਰਮੁਖ ਪਿਆਰਿਉ ਪਾਰਾਵਾਰ ਤੋਂ ਰਹਿਤ ਇਹੋ ਜਿਹਾ ਰੰਗ ਚੜ੍ਹ ਜਾਂਦਾ ਹੈ।

*ਕੋ ਨ ਉਤਾਰਈ ॥*

ਉਹ ਰੰਗ ਅਜਿਹਾ ਹੈ ਜਿਸਨੂੰ ਕੋਈ ਰੰਗ ਉਤਾਰ ਨਹੀਂ ਸਕਦਾ, ਭਾਵੇਂ ਕੋਈ ਖੋਪੜੀ ਲਾਹ ਲਏ, ਭਾਵੇਂ ਕੋਈ ਬੰਦ-ਬੰਦ ਕੱਟ ਲਏ, ਭਾਵੇਂ ਆਰੇ ਨਾਲ ਚੀਰ ਦੇਣ, ਭਾਵੇਂ ਚਰਖੜੀ 'ਤੇ ਚਾੜ੍ਹ ਦੇਣ, ਭਾਵੇਂ ਬੱਚਿਆਂ ਦੇ ਟੋਟੇ ਕਰਕੇ ਝੋਲੀਆਂ ਵਿਚ ਪਾ ਦੇਣ, ਉਹ ਰੰਗ ਲਹਿੰਦਾ ਨਹੀਂ। ਰਾਮ ਰੰਗ ਕਦੇ ਉਤਰ ਨਾ ਜਾਏ।

*ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ ॥*

ਜਿਹੜੇ ਗੁਰਮੁਖ ਜਨ ਗੁਰੂ ਦੇ ਦੱਸੇ ਤਰੀਕੇ ਮੁਤਾਬਿਕ ਹਰੀ ਦੇ ਗੁਣ ਗਾਉਂਦੇ ਹਨ, ਅੰਤਰ ਅਵਸਥਾ ਦੇ ਨਾਲ ਪ੍ਰਮੇਸ਼ਰ ਦਾ ਚਿੰਤਨ ਕਰਦੇ ਹਨ, ਉਹਨਾਂ ਨੇ ਸ੍ਰੇਸ਼ਟ ਅਨੰਦ ਨੂੰ ਪ੍ਰਾਪਤ ਕਰ ਲਿਆ ਹੈ।

*ਨਾਨਕ ਨਾਮੁ ਨਿਧਾਨੁ*

ਪਿਆਰਿਆ, ਸਤਿਗੁਰੂ ਮਹਾਰਾਜ ਕਹਿੰਦੇ ਹਨ ਕਿ ਪ੍ਰਮੇਸ਼ਰ ਦਾ ਨਾਮ ਇਕ ਅਮੋਲਕ ਅਖੁੱਟ ਖ਼ਜ਼ਾਨਾ ਹੈ।

*ਰਿਦੈ ਉਰਿ ਹਾਰਈ ॥ ੬ ॥*

ਉਸ ਪ੍ਰਮੇਸ਼ਰ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਧਾਰਣ ਕਰ।

*ਕਰੇ ਸੁ ਚੰਗਾ ਮਾਨਿ*

ਜੋ ਪ੍ਰਮੇਸ਼ਰ ਕਰਦਾ ਹੈ, ਉਸਨੂੰ ਚੰਗਾ ਕਰਕੇ ਮੰਨ।

*ਦੁਯੀ ਗਣਤ ਲਾਹਿ ॥*

ਇਹ ਜਿਹੜੀਆਂ ਦੂਜੇ ਪਾਸੇ ਦੀਆਂ ਗਿਣਤੀਆਂ ਕਰਦਾ ਹੈਂ, ਹੋਰਨਾਂ ਦੀ ਝਾਕ ਰੱਖਦਾ ਹੈਂ, ਇਸਨੂੰ ਲਾਹ ਦੇ ਪਿਆਰਿਆ !

*ਅਪਣੀ ਨਦਰਿ ਨਿਹਾਲਿ*

ਅਰਦਾਸ ਕਰ ਵਾਹਿਗੁਰੂ ਦੇ ਅੱਗੇ ਕਿ ਹੇ ਵਾਹਿਗੁਰੂ ! ਤੂੰ ਸਾਡੇ 'ਤੇ ਨਿਗਾਹ ਕਰਕੇ ਬਖ਼ਸ਼ੀਸ਼ ਕਰ। ਤੂੰ ਸਾਡੇ ਦੁੱਖਾਂ ਨੂੰ ਕੱਟ ਦੇ।

*ਆਪੇ ਲੈਹੁ ਲਾਇ ॥*

ਨਾ ਇਹ ਕਿਹਾ ਕਰੋ ਕਿ ਅਸੀਂ ਬਹੁਤੀ ਬਾਣੀ ਪੜ੍ਹਦੇ ਹਾਂ। ਤੈਨੂੰ ਕ੍ਰਿਪਾ ਕਰਨੀ ਪਏਗੀ, ਇਹ ਵੀ ਨਹੀਂ ਕਹਿਣਾ। ਇਹ ਕਹਿਣਾ ਹੈ ਕਿ ਮਹਾਰਾਜ ਮੇਰੇ ਕੋਲੋਂ ਬਾਣੀ ਵੀ ਤੂੰ ਹੀ ਪੜ੍ਹਾਉਣੀ ਹੈ। ਮੈਨੂੰ ਆਪ ਇਸ ਚੰਗੇ ਪਾਸੇ ਤੂੰ ਹੀ ਲਾਉਣਾ ਹੈ।

*ਜਨ ਦੇਹੁ ਮਤੀ ਉਪਦੇਸੁ*

ਮਹਾਰਾਜ ਮੈਂ ਤੁਹਾਡਾ ਦਾਸ ਹਾਂ, ਮੈਨੂੰ ਸ੍ਰੇਸ਼ਟ ਉਪਦੇਸ਼ ਦੇਣ ਦੀ ਕਿਰਪਾ ਕਰੋ ਆਪਣਾ ਦਾਸ ਜਾਣ ਕੇ।

*ਵਿਚਹੁ ਭਰਮੁ ਜਾਇ ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਕਹਿੰਦੇ ਹਨ ਕਿ ਸਿੱਖਾ, ਕਿਤੇ ਤੇਰਾ ਇਹੋ ਜਿਹਾ ਮਨ ਨਿਰਮਲ ਹੋ ਜਾਏ, ਤੇਰੇ ਅੰਦਰ ਇੰਨੀ ਨਿਮਰਤਾ ਆ ਜਾਏ ਤਾਂ ਜਿਹੜੇ ਭਰਮ ਹਨ ਤੇਰੇ ਅੰਦਰ, ਉਹ ਪ੍ਰਮੇਸ਼ਰ ਕੱਢ ਦੇਵੇਗਾ।

*ਜੋ ਧੁਰਿ ਲਿਖਿਆ ਲੇਖੁ*

ਜਿਹੜੇ ਗੁਰਮੁਖੋ ਧੁਰੋਂ ਲਿਖੇ ਹੋਏ ਲੇਖ ਹਨ।

*ਸੋਈ ਸਭ ਕਮਾਇ ॥*

ਉਹ ਭਾਈ ਕਮਾਣੇ ਪੈਣਗੇ। ਜਿਹੜੇ ਕੀਤੇ ਕਰਮ ਭੋਗਣੇ ਹੀ ਪੈਣਗੇ।

*ਸਭੁ ਕਛੁ ਤਿਸ ਦੈ ਵਸਿ*

ਸਾਰਾ ਸੁੱਖ ਉਸ ਪ੍ਰਮੇਸ਼ਰ ਦੀ ਰਜ਼ਾ ਵਿਚ ਹੈ, ਉਹਦੇ ਭਾਣੇ ਵਿਚ ਹੈ, ਉਸਦੀ ਆਗਿਆ ਵਿਚ ਹੈ।

*ਦੂਜੀ ਨਾਹਿ ਜਾਇ ॥*

ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਜਗ੍ਹਾ ਨਹੀਂ, ਦੂਜੀ ਕੋਈ ਥਾਂ ਹੀ ਨਹੀਂ।

*ਨਾਨਕ ਸੁਖ ਅਨਦ ਭਏ*

ਉਹ ਗੁਰਮੁਖ ਪਿਆਰੇ ਸੁਖੀ ਹਨ, ਉਹ ਅਨੰਦ ਵਿਚ ਹਨ,

*ਪ੍ਰਭ ਕੀ ਮੰਨਿ ਰਜਾਇ ॥੭॥*

ਜਿਨ੍ਹਾਂ ਨੇ ਪ੍ਰਮੇਸ਼ਰ ਦੀ ਰਜ਼ਾ ਨੂੰ ਮੰਨ ਲਿਆ ਹੈ। ਅਨੰਦ ਤਾਂ ਕਈ ਤਰ੍ਹਾਂ ਦੇ ਲੋਕਾਂ ਨੇ ਬਣਾ ਲਏ। ਸ਼ਾਸਤਰਾਂ ਦੀ ਪੰਗਤੀ ਹੈ ਗੁਰਮੁਖੋ 'ਵਿਸ਼ਿਆ ਅਨੰਦ ਸੰਸਾਰ ਹੈ।' ਜਿਹੜੇ ਸੰਸਾਰੀ ਲੋਕ ਹਨ ਇਹ ਵਿਸ਼ਿਆਂ ਦੇ ਵਿਚ ਅਨੰਦ ਸਮਝਦੇ ਹਨ। ਵਿਸ਼ਿਆ ਆਨੰਦ ਸੰਸਾਰ ਹੈ ਭਜਨਾ ਅਨੰਦ ਹਰਦਾਸ। ਜਿਹੜੇ ਹਰੀ ਦੇ ਦਾਸ ਹਨ, ਉਹ ਪ੍ਰਮੇਸ਼ਰ ਦਾ ਭਜਨ ਕਰਨ ਦੇ ਵਿਚ ਅਨੰਦ ਮਾਣਦੇ ਹਨ, ਪਰ ਇਹਦੇ ਤੋਂ ਅੱਗੇ ਵੀ ਬ੍ਰਹਮਾ ਨੰਦ ਹੈ ਜੀਵਨ ਮੁਕਤ। ਜਿਨ੍ਹਾਂ

ਨੇ ਬ੍ਰਹਮਾ ਦਾ ਅਨੰਦ ਮਾਣਿਆ ਹੈ, ਉਹ ਜੀਵਨ ਮੁਕਤ ਹਨ। ਉਹਨਾਂ ਦੀ ਨਿਸ਼ਾਨੀ ਭਈ ਵਾਸ਼ਨਾ ਵਾਸਾ ਜਿਨ੍ਹਾਂ ਮਿੱਤਰਾਂ ਗੁਰਮੁਖਾਂ ਦੀਆਂ ਵਾਸ਼ਨਾਵਾਂ ਨਾਸ਼ ਹੋ ਗਈਆਂ ਹਨ, ਜਿਹੜੇ ਬ੍ਰਹਮ ਵਿਚ ਵਿਚਰਦੇ ਹਨ, ਜਿਵੇਂ ਲਫਜ਼ ਵਿਚ ਆਉਂਦਾ ਹੈ ਬ੍ਰਹਮਚਾਰੀ। ਅਸੀਂ ਕਹੀ ਜਾਂਦੇ ਹਾਂ, ਪਿਉ ਦਾਦੇ ਕਹਿੰਦੇ, ਅਸੀਂ ਵੀ ਅਗਰ-ਮਗਰ ਉਹੀ ਪੱਟੀ ਪੜ੍ਹੀ ਜਾਂਦੇ ਹਾਂ, ਪਰ ਆਪ ਨੇ ਕਦੇ ਬ੍ਰਹਮਚਾਰੀ ਦੇ ਅੱਖਰਾਂ ਨੂੰ ਵਿਚਾਰਿਆ ਨਹੀਂ, ਬ੍ਰਹਮਚਾਰੀ ਉਸਨੂੰ ਕਹਿੰਦੇ ਹਨ, ਜਿਸਨੇ ਸ਼ਾਦੀ ਨਾ ਕਰਾਈ ਹੋਵੇ, ਵਿਆਹ ਨਾ ਹੋਇਆ ਹੋਵੇ। ਅਸੀਂ ਕਹਿੰਦੇ ਜੀ ਬ੍ਰਹਮਚਾਰੀ ਹਨ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਨੂੰ ਬੇਨਤੀ ਕੀਤੀ ਕਿ ਮਹਾਰਾਜ ਤੁਸੀਂ ਸਾਡੇ ਰਹਿਬਰ ਹੋ, ਅਸੀਂ ਦੁਨੀਆਂਦਾਰ ਬੰਦੇ ਹਾਂ, ਸਾਨੂੰ ਸਮਝ ਨਹੀਂ ਪੈਂਦੀ, ਤੁਸੀਂ ਕ੍ਰਿਪਾ ਕਰੋ। ਤੁਹਾਡਾ ਹੁਕਮ ਸਿਰ ਮੱਥੇ 'ਤੇ, ਨਾਲੇ ਹੈ ਵੀ ਠੀਕ, ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ - ਮੈਂ ਇਸ ਨੂੰ ਬ੍ਰਹਮਚਾਰੀ ਨਹੀਂ ਮੰਨਦਾ ਜਿਸਨੂੰ ਲੋਕੀਂ ਕਹਿੰਦੇ ਨੇ। ਤੁਸੀਂ ਕਿਸ ਨੂੰ ਕਹਿੰਦੇ ਹੋ ? ਹਜ਼ੂਰ ਕਹਿੰਦੇ ਹਨ - ਜਿਹੜਾ ਖੁਸਰਾ ਹੈ ਉਹਨੇ ਮੁਕਤੀ ਕਿਉਂ ਨਾ ਪਾਈ ਅਤੇ ਕਬੀਰ ਜੀ ਵੀ ਕਹਿੰਦੇ ਨੇ- ਖੁਸਰੈ ਕਿਉ ਨ ਪਰਮ ਗਤਿ ਪਾਈ॥ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਬਈ ਬੰਦਾ ਜਿਹੜਾ ਇੰਨੀ ਗੱਲ 'ਤੇ ਆਕੜਿਆ ਰਹੇ - ਅਸੀਂ ਵਿਆਹ ਨਹੀਂ ਕਰਾਇਆ, ਅਸੀਂ ਬ੍ਰਹਮਚਾਰੀ ਹਾਂ, ਫੇਰ ਕਹਿੰਦੇ ਹਨ ਕਿ ਮੰਦਰਾਂ ਗੁਰਦੁਆਰਿਆਂ ਵਿਚ ਜਾਣ ਦੀ ਕੋਈ ਲੋੜ ਨਹੀਂ, ਫੇਰ ਖੁਸਰੇ ਸਾਰੇ ਬ੍ਰਹਮਚਾਰੀ ਬਣ ਜਾਣ, ਲੋਕੀਂ ਉਹਨਾਂ ਨੂੰ ਮੱਥਾ ਟੇਕੀ ਜਾਣ। ਅੱਠ ਤਰ੍ਹਾਂ ਦਾ ਵਿਕਾਰ ਹੁੰਦਾ ਹੈ। ਇਹ ਨਹੀਂ ਕਿ ਆਪਾਂ ਸ਼ਾਦੀ ਨਹੀ ਕਰਾਈ, ਬਾਬੇ ਬ੍ਰਹਮਚਾਰੀ ਬਣ ਗਏ। ਬਿਲਕੁਲ ਗੱਲ ਨਹੀਂ ਜੇ ਬਣਦੀ। ਅੱਠ ਤਰ੍ਹਾਂ ਦਾ ਦੱਸਿਆ ਹੈ- ਬ੍ਰਹਮਚਾਰੀ ਦਾ ਅੱਖਾਂ ਦੇ ਨਾਲ ਮੈਲਾ ਤੱਕਣਾ। ਇਹ ਵੀ ਇਕ ਵਿਸ਼ਾ ਹੈ। ਮੂੰਹੋਂ ਭੈਣ ਜੀ ਕਹਿ ਦਿੱਤਾ ਅੰਦਰੋਂ ਗੰਦੀ ਵਾਸ਼ਨਾ, ਉਹ ਬ੍ਰਹਮਚਾਰੀ ਨਹੀਂ। ਕੰਨਾਂ ਦੇ ਨਾਲ ਵਿਸ਼ੇ ਵਿਕਾਰਾਂ ਦਾ ਰਸ ਲਿਆ। ਕਈਆਂ ਦੀ ਆਦਤ ਹੁੰਦੀ ਹੈ ਨਿੱਕਾ ਜਿਹਾ ਟਰਾਂਜ਼ਿਸਟਰ ਲਿਆ ਕਿ ਲੋਕਾਂ ਨੂੰ ਪਤਾ ਨਾ ਲੱਗੇ, ਉਪਰ ਚਿੱਟਾ ਪਰਨਾ ਪਾ ਕੇ ਸਰ੍ਹਾਣੇ ਰੱਖ ਕੇ ਸੁਣਦੇ ਰਹਿਣਗੇ ਗੰਦੇ ਗੀਤ। ਲੋਕਾਂ ਨੂੰ ਕਹਿਣਗੇ ਟੀ.ਵੀ. ਨਾ ਦੇਖਿਆ ਕਰੋ, ਆਪ ਹਟੇ ਨਹੀਂ ਪਰ ਕੰਨ ਨੂੰ ਲੱਗੀ ਬੀਮਾਰੀ। ਕੰਨਾਂ ਰਾਹੀਂ ਸੁਣਨਾ ਇਹ ਵੀ ਇਕ ਵਿਸ਼ਾ ਹੈ। ਗੱਲ ਨੂੰ ਸੰਕੇਤ ਵਿਚ ਲਿਆਵਾਂ ਸ਼ਾਸਤਰਾਂ ਦੀ ਪੰਗਤੀ ਹੈ। ਸਿਰਵਨ ਸਿਮਰਨ ਕੀਰਤਨ ਚਿਤ ਨਾਲੋਂ ਬਾਤ ਅੰਕਤ ਦ੍ਰਿੜ ਸੰਕਲਪ ਪ੍ਰਯੰਤਰ ਤਨ ਪ੍ਰਾਪਤ ਅਸ਼ਟ ਕੰਤ। ਅੱਠ ਤਰ੍ਹਾਂ ਦਾ ਵਿਸ਼ਾ ਹੈ ਭੈੜੀਆਂ ਗੱਲਾਂ ਚੇਤੇ ਕਰਨੀਆਂ। ਕਰਨਾ ਕੁਝ ਨਹੀਂ ਚੇਤੇ ਕਰਨੀਆਂ ਮਨ ਵਿਚ। ਇਹ ਵੀ ਬ੍ਰਹਮਚਾਰਜ ਨਹੀਂ। ਉਹ ਵੀ ਬੰਦਾ ਗਰਕਿਆ ਹੈ ਅੱਖਾਂ ਨਾਲ ਮਾੜਾ ਵੇਖਣਾ ਗੱਲ ਅੱਗੇ ਦੀ ਹੈ ਨਾ ਮਨ ਵਿਚ ਫੁਰਨਾ ਕਰਨਾ ਇਕੱਲਿਆਂ ਕਿਸੇ ਨਾਲ ਗੱਲ ਕਰਨੀ, ਉਹ ਵੀ ਬ੍ਰਹਮਚਾਰੀ ਨਹੀਂ। ਅਸਲੀ ਬ੍ਰਹਮਚਾਰੀ ਦਾ ਅਸੀਂ ਗਰੈਮਰ ਮੁਤਾਬਿਕ ਅਰਥ ਕਰੀਏ ਤਾਂ ਬ੍ਰਹਮ ਨਾਮ ਹੈ ਪ੍ਰਮੇਸ਼ਰ ਦਾ ਤੇ ਚਾਰੀਆ ਦਾ ਅਰਥ ਹੈ ਵਿਚਰਨਾ। ਬ੍ਰਹਮਚਾਰੀ ਉਹ ਹੈ ਜਿਹੜਾ ਅੱਠੇ ਪਹਿਰ ਬ੍ਰਹਮ ਵਿਚ ਵਿਚਰਦਾ ਹੈ,

ਪ੍ਰਮੇਸ਼ਰ ਵਿਚ ਲੀਨ ਰਹੇ, ਉਹ ਬ੍ਰਹਮਚਾਰੀ ਹੈ। ਭਾਵੇਂ ਗ੍ਰਹਿਸਤ ਵਿਚ ਹੋਵੇ, ਜਿਹੜਾ ਬ੍ਰਹਮ ਵਿਚ ਨਹੀਂ ਰਹਿੰਦਾ, ਬ੍ਰਹਮ ਵਿਚ ਨਹੀਂ ਵਿਚਰਦਾ, ਬ੍ਰਹਮਚਾਰੀ ਬ੍ਰਹਮ ਦੇ ਵਿਚਰਨ ਵਾਲਾ, ਬ੍ਰਹਮ ਦੇ ਵਿਚ ਅਭੇਦ ਹੋਣ ਵਾਲਾ ਭਾਵੇਂ ਉਹ ਸ਼ਾਦੀ ਸ਼ੁਦਾ ਹੈ, ਗ੍ਰਹਿਸਤੀ ਹੈ, ਬਾਲ ਬੱਚੇ ਵਾਲਾ ਹੈ, ਉਹ ਬ੍ਰਹਮਚਾਰੀ ਹੈ। ਭਾਈ ਗੁਰਦਾਸ ਨੇ ਨਾਲ ਮੋਹਰ ਲਾ ਦਿੱਤੀ ਸੀ - ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਿਖਾਣੈ। ਸਤਿਗੁਰੂ ਪਾਤਿਸ਼ਾਹ ਮੈਨੂੰ ਕਹਿੰਦੇ ਭਾਈ ਉਹ ਗੁਰਮੁਖ ਪਿਆਰੇ ਜਿਨ੍ਹਾਂ ਨੇ ਵਾਹਿਗੁਰੂ ਦੇ ਭਾਣੇ ਨੂੰ ਸਤਿ ਕਰਕੇ ਮੰਨਿਆ ਉਹ ਗੁਰਮੁਖ ਪਿਆਰੇ ਸੁਖ ਦੇ ਵਿਚ ਹਨ, ਚੜ੍ਹਦੀ ਕਲਾ ਵਿਚ ਹਨ।

*ਗੁਰੁ ਪੂਰਾ ਜਿਨ ਸਿਮਰਿਆ*

ਜਿਨ੍ਹਾਂ ਨੇ ਪੂਰਨ ਗੁਰੂ ਦਾ ਸਿਮਰਨ ਕੀਤਾ ਹੈ-

*"ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥"*

ਸਿਮਰੀਏ ਕਿਸਨੂੰ ? ਸਿਮਰਨ ਦਾ ਰੌਲਾ ਪੈ ਜਾਂਦਾ ਹੈ। ਕਈ ਵੇਰਾਂ ਪੈਸੇ ਦਾ ਸਿਮਰਨ ਚੱਲਦਾ, ਅੰਦਰ ਪੈਸੇ ਦੇ ਸਿਮਰਨ ਨਾਲ ਘਰਵਾਲੀ ਦਾ ਸਿਮਰਨ ਚੱਲਦਾ। ਬੱਚਿਆਂ ਦਾ ਸਿਮਰਨ ਚੱਲਦਾ, ਮਕਾਨ ਦਾ ਸਿਮਰਨ ਚੱਲਦਾ। ਭਗਤ ਕਹਿੰਦੇ ਹਨ ਤੈਨੂੰ ਲੈ ਡੁੱਬੇਗਾ। ਗੁਰਬਾਣੀ ਭਗਤਾਂ ਦਾ ਸ਼ਬਦ ਹੈ। ਕਹਿੰਦੇ ਹਨ -

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*

ਜੇ ਘਰਵਾਲੀ ਵਲ ਖ਼ਿਆਲ ਚੱਲਿਆ ਗਿਆ, ਘਰਵਾਲੀ ਦਾ ਘਰ ਵਾਲੇ ਪਾਸੇ ਚੱਲਿਆ ਗਿਆ ਤਾਂ ਕੀ ਮਿਲੇਗਾ ਗੱਫਾ ਤੈਨੂੰ-

*ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥*

ਭਗਤ ਕਹਿੰਦੇ ਹਨ- ਚੰਗਾ ਮਿੱਟੀ ਨਾਲ ਖੇਹ ਖਾਧੀ, ਚੰਗਾ ਲੱਗਾ ਰਹੋ, ਇਹੋ ਫਲ ਮਿਲੇਗਾ। ਤੈਨੂੰ ਮਿੱਟੀ ਨਾਲ ਮੋਹ ਹੈ ਨਾ, ਪਤੀ ਦਾ ਸਰੀਰ ਵੀ ਮਿੱਟੀ, ਪਤਨੀ ਦਾ ਸਰੀਰ ਵੀ ਮਿੱਟੀ ਹੈ ਤਾਂ ਫੇਰ ਗੰਦ ਵਿਚ ਡੁੱਬੀ ਚੱਲ। ਅੱਗੇ ਆ ਗਿਆ ਬੱਚਿਆਂ ਦਾ ਖ਼ਿਆਲ ਪੁੱਤਰ ਬੜਾ ਕਮਾਊ ਹੈ। ਕਹਿੰਦੇ ਹਨ -

*"ਅੰਤਿ ਕਾਲਿ ਜੋ ਲੜਿਕੇ ਸਿਮਰੈ"*

ਸਿਮਰਨ ਕਰਦਿਆਂ-ਕਰਦਿਆਂ ਨਿਕਲ ਗਈ ਫੂਕ,

*"ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥"*

ਇਥੇ ਕੋਈ ਫ਼ੈਮਲੀ ਪਲੈਨਿੰਗ ਨਹੀਂ। ਬਣ ਜਾ ਸੂਰ ਤੇ ਸੂਰਨੀ। ਪਿਆਰਿਉ ! ਮਾਇਆ ਪੈਰਾਂ ਦੀ ਜੁੱਤੀ ਹੈ ਬਦਕਿਸਮਤੀ ਨਾਲ ਅਸੀਂ ਜੁੱਤੀ ਸਿਰਾਂ 'ਤੇ ਰੱਖ ਲਈ ਹੈ। ਮਾਇਆ ਨੂੰ ਜੁੱਤੀ ਬਣਾ ਕੇ ਰੱਖਣਾ। ਮਾਇਆ ਨੂੰ ਪੱਗ ਬਣਾਕੇ ਨਹੀਂ ਰੱਖਣਾ।

*"ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*

*ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥"*

ਫੇਰ ਭਗਤ ਕਹਿੰਦੇ ਹਨ ਬਣੇਗਾ ਗੂੰਗਾ, ਬੀਬੀ ਖਵਾਏਗੀ ਸਾਲ ਬਾਅਦ ਸੇਵੀਆਂ। ਫੇਰ ਮੁੜ ਕੇ ਨਹੀਂ ਪੁੱਛਣਾ। ਕਿਸੇ ਨੇ ਸਾਲ ਬਾਅਦ ਕਿਤੇ ਕਿਤੇ ਮਿਲਣਗੀਆਂ ਸੇਵੀਆਂ ਗਰਮੀ ਵਿਚ ਬੈਠਾ ਰਹੇਂਗਾ। ਕੀ ਕਰੀਏ ਭਗਤ ਜੀ ਤੁਸਾਂ ਤਾਂ ਰਾਹ ਵੀ ਨਹੀਂ ਛੱਡਿਆ। ਕਹਿੰਦੇ ਹੋ ਘਰ ਵੀ ਨਾ ਜਾ, ਮਕਾਨ ਦਾ ਖ਼ਿਆਲ ਵੀ ਨਾ ਕਰ, ਮੈਂ ਤਾਂ ਨਵੀਂ ਕੋਠੀ ਬਣਾਈ ਏ ਚਿੱਟੇ ਸੰਗਮਰਮਰ ਦੀ। ਉਧਰ ਵਾਸ਼ਨਾ ਚਲੇਗੀ। ਬਾਬਾ ਕਹਿੰਦਾ-

*"ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥*

ਬਣ ਜਾ ਪ੍ਰੇਤ, ਚੰਮੜੀ ਜਾ ਜੀਆਂ ਨੂੰ, ਡਰਾਈ ਚੱਲ ਨਿਆਣੇ, ਕੀ ਕਰਾਂ ? ਹਜ਼ੂਰ ਕਹਿੰਦੇ ਹਨ - ਬੋਲੋ ਸਾਡੇ ਵੱਲੋਂ 'ਅੰਤਿ ਕਾਲਿ ਨਾਰਾਇਣੁ ਸਿਮਰੈ' ਨਰਾਂ ਦਾ ਆਸਰਾ 'ਐਸੀ ਚਿੰਤਾ ਮਹਿ ਜੇ ਮਰੈ॥, ਕਿਤੇ ਜਾਨ ਨਿਕਲ ਜਾਏ, ਰੱਬ ਦਾ ਚਿੰਤਨ ਕਰਦਿਆਂ-ਕਰਦਿਆਂ, ਕਿਸੇ ਦਾ ਭਲਾ ਕਰਦਿਆਂ-ਕਰਦਿਆਂ ਫੂਕ ਨਿਕਲ ਜਾਏ ਗਿਆਨੀ ਜੀ ਫੇਰ ਕੀ ਮਿਲੇਗਾ ?

*"ਐਸੀ ਚਿੰਤਾ ਮਹਿ ਜੇ ਮਰੈ ॥*

*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥*

ਮੁਕਤ ਮੁਕਤ ਕਾਹਦਾ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਰੱਬ ਬਣ ਗਿਆ, ਮੁੜ ਕੇ ਇਹ ਕਿਤੇ ਸਾਨੂੰ ਅਵਸਥਾ ਮਿਲੇ। ਹਜ਼ੂਰ ਕਹਿੰਦੇ ਜਿਨ੍ਹਾਂ ਨੇ ਪੂਰਨ ਗੁਰੂ ਦਾ ਸਿਮਰਨ ਕੀਤਾ, ਜਿਹੜੇ ਪੂਰਨ ਗੁਰੂ ਦੇ ਲੜ ਲੱਗੇ ਹਨ।

*ਸੇਈ ਭਏ ਨਿਹਾਲ ॥*

ਉਹ ਬਈ ਨਿਹਾਲ ਹੋ ਗਏ। ਜਿਸਨੇ ਪੂਰਨ ਗੁਰੂ ਦਾ ਸਿਮਰਨ ਕੀਤਾ, ਬਾਬੇ ਬਿਧੀ ਚੰਦ ਭਠਿਆਰੇ ਨੂੰ ਕਹਿੰਦਾ ਹੈ ਮਿੱਤਰਾ ਡਾਹੀ ਚੱਲ, ਮੈਨੂੰ ਕਿਹੜਾ ਅੱਜ ਸੇਕ ਲੱਗਣਾ ਹੈ। ਧੰਨ ਹਰਿਗੋਬਿੰਦ ਪਾਤਿਸ਼ਾਹ ਮੈਨੂੰ ਸੇਕ ਨਹੀਂ ਲੱਗਣ ਦੇਵੇਗਾ। ਅੱਗ ਡਾਹੀ ਜਾਂਦਾ ਹੈ ਭਠਿਆਰਾ ਆਹਰੇ ਲੱਗਾ ਹੈ, ਪਰ ਗੁਰਮੁਖੋ ! ਧੰਨ ਹਰਿਗੋਬਿੰਦ ਸਾਹਿਬ ਨੇ ਵਾਲ ਨਹੀਂ ਵਿੰਗਾ ਹੋਣ ਦਿੱਤਾ। ਜਿਹੜੇ ਪੂਰਨ ਗੁਰੂ ਦੇ ਲੜ ਲੱਗੇ ਹਨ, ਉਹ ਦੁੱਖਾਂ ਤੋਂ ਰਹਿਤ ਹੋ ਗਏ ਹਨ।

*ਨਾਨਕ ਨਾਮੁ ਅਰਾਧਣਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਵਾਹਿਗੁਰੂ ਦੇ ਨਾਮ ਨੂੰ ਹੀ ਚੇਤੇ ਕਰਨਾ ਚਾਹੀਦਾ ਹੈ ਤਾਂ ਫੇਰ ਕੀ ਹੋਵੇਗਾ ?

*ਕਾਰਜੁ ਆਵੈ ਰਾਸਿ ॥ ੮ ॥*

ਜਿੰਨੇ ਪਿਆਰਿਆਂ ਤੇਰੇ ਕਾਰਜ ਹਨ, ਉਹ ਰਾਸ ਹੋ ਜਾਣਗੇ।

*ਪਾਪੀ ਕਰਮ ਕਮਾਵਦੇ*

ਪਾਪ-ਪ੍ਰਵਿਰਤੀ ਵਾਲੇ ਲੋਕ ਸੰਸਾਰਿਕ ਸੁੱਖਾਂ ਦੇ ਕਈ ਤਰ੍ਹਾਂ ਦੇ ਘਟੀਆ ਕਰਮ ਕਰਦੇ ਹਨ।

*ਕਰਦੇ ਹਾਏ ਹਾਇ ॥*

ਉਹ ਹਾਏ ਪੁੱਤਰ ਮਰ ਗਿਆ, ਹਾਏ ਮਾਇਆ ਇਉਂ ਗਈ, ਹਾਏ ਹਾਏ ਕਰਦੇ ਮਰ ਗਏ।

*ਨਾਨਕ ਜਿਉ ਮਥਨਿ ਮਾਧਾਣੀਆ*

ਉਹਨਾਂ ਦੀ ਅਵਸਥਾ ਕੀ ਹੋਵੇਗੀ? ਕਹਿੰਦੇ ਹਨ ਜਿਵੇਂ ਮਧਾਣੀ ਨਾਲ ਦੁੱਧ ਰਿੜਕੀਦਾ ਹੈ,

*ਤਿਉ ਮਥੇ ਧ੍ਰਮ ਰਾਇ ॥ ੯ ॥*

ਇਉਂ ਧਰਮ ਰਾਜਾ ਮੁੜਕੇ ਨਰਕਾਂ ਰੂਪੀ ਚਾਟੀ ਵਿਚ ਪਾ ਕੇ ਉਸਨੂੰ ਰਿੜਕੇਗਾ, ਭਾਵ ਦੁੱਖੀ ਹੋਣਗੇ।

*ਨਾਮੁ ਧਿਆਇਨਿ ਸਾਜਨਾ*

ਜਿਹੜੇ ਗੁਰਮੁਖ ਜਨ ਹਨ ਤੇ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰਦੇ ਹਨ, ਉਹ ਹੀ ਸਾਡੇ ਮਿੱਤਰ ਹਨ, ਅਥਵਾ ਉਹਨਾਂ ਨੂੰ ਮਿੱਤਰ ਬਣਾਉਣਾ ਚਾਹੀਦਾ ਹੈ।

*ਜਨਮ ਪਦਾਰਥੁ ਜੀਤਿ ॥*

ਉਹਨਾਂ ਨੇ ਭਾਈ ਆਪਣੇ ਜਨਮ ਦੇ ਪਦਾਰਥ ਨੂੰ ਜਿੱਤ ਲਿਆ ਹੈ, ਕਿਉਂਕਿ ਸੰਪਰਦਾਈ ਲੋਕ ਇਸ ਤਰ੍ਹਾਂ ਦੇ ਚਾਰ ਪਦਾਰਥ ਦੱਸਦੇ ਹਨ- ਜਨਮ ਪਦਾਰਥ, ਪ੍ਰੇਮ ਪਦਾਰਥ, ਨਾਮ ਪਦਾਰਥ ਤੇ ਗਿਆਨ ਪਦਾਰਥ। ਜਿਹੜੇ ਆਪਾਂ ਚਾਰ ਪਦਾਰਥ ਪੜ੍ਹਦੇ ਹਾਂ ਗੁਰਬਾਣੀ ਵਿਚ ਵਿਦਵਾਨ ਕਹਿੰਦੇ ਹਨ ਧਰਮ ਅਰਥ ਕਾਮ ਤੇ ਮੋਖ, ਪਰ ਜਿਹੜੀਆਂ ਸੰਪਰਦਾਵਾਂ ਹਨ ਉਹ ਕਹਿੰਦੇ ਹਨ – ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ ਤੇ ਇਸੇ ਪ੍ਰਕਾਰ ਜਨਮ ਪਦਾਰਥ। ਜਿਹੜੇ ਨਾਮ ਚੇਤੇ ਕਰਦੇ ਹਨ ਉਹਨਾਂ ਨੇ ਆਪਣੇ ਜਨਮ ਪਦਾਰਥ ਨੂੰ ਜਿੱਤ ਲਿਆ।

*ਨਾਨਕ ਧਰਮ ਐਸੇ ਚਵਹਿ*

ਗੁਰੂ ਪੰਚਮ ਪਾਤਿਸ਼ਾਹ ਕਹਿੰਦੇ ਹਨ ਕਿ ਸੁਭਾਵਿਕ ਕਿਤੇ ਭੁਲ ਭੁਲੇਖੇ ਨਾਲ ਭਜਨ ਕਰਨ ਵਾਲੇ, ਨਾਮ ਜਪਣ ਵਾਲੇ ਕਿਤੇ ਧਰਮ ਰਾਜੇ ਕੋਲ ਚਲੇ ਜਾਣ, ਲੈ ਜਾਣ ਭੁਲੇਖੇ ਨਾਲ ਤਾਂ ਫੇਰ ਧਰਮਰਾਜਾ ਮੋਸਟ ਵੈਲਕਮ ਕਹੇਗਾ। ਚਵਹਿ ਦਾ ਅਰਥ ਹੁੰਦਾ ਹੈ ਕਹਿਣਾ, ਬੋਲਣਾ। 'ਨਾਨਕ ਧਰਮ ਐਸੇ ਚਵਹਿ' ਧਰਮ ਰਾਜਾ ਇਸ ਤਰ੍ਹਾਂ ਕਹੇਗਾ। ਕੀ ਕਹੇਗਾ ?

*ਕੀਤੋ ਭਵਨੁ ਪੁਨੀਤ ॥ ੧੦ ॥*

ਕਹੇਗਾ ਕਿ ਮਹਾਂਪੁਰਸ਼ੋ ਬਈ ਮੇਰੇ ਘਰ ਨੂੰ ਪਵਿੱਤਰ ਕੀਤਾ ਚਰਨ ਪਾ ਕੇ ਤੁਸਾਂ।

*ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥*

ਮਿੱਠੀ ਗੱਲ ਕਮੰਤਰੀਆ। ਉਹ ਮਿੱਤਰਾ ਕੁਥਾਂ ਫੱਸ ਗਿਆ, ਕੁਥਾਂ ਹੀ ਖੁਭ ਜਾਣਾ। ਗ਼ਲਤ ਪਾਸੇ ਫੱਸ ਗਿਆ ਹੈਂ। 'ਮਿਠੀ ਗਲਣਿ ਕੁਮੰਤ੍ਰੀਆ' ਕੁਮੰਤ੍ਰੀਆ ਕਹਿੰਦੇ ਹਨ ਸਲਾਹਕਾਰ ਨੂੰ ਜਿਹੜੀਆਂ ਖੋਟੀਆਂ ਸਲਾਹਾਂ ਦੇਂਦੇ ਹਨ, ਭੈੜੇ ਸਲਾਹਕਾਰ ਹਨ। ਮਿੱਤਰਾ, ਤੂੰ ਨਿਕੰਮੇ ਸਲਾਹਕਾਰਾਂ ਦੇ ਜਾਲ ਵਿਚ ਨਾ ਫੱਸ।

*ਨਾਨਕ ਸੇਈ ਉਬਰੇ*

ਹਜ਼ੂਰ ਕਹਿੰਦੇ ਹਨ – ਉਹ ਉਭਰੇ, ਉਹ ਬਚੇ ਹਨ।

*ਜਿਨਾ ਭਾਗੁ ਮਥਾਹਿ ॥ ੧੧ ॥*

ਜਿਨ੍ਹਾਂ ਦੇ ਮੱਥੇ ਦੇ ਭਾਗ ਹਨ।

*ਸੁਤੜੇ ਸੁਖੀ ਸਵੰਨ੍ਹਿ*

ਕਹਿੰਦੇ ਹਨ ਜਿਹੜੇ ਜੀਵ ਨੇ ਉਹ ਸੁਖ ਵਿਚ ਸੁੱਤੇ ਹੋਏ ਹਨ। ਕੌਣ ?

*ਜੋ ਰਤੇ ਸਹ ਆਪਣੈ ॥*

ਜਿਹੜੇ ਆਪਣੇ ਪ੍ਰਮੇਸ਼ਰ ਦੇ ਪ੍ਰੇਮ ਵਿਚ ਰੰਗੇ ਹੋਏ ਹਨ, ਉਹ ਬੇਫ਼ਿਕਰੀ ਦੀ ਨੀਂਦ ਵਿਚ ਸੁੱਤੇ ਹੋਏ ਹਨ। ਉਹਨਾਂ ਨੂੰ ਮੌਤ ਦਾ ਡਰ ਨਹੀਂ।

*ਪ੍ਰੇਮ ਵਿਛੋਹਾ ਧਣੀ ਸਉ*

ਜਿਹੜਾ ਪ੍ਰਮੇਸ਼ਰ ਦੇ ਨਾਲੋਂ, ਅਕਾਲ ਪੁਰਖ ਦੇ ਨਾਲੋਂ ਵਿਛੋੜਾ ਹੈ, ਉਹ ਇਹਨਾਂ ਨੂੰ ਮਹਿਸੂਸ ਹੁੰਦਾ ਹੈ।

*ਅਠੇ ਪਹਰ ਲਵੰਨ੍ਹਿ ॥ ੧੨ ॥*

ਭਾਵੇਂ ਉਹ ਦੂਰ ਰਹਿੰਦੇ ਹਨ, ਪਰ ਅੱਠੇ ਪਹਿਰ ਉਹਨਾਂ ਦੀ ਲਿਵ ਉਸ ਪ੍ਰਮੇਸ਼ਰ ਨਾਲ ਜੁੜੀ ਹੋਈ ਹੈ।

*ਸੁਤੜੇ ਅਸੰਖ*

ਅੱਗੇ ਆ ਗਿਆ ਅਪੋਜ਼ਿਟ ਪੱਖ, ਦੂਜਾ ਪੱਖ। ਕਹਿੰਦੇ ਹਨ ਇਕ ਪਾਸੇ ਤਾਂ ਗੁਰਮਤਿ ਪਿਆਰੇ ਸੁੱਤੇ ਹਨ ਗਿਆਨ ਦੀ ਨੀਂਦਰੇ ਬੇਪਰਵਾਹ ਹੋ ਕੇ। ਹੁਣ ਆ ਗਏ ਅਗਿਆਨੀ ਅਸੰਖ ਲੋਕ ਜਿਹੜੇ ਅਵਿੱਦਿਆ ਦੀ ਨੀਂਦਰੇ ਸੁੱਤੇ ਹੋਏ ਹਨ। ਕਿਹੜੀ ਨੀਂਦਰੇ ?

*ਮਾਇਆ ਝੂਠੀ ਕਾਰਣੇ ॥*

ਝੂਠੀ ਮਾਇਆ ਦੇ ਵਾਸਤੇ ਗਿਆਨ ਦੀ ਨੀਂਦਰੇ ਸੁੱਤੇ ਹੋਏ ਹਨ।

*ਨਾਨਕ ਸੇ ਜਾਗੰਨ੍ਹਿ ਜਿ*

ਸਤਿਗੁਰ ਪਾਤਿਸ਼ਾਹ ਕਹਿੰਦੇ ਹਨ ਕਿ ਗੁਰਮੁਖ ਪਿਆਰਿਉ ! ਉਹ ਜਾਗਦੇ ਨੇ। ਕੌਣ ਜਾਗਦੇ ਨੇ ? ਕਿੰਨ੍ਹਾਂ ਨੂੰ ਜਾਗਦੇ ਮੰਨੀਏ ?

*ਰਸਨਾ ਨਾਮੁ ਉਚਾਰਣੇ ॥ ੧੩ ॥*

ਜਿਹੜੇ ਭਾਈ ਆਪਣੀ ਜ਼ਬਾਨ ਨਾਲ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰਦੇ ਹਨ।

*ਮ੍ਰਿਗ ਤਿਸਨਾ ਪੇਖਿ ਭੁਲਣੇ*

ਇਹ ਭਾਈ ਕੁਝ ਚੀਜ਼ਾਂ ਮੰਨੀਆਂ ਹੋਈਆਂ ਹਨ ਸਾਡੇ ਵਿਧਾਨ ਦੇ ਗ੍ਰੰਥਾਂ ਵਿਚ। ਮ੍ਰਿਗਤ੍ਰਿਸ਼ਨਾ ਹੁੰਦੀ ਹੈ ਜਿਵੇਂ ਮਾਰੂਥਲ ਰਾਜਸਥਾਨ ਦੇ ਰੇਗਿਸਤਾਨ ਏਰੀਏ ਦੇ ਵਿਚ ਗਰਮੀ ਦੇ ਮੌਸਮ ਵਿਚ ਰੇਤ ਤੱਪਦੀ ਹੈ ਤੇ ਦੂਰੋਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਪਾਣੀ ਹੈ। ਹਿਰਨ ਉਸ ਤੱਪਦੀ ਹੋਈ ਰੇਤ ਨੂੰ ਪਾਣੀ ਸਮਝ ਕੇ ਅੱਗੇ ਅੱਗੇ ਦੌੜਦਾ ਹੈ, ਪਾਣੀ ਮਿਲਦਾ ਨਹੀਂ। ਉਹ ਪਿਆਸਾ ਮਰ ਜਾਂਦਾ ਹੈ। ਇਸੇ ਪ੍ਰਕਾਰ "ਮ੍ਰਿਗ ਤਿਸਨਾ ਪੇਖਿ ਭੁਲਣੇ" ਮ੍ਰਿਗ ਤ੍ਰਿਸ਼ਨਾਂ ਦੀ ਤਰ੍ਹਾਂ ਜਿਹੜੇ ਨਾਸ਼ਵਾਨ ਪਦਾਰਥ ਹਨ, ਝੂਠੇ ਪਦਾਰਥ ਹਨ, ਇਹਨਾਂ ਨੂੰ ਅਸਲੀ ਸਮਝ ਕੇ ਭੁੱਲ ਗਏ ਹਨ।

*ਵੁਠੇ ਨਗਰ ਗੰਧ੍ਰਬ ॥*

ਇਸ ਪ੍ਰਕਾਰ ਜਿਵੇਂ ਗੰਦਰਭਾ ਨਗਰੀ ਰਾਤ ਨੂੰ ਆਪਾਂ ਵੇਖਦੇ ਹਾਂ ਬੱਦਲਾਂ ਵਿਚ ਤੇ ਪ੍ਰਤੀਤ ਕਰਦੇ ਹਾਂ ਕੇਵਲ ਮੰਨੀ ਹੋਈ ਹੈ।

*ਜਿਨੀ ਸਚੁ ਅਰਾਧਿਆ*

ਕਹਿੰਦੇ ਇਹ ਬਿਲਕੁਲ ਝੂਠ ਹੈ। ਅਸਲੀ ਕੀ ਹੈ ? ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਇਕ ਸੱਚੇ ਪ੍ਰਮੇਸ਼ਰ ਦਾ ਨਾਮ ਚੇਤੇ ਕੀਤਾ ਹੈ।

*ਨਾਨਕ ਮਨਿ ਤਨਿ ਫਬ ॥ ੧੪ ॥*

ਉਹਨਾਂ ਦਾ ਮਨ ਵੀ ਸ਼ੋਭਾ ਵਾਲਾ ਹੈ, ਉਹਨਾਂ ਦਾ ਤਨ ਵੀ ਸ਼ੋਭਾ ਵਾਲਾ ਹੈ। ਸਤਿਗੁਰੂ ਪਾਤਿਸ਼ਾਹ ਕ੍ਰਿਪਾ ਕਰਨ ਕਿ ਅਸੀਂ ਸੱਚੇ ਪ੍ਰਮੇਸ਼ਰ ਦਾ ਚਿੰਤਨ ਕਰੀਏ।



# ਭਗਤ ਕਬੀਰ ਜੀ (ਭਾਗ ਪਹਿਲਾ)

ੴ ਸਤਿਗੁਰ ਪ੍ਰਸਾਦਿ ॥ ਸਲੋਕ ਭਗਤ ਕਬੀਰ ਜੀਉ ਕੇ

ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥ ੧ ॥
ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ ੨ ॥
ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥ ੩ ॥
ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥
ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥ ੪ ॥
ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥ ੫ ॥
ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ ॥ ੬ ॥
ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥
ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥
ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥ ੮ ॥
ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥
ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥ ੯ ॥
ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥
ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥ ੧੧ ॥
ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥ ੧੨ ॥
ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥ ੧੩ ॥
ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥ ੧੪ ॥
ਕਬੀਰ ਸੰਤੰਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥ ੧੫ ॥
ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ ੧੬ ॥
ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥ ੧੭ ॥
ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥
ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥ ੧੯ ॥
ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥ ੨੦ ॥

(ਪੰਨਾ ੧੩੬੪)

ਗੁਰੂ ਕੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਾਧ ਸੰਗਤ ਜੀ, ਅਸੀਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਦੀ ਅਪਾਰ ਕ੍ਰਿਪਾ ਸਦਕਾ ਧੁਰ ਕੀ ਬਾਣੀ ਦੀ ਵਿਚਾਰ ਕਰਨ ਵਾਸਤੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਦੇ ਪਾਵਣ ਪਵਿੱਤਰ ਚਰਨਾਂ ਦੀ ਹਾਜ਼ਰੀ ਭਰਕੇ ਆਪਣੇ ਜੀਵਨ ਨੂੰ ਸਫਲਾ ਕਰਨ ਦਾ ਉਪਰਾਲਾ ਕਰ ਰਹੇ ਹਾਂ। 'ਕਬੀਰ ਮੇਰੀ ਸਿਮਰਨੀ' ਸਿਮਰਨੀ ਤੋਂ ਭਾਵ ਹੈ ਮਾਲਾ। ਆਮ ਕਰਕੇ ਪੁਰਾਣੇ ਸਨਾਤਨੀ ਲੋਕ ਆਪਣੇ ਹੱਥਾਂ ਵਿਚ ਮਾਲਾ ਆਦਿ ਫੇਰਦੇ ਹਨ, ਸੋ ਇਸੇ ਪ੍ਰਕਾਰ ਮੁਸਲਮਾਨ ਭਰਾਵਾਂ ਦੇ ਵਿਚ ਤਸਬੀ ਆਦਿਕ ਫੇਰਨ ਦਾ ਰਿਵਾਜ ਹੈ। ਵੇਖਿਆ ਜਾਵੇ ਤਾਂ ਉਸਦੇ ਪਿੱਛੇ ਵੀ ਕਈ ਤਰ੍ਹਾਂ ਦੇ ਵਿਚਾਰ ਕੰਮ ਕਰਦੇ ਹਨ।

ਜਿਸ ਤਰ੍ਹਾਂ ਮੁਸਲਮਾਨ ਭਰਾ ਤਸਬੀ ਫੇਰਦੇ ਹਨ। ਤਸਬੀ ਦੇ ਸੌ ਮਣਕੇ ਹੋਣ ਦਾ ਕਾਰਨ ਕੁਰਾਨ ਦੇ ਵਿਚ ਸੌ ਨਾਂ ਅੱਲਾਹ ਦਾ ਆਇਆ, ਖ਼ੁਦਾ ਦਾ ਆਇਆ ਹੈ ਤੇ ਉਹਨਾਂ ਦੇ ਵਿਚਾਰ ਮੁਤਾਬਿਕ ਇਹ ਤਸਬੀ ਫੇਰਨ ਨਾਲ ਅੱਲਾਹ ਦਾ ਸੌ ਨਾਮ ਲੈਣ ਦੇ ਨਾਲ ਇਹ ਗੱਲ ਮੁਕ ਜਾਵੇਗੀ। ਇਸਲਾਮੀ ਸ਼ਰ੍ਹਾ ਦੇ ਮੁਤਾਬਿਕ ਇਹ ਸੌ ਨਾਮ ਲੈਣ ਤੋਂ ਬਿਨਾਂ ਬਾਕੀ ਦੇ ਨਾਮ ਫ਼ਜ਼ੂਲ ਹਨ, ਉਹ ਕਿਸੇ ਕੰਮ ਨਹੀਂ। ਇਕ ਸੌ ਅੱਠ ਮਣਕਿਆਂ ਦੀ ਮਾਲਾ ਸਾਡੇ ਵਿਚ ਵੀ ਭੁੱਲੜ ਲੋਕ ਉਚੇਚੇ ਤੌਰ ਤੇ ਖ਼ਰੀਦਦੇ ਹਨ। ਜੇਕਰ ਪੁੱਛਿਆ ਜਾਵੇ ਕਿ ਇਹਨਾਂ 108 ਮਣਕੇ ਦਾ ਕੀ ਭਾਵ ਹੈ ਤਾਂ ਬਹੁਤਿਆਂ ਨੂੰ ਇਸ ਗੱਲ ਦਾ ਗਿਆਨ ਹੀ ਨਹੀਂ। ਸੋ ਮੇਰੇ ਜ਼ਾਤੀ ਅਨੁਭਵ ਦੇ ਮੁਤਾਬਿਕ ਇਹ ਬ੍ਰਹਮਣੀਵਾਦ ਦਾ ਪ੍ਰਤੀਕ ਹੈ। 108 ਮਣਕਿਆਂ ਦੀ ਮਾਲਾ ਕਿਉਂ ਬਣੀ ? ਕਿਉਂਕਿ 27 ਨਿਛੱਤਰ ਹਨ। ਹਰ ਨਿਛੱਤਰ ਦੇ ਚਾਰ-ਚਾਰ ਅੱਖਰ ਹੋਣ ਕਰਕੇ 108 ਬਣਦੇ ਹਨ। ਉਹਨਾਂ ਨਿੱਛਤਰਾਂ ਦੇ ਪ੍ਰਭਾਵ ਤੋਂ ਬਚਣ ਵਾਸਤੇ ਬ੍ਰਾਹਮਣੀਵਾਦ ਦੇ ਅਧੀਨ 108 ਮਣਕਿਆਂ ਵਾਲੀ ਮਾਲਾ ਬਣਾਈ ਗਈ ਅਤੇ ਉਸੇ ਭੁਲੇਖੇ ਦੇ ਵਿਚ ਕਈ ਬ੍ਰਾਹਮਣੀਵਾਦ ਦੇ ਪ੍ਰਭਾਵ ਤੋਂ ਲੋਕਾਂ ਨੇ ਏਸ ਅਠੋਤਰੀ ਮਾਲਾ ਨੂੰ ਜਪਣ ਦਾ ਉਪਰਾਲਾ ਕੀਤਾ ਕਿ ਸ਼ਾਇਦ ਇਸਦੇ ਨਾਲ ਹੀ ਰੱਬ ਦੀ ਪ੍ਰਾਪਤੀ ਹੋ ਜਾਵੇ, ਪਰ ਗੁਰਮੁਖ ਪਿਆਰਿਉ ! ਗੁਰੂ ਦੀ ਬਾਣੀ ਵਿਚ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਇਹ ਗਿਣਤੀ ਦੇ ਨਾਲ ਪ੍ਰਮੇਸ਼ਰ ਨੂੰ ਚੇਤੇ ਕਰਨ ਦਾ ਖੰਡਨ ਕੀਤਾ ਹੈ। ਜਿਸ ਤਰ੍ਹਾਂ ਕਈ ਦੁਕਾਨਦਾਰਾਂ ਨੇ ਆਪਣੀ ਦੁਨੀਆਵੀ ਕਮਾਈ ਵਾਸਤੇ ਕਈ ਤਰ੍ਹਾਂ ਦੀਆਂ ਗ਼ਲਤ ਰਵਾਇਤਾਂ ਪ੍ਰਚੱਲਿਤ ਕੀਤੀਆਂ ਹਨ। ਮਿਸਾਲ ਦੇ ਤੌਰ 'ਤੇ ਦੁਖ ਭੰਜਨੀ ਗੁਟਕਾ ਕਿਸੇ ਨੇ ਸ਼ਰਧਾ ਪੂਰਨ ਆਦਿ ਗ੍ਰੰਥ ਵਿਚੋਂ ਬਣਾ ਦਿੱਤਾ ਅਤੇ ਲੋਕਾਂ ਵਿਚ ਪ੍ਰਚਾਰ ਕੀਤਾ ਕਿ ਇਸ ਢੰਗ ਨਾਲ ਤੁਸੀਂ ਪਾਠ ਕਰੋਗੇ ਤਾਂ ਤੁਹਾਡੀ ਕਾਮਨਾ ਪੂਰੀ ਹੋਵੇਗੀ। ਇਹ ਬਿਲਕੁਲ ਬ੍ਰਾਹਮਣੀਵਾਦ ਦੇ ਅਧੀਨ ਹੈ। ਇਹ ਸ਼ਬਦ ਬੜਾ ਚੰਗਾ ਹੈ, ਇਸ ਸ਼ਬਦ ਦਾ ਮਹਾਤਮ ਘੱਟ ਹੈ ਅਤੇ ਇਹ ਵੀ ਲਿਖ ਦੇਣਾ ਕਿ ਜੇ ਚੜ੍ਹਦੇ ਨੂੰ ਮੂੰਹ ਕਰਕੇ ਇਹ ਪਾਠ ਕਰੋਗੇ ਤਾਂ ਇਸਦਾ ਇਹ ਫਲ ਹੈ। ਲਹਿੰਦੇ ਨੂੰ ਮੂੰਹ ਕਰਕੇ ਪਾਠ ਕਰੋਗੇ ਤਾਂ ਇਸਦਾ ਇਹ ਫਲ ਹੈ। ਕੋਈ ਕਹਿੰਦਾ ਹੈ ਕਿ ਵੀਰਵਾਰ ਨੂੰ ਪਾਠ ਕਰਨਾ ਹੈ, ਕੋਈ ਕਹਿੰਦਾ ਹੈ ਬੁੱਧਵਾਰ ਵਾਲੇ ਦਿਨ ਪਾਠ ਕਰਨਾ ਹੈ ਜਦ ਕਿ ਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਜਿਵੇਂ ਭਰਮਾਂ ਤੇ ਭੁਲੇਖਿਆਂ ਦਾ ਪਵਿੱਤਰ ਬਾਣੀ ਵਿਚ ਖੰਡਨ ਕੀਤਾ ਹੈ, ਇਹ ਪੰਗਤੀ ਆਪਾਂ ਸਾਰੇ ਹੀ ਜਾਣਦੇ ਹਾਂ - *"ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥"* ਗੁਰਮੁਖ ਪਿਆਰਿਉ ! ਉਹ ਅਕਾਲ ਪੁਰਖ ਹੀ ਜਾਣਦਾ ਹੈ ਕਿ ਅਸਲੀ ਵਾਰ ਕਿਹੜਾ ਹੈ, ਅਸਲੀ ਸਮਾਂ ਕਿਹੜਾ ਹੈ। ਸੋ ਇਸ ਪ੍ਰਕਾਰ ਕੇਵਲ ਤੇ ਕੇਵਲ ਅਸਿੱਧੇ ਤਰੀਕੇ ਨਾਲ ਸਾਡੇ 'ਤੇ ਬ੍ਰਹਮ ਲਿਬਾਸ ਦਾ ਪ੍ਰਭਾਵ ਪਾਇਆ ਜਾ ਰਿਹਾ ਹੈ। ਇਕ ਪਾਸੇ ਗੁਰੂ ਕੀ ਬਾਣੀ ਵਿਚ ਇਹ ਦਲੀਲ ਆਉਂਦੀ ਹੈ ਕਿ ਗੁਰਸਿੱਖਾ, ਕਿਸੇ ਪ੍ਰਕਾਰ ਦਾ ਦਿਨ ਤੇ ਥਿਤ ਆਦਿ ਦੀ ਵਿਚਾਰ ਨਹੀਂ ਕਰਨੀ। ਜੇ ਵਾਹਿਗੁਰੂ ਨੂੰ ਚੇਤੇ ਕਰ ਲਿਆ ਹੈ ਤਾਂ ਗੁਰਮੁਖ ਪਿਆਰਿਉ ! ਕਿਸੇ ਪ੍ਰਕਾਰ ਦਾ ਵਿਘਨ ਪੈ ਨਹੀਂ ਸਕਦਾ। *"ਪਰਮੇਸ਼ਰ ਦੇ*

*ਭੁਲਿਆਂ ਵਿਆਪਨਿ ਸਭੇ ਰੋਗ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥''* ਸੋ ਪ੍ਰਮੇਸ਼ਰ ਦੇ ਨਾਲੋਂ ਟੁੱਟਣ ਕਰਕੇ ਇਹ ਜੀਵ ਦੁਖੀ ਹੁੰਦਾ ਹੈ। ਜਦੋਂ ਇਹ ਜੀਵ ਉਸ ਵਾਹਿਗੁਰੂ ਨੂੰ ਚੇਤੇ ਕਰਦਾ ਹੈ ਤਾਂ ਉਹ ਅਕਾਲ ਪੁਰਖ ਅਥਵਾ ਸਤਿਗੁਰੂ ਪਾਤਿਸ਼ਾਹ ਉਸ ਪਿਆਰੇ ਦੀ ਲਾਜ-ਪਤ ਰੱਖਦੇ ਹਨ ਅਤੇ ਜੋ ਇਹ ਮਾਲਾ ਆਦਿ ਦਾ ਜਾਂ ਤਸਬੀ ਆਦਿ ਦਾ ਪ੍ਰਾਪੇਗੰਡਾ ਹੈ, ਇਸਦਾ ਜ਼ਿਕਰ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ ਵਿਚ ਹੈ – ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥ ਹੇ ਵਾਹਿਗੁਰੂ ! ਲੇਖੇ ਦੇ ਨਾਲ ਛੁਟਿਆ ਨਹੀਂ ਜਾਣਾ, ਪਰ ਆਪਾਂ ਗਿਣਤੀ ਨਾਲ ਗੁਰਮੁਖ ਪਿਆਰਿਉ ਰੱਬ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਾਂ। ਜੇਕਰ ਰੱਬ ਗਿਣਤੀ ਨਾਲ ਕਾਬੂ ਆ ਗਿਆ ਤਾਂ ਰੱਬ ਮਹਾਨ ਕਾਹਦਾ ਹੋਇਆ ? ਗੋਬਿੰਦ ਨੂੰ ਕਾਬੂ ਕਰਨ ਦਾ ਤਰੀਕਾ ਕੀ ਹੈ ? ਕਿਵੇਂ ਰਹਿਮਤ ਕਰੇਗਾ ?

*''ਗੋਬਿੰਦ ਭਾਉ ਭਗਤਿ ਦਾ ਭੁਖਾ''*

ਅਤੇ ਇਸੇ ਪ੍ਰਕਾਰ ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਅਕਾਲ ਪੁਰਖ ਪ੍ਰੇਮ ਦੀ ਮਜ਼ੂਰੀ ਮੰਗਦਾ ਹੈ, ਮਾਲਾ ਦੇ ਨਾਲ ਜਾਂ ਕਿਸੇ ਪਾਸੇ ਮੋਹ ਕਰਕੇ ਰੱਬ ਨੂੰ ਚੇਤੇ ਕਰਾਂਗੇ ਤਾਂ ਇਸ ਸ਼ਬਦ ਦਾ ਆਪਣੇ ਕੋਲ ਜਵਾਬ ਕੋਈ ਨਹੀਂ। *'ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥ ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥ ੨॥'*

ਸੋ ਜਿੰਨੀਆਂ ਦਿਸ਼ਾਵਾਂ ਹਨ ਸਾਰੀਆਂ ਦਿਸ਼ਾਵਾਂ ਵਿਚ ਵਾਹਿਗੁਰੂ ਵਿਆਪਕ ਹੈ।

*''ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ ੮੦॥*
*ਚੱਤ੍ਰ ਚੱਕ੍ਰ ਕਰਤਾ॥ ਚੱਤ੍ਰ ਚੱਕ੍ਰ ਹਰਤਾ॥''*

ਇਹ ਸਮੁੱਚੇ ਸ਼ਬਦ ਆਪਾਂ ਨੂੰ ਏਸ ਗੱਲ ਦੀ ਸੋਝੀ ਬਖ਼ਸ਼ਦੇ ਹਨ ਕਿ ਕੋਈ ਥਾਂ ਅਜਿਹਾ ਨਹੀਂ ਜਿਥੇ ਵਾਹਿਗੁਰੂ ਦੀ ਹੋਂਦ ਨਾ ਹੋਵੇ।

*ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥*

ਸੋ ਇਸ ਪ੍ਰਕਾਰ ਬਾਬਾ ਕਬੀਰ ਜੀ ਨੇ ਬ੍ਰਾਹਮਣੀਵਾਦ ਦੇ ਢਿੱਲੇ ਅਸੂਲਾਂ ਦਾ ਇਥੇ ਖੰਡਨ ਕੀਤਾ ਹੈ।

*ਕਬੀਰ ਮੇਰੀ ਸਿਮਰਨੀ*

ਕਹਿੰਦੇ ਹਨ ਕਿ ਕੋਈ ਉੱਨ ਦੀ ਮਾਲਾ ਲਈ ਫਿਰਦਾ ਹੈ ਤੇ ਕਈ ਸੋਨੇ ਦੇ ਮਣਕਿਆਂ ਦੀ ਮਾਲਾ ਬਣਾਈ ਜਾਂਦੇ ਹਨ। ਬਾਬਾ ਕਬੀਰ ਜੀ ਕਹਿੰਦੇ ਹਨ ਮੈਂ ਇਹੋ ਜਿਹੀ ਮਾਲਾ ਉੱਨ ਆਦਿ ਦੀ ਜਾਂ ਵਰਾਖ ਆਦਿ ਦੀ ਮਾਲਾ ਦੀ ਪ੍ਰਵਾਹ ਨਹੀਂ ਕਰਦਾ। ਮੈਂ ਕਿਹੜੀ ਮਾਲਾ ਲਈ ਹੈ।

*ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥*

ਆਪਣੀ ਰਸਨਾ ਉੱਪਰ ਰਾਮ ਰਾਮ ਦਾ ਨਾਮ ਲੈਣਾ, ਇਹੋ ਹੀ ਮੈਂ ਮਾਲਾ ਫੇਰਨੀ ਹੈ।

ਇਹ ਰਾਮ ਸ਼ਬਦ ਬੜਾ ਵਿਚਾਰ ਵਾਲਾ ਹੈ। ਕਈ ਵੀਰ ਜਿਹੜੇ ਬਹੁਤੇ ਗੁਰਮਤਿ ਵਾਲੇ ਪਾਸੇ ਧਿਆਨ ਨਹੀਂ ਦੇਂਦੇ ਤੇ ਭੁਲੇਖਾ ਖਾ ਜਾਂਦੇ ਹਨ ਕਿ ਸ਼ਾਇਦ ਇਹ ਰਾਜਾ ਰਾਮ ਚੰਦਰ ਨੂੰ ਰੱਬ ਕਿਹਾ ਹੈ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਇਸ ਵਿਚਾਰ ਨਾਲ ਸਹਿਮਤ ਨਹੀਂ। ਜੇ ਸਹਿਮਤ ਹੁੰਦੇ ਤਾਂ ਰਾਮਕਲੀ ਵਾਰ ਰਾਗ ਵਿਚ ਇਹ ਪੰਗਤੀਆਂ ਕਿਉਂ ਉਚਾਰਦੇ - *"ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥"* ਜਿਹੜਾ ਵਿਚਾਰਾ ਆਪ ਰੋਂਦਾ ਹੈ ਉਹ ਸਾਨੂੰ ਰੋਣ ਤੋਂ ਮੁਕਤ ਕਿਵੇਂ ਕਰੇਗਾ। ਸੋ ਰਾਮੁ ਤੋਂ ਭਾਵ ਹੈ ਰਮਿਆ ਹੋਇਆ, ਜਿਹੜਾ ਹਰ ਥਾਂ 'ਤੇ ਵਿਆਪਕ ਹੈ। ਜਿਹੜਾ ਰਾਮੁ ਦੇ ਥੱਲੇ ਇਕ ਔਂਕੜ ਹੈ, ਔਂਕੜ ਤੋਂ ਭਾਵ ਹੈ ਇਕ ਅਕਾਲ ਪੁਰਖ ਜੋ ਉਹਦੇ ਬਰਾਬਰ ਜਾਂ ਇਸੇ ਪ੍ਰਕਾਰ ਉਹਦੇ ਵਰਗਾ ਹੋਰ ਕੋਈ ਹੈ ਨਹੀਂ। ਉਹ ਕੇਵਲ ਤੇ ਕੇਵਲ ਇਕ ਹੈ, ਜਿਸ ਨੂੰ ਆਪਾਂ ਯੂਨੀਕ ਕਹਿੰਦੇ ਹਾਂ, ਲਾਸਾਨੀ ਕਹਿੰਦੇ ਹਾਂ। ਸੋ ਔਂਕੜ ਤੋਂ ਭਾਵ ਇਹ ਹੈ। ਆਪਣੀ ਰਸਨਾ ਦੇ ਨਾਲ ਇਕ ਅਕਾਲ ਪੁਰਖ ਨੂੰ ਚੇਤੇ ਕਰਨਾ। ਅਸੀਂ ਇਹੋ ਹੀ ਮਾਲਾ ਬਣਾਈ ਹੋਈ ਹੈ।

*ਆਦਿ ਜੁਗਾਦੀ ਸਗਲ ਭਗਤ*

ਜਿੰਨੇ ਵੀ ਗੁਰਮੁਖ ਪਿਆਰੇ ਭਗਤ ਹੋਏ ਹਨ ਸਗਲ ਤੋਂ ਭਾਵ ਹੈ ਸਾਰੇ। ਆਦਿ ਸ਼ਬਦ ਮੁੱਢ ਦਾ ਹੈ, ਜੁਗਾਦੀ ਸ਼ਬਦ ਹੈ। ਇਸਦੇ ਦੋ ਤਰ੍ਹਾਂ ਦੇ ਗੁਰਮੁਖ ਪਿਆਰੇ ਅਰਥ ਕਰਦੇ ਹਨ- ਜੁਗ ਨਾਮ ਹੈ ਦੋ ਦਾ। ਕਈ ਵੇਰਾਂ ਗੁਰਬਾਣੀ ਵਿਚ ਜੁਗ-ਜੁਗ ਸ਼ਬਦ ਆਉਂਦਾ ਹੈ। ਜਿਥੇ ਜੁਗ ਜੁਗ ਸ਼ਬਦ ਆਵੇ ਉਥੇ 2+2 ਭਾਵ 5 ਜੁਗਾਂ ਦਾ ਵਾਚਕ ਹੈ। ਇਥੇ ਆਇਆ ਹੈ ਆਦਿ ਜੁਗਾਦੀ ਭਾਵ ਜੁਗਾਂ ਦੇ ਆਰੰਭ ਤੋਂ ਵੀ ਪਹਿਲਾਂ ਜਦੋਂ ਜੁਗ ਨਹੀਂ ਸਨ ਬਣੇ। ਇਸੇ ਪ੍ਰਕਾਰ ਜਦੋਂ ਇਕ ਜੁਗ ਸਮਾਪਤ ਹੁੰਦਾ ਹੈ ਤੇ ਦੂਜੇ ਜੁਗ ਦੇ ਆਰੰਭ ਸਮੇਂ ਵੀ ਹਿੰਦੂ ਮੱਤ ਦੇ ਵਿਚ ਇਹਨਾਂ ਚਾਰ ਜੁਗਾਂ ਦੀ ਉਮਰ ਦਾ ਵੀ ਜ਼ਿਕਰ ਕੀਤਾ ਹੈ। 7 ਲੱਖ ਤੇ 68 ਹਜ਼ਾਰ ਵਰ੍ਹਾ ਸਤਿਜੁਗ ਦੀ ਉਮਰ ਮੰਨੀ ਹੈ। ਇਸੇ ਪ੍ਰਕਾਰ ਜਿਹੜਾ ਤਰੇਤਾ ਜੁਗ ਹੈ ਉਸਦੀ ਉਮਰ 12 ਲੱਖ ਤੇ 96 ਹਜ਼ਾਰ ਵਰ੍ਹਾ ਮੰਨੀ ਹੈ, ਦੁਆਪਰ ਜੁਗ ਦੀ ਉਮਰ ਅੱਠ ਲੱਖ ਤੇ 64 ਹਜ਼ਾਰ ਵਰ੍ਹਾ ਮੰਨੀ ਹੈ, ਪਰ ਤੁਸੀਂ ਸਿੱਖ ਹੋ ਕੇ ਇਸ ਵਿਚਾਰ ਦੇ ਧਾਰਨੀ ਨਹੀਂ ਬਣਨਾ; ਇਹ ਕੇਵਲ ਤੇ ਕੇਵਲ ਜਿਹੜੇ ਪੁਰਾਣ ਆਦਿਕ ਹਨ ਉਹਨਾਂ ਦੀ ਵਿਚਾਰ ਹੈ। ਗੁਰੂ ਪਿਆਰਿਉ ! ਸਤਿਯੁਗ ਦੇ ਵਿਚ ਵੀ ਕਲਯੁਗ ਹੋ ਸਕਦਾ ਹੈ ਤੇ ਕਲਯੁਗ ਦੇ ਵਿਚ ਵੀ ਸਤਿਯੁਗ ਹੋ ਸਕਦਾ ਹੈ, ਸੋ ਕਲਯੁਗ ਨੂੰ ਭਾਵੇਂ ਲੋਕਾਂ ਨੇ ਮਾੜਾ ਤਾਂ ਕਹਿਆ ਹੈ, ਪਰ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਨੇ ਇਸ ਕਲਯੁਗ ਦੇ ਵਿਚ ਅਵਤਾਰ ਧਾਰ ਕੇ ਇਕ ਘੜੀ ਦੇ ਸਿਮਰਨ ਨਾਲ ਇਹਨਾਂ ਜੀਵਾਂ ਨੂੰ ਮੁਕਤ ਕਰ ਦਿੱਤਾ। ਸੋ ਆਪਾਂ ਕਲਯੁਗ ਦੇ ਸਮੇਂ ਨੂੰ ਮਾੜਾ ਕਿਵੇਂ ਕਹੀਏ। ਮੇਰੀ ਜ਼ਾਤੀ ਖੋਜ ਦੇ ਮੁਤਾਬਿਕ ਸਤਿਯੁਗ ਤੇ ਕਲਯੁਗ ਦਾ ਅਰਥ ਹੈ ਜੁੜਨਾ। ਸਤਿ ਦਾ ਭਾਵ ਹੈ ਸੱਚ। ਜਦੋਂ ਵੀ ਜੀਵ ਸਤਿ ਦੇ ਨਾਲ ਜੁੜ ਜਾਵੇ ਉਹ ਸਤਿਯੁਗੀ ਹੈ ਤੇ ਕਲ ਨਾਮ ਹੈ ਕਲਪਣਾ ਦਾ, ਕਲ ਨਾਮ ਹੈ ਕਲੇਸ਼ ਦਾ। ਜਦੋਂ ਇਹ ਜੀਵ ਕਲਪਣਾ ਤੇ ਕਲੇਸ਼ ਵਿਚ ਜੁੜ ਜਾਵੇ ਤਾਂ ਉਦੋਂ

ਕਲਯੁਗੀ ਹੈ। ਅਸੀਂ ਗੁਰਦੁਆਰੇ ਵਿਚ ਆ ਕੇ ਕਿਸੇ ਨੂੰ ਮਾੜਾ ਚੰਗਾ ਬੋਲੀਏ, ਸਾਡੇ ਅੰਦਰ ਭੈੜੇ ਵਿਚਾਰ ਆ ਜਾਣ ਅਸੀਂ ਉਦੋਂ ਕਲਯੁਗੀ ਹਾਂ। ਅਤੇ ਜਦੋਂ ਸਾਡੀ ਧੀ ਭੈਣ ਪ੍ਰਸ਼ਾਦਾ ਪਕਾਉਂਦੀ ਹੈ ਤੇ ਵਾਹਿਗੁਰੂ ਨੂੰ ਚੇਤੇ ਕਰਦੀ ਹੈ, ਇਹ ਸਤਿਯੁਗ ਹੈ। ਕੋਈ ਗੁਰਮੁਖ ਪਿਆਰਾ ਕਿਤੇ ਡਰਾਈਵਿੰਗ ਕਰ ਰਿਹਾ ਹੈ, ਕਿਤੇ ਦਫ਼ਤਰ ਵਿਚ ਕੰਮ ਕਰ ਰਿਹਾ ਹੈ, ਉਥੇ ਸਤਿ ਨਾਲ ਜੁੜਿਆ ਹੋਇਆ ਹੈ, ਉਹ ਸਤਿਯੁਗੀ ਹੈ। ਸਤਿਨਾਮ ਹੈ ਪ੍ਰਮੇਸ਼ਰ ਦਾ, ਕਿਉਂਕਿ ਸਤਿ ਦਾ ਅਰਥ ਹੈ ਸਚ। ਗੁਰਬਾਣੀ ਵਿਚ ਆਇਆ *"ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥"* ਇਸਦਾ ਭਾਵ ਇਹ ਹੈ ਆਦਿ ਦੇ ਵਿਚ ਵੀ ਉਹ ਸੱਚ ਸੀ, ਜੁਗਾਦਿ ਵਿਚ ਵੀ ਸੱਚ ਸੀ ਤੇ ਆਉਣ ਵਾਲੇ ਸਮੇਂ ਵਿਚ ਵੀ ਸੱਚ ਹੀ ਹੋਵੇਗਾ। ਆਪਾਂ ਜੇ ਵਿਦਵਾਨ ਪੁਰਖਾਂ ਦੇ ਮੁਤਾਬਿਕ ਹੋਰ ਅਰਥ ਕਰੀਏ ਤਾਂ ਟੱਚ ਏ ਯੂਨੀਵਰਸਲ ਬਿਲਕੁਲ ਠੀਕ ਰਹੇਗਾ, ਕਿਉਂਕਿ ਜਿਹੜਾ ਸੱਚ ਹੈ ਉਹ ਸਦੀਵੀ ਹੈ। ਸੋ ਇਸੇ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ- "ਆਦਿ ਜੁਗਾਦੀ ਸਗਲ ਭਗਤ" ਜਿੰਨੇ ਵੀ ਭਾਈ ਆਦਿ ਅਥਵਾ ਯੁਗਾਂ ਦੇ ਵਿਚ ਭਗਤ ਹੋਏ ਹਨ।

*ਤਾ ਕੋ ਸੁਖੁ ਬਿਸ੍ਰਾਮੁ॥ ੧॥*

ਉਹਨਾਂ ਨੂੰ ਨਾਮ ਜਪਣ ਕਰਕੇ ਸੁੱਖ ਦੀ ਪ੍ਰਾਪਤੀ ਹੋਈ। ਹੁਣ ਸੁੱਖ ਦਾ ਨਿਰਣਾ ਕਿਹੜਾ ਹੈ? ਅਸੀਂ ਆਮ ਕਰਕੇ ਸਰੀਰ ਦੀ ਤੰਦਰੁਸਤੀ ਨੂੰ ਸੁੱਖ ਮੰਨ ਲੈਂਦੇ ਹਾਂ, ਨੇਕ ਔਲਾਦ ਹੋਵੇ ਤਾਂ ਉਸਨੂੰ ਸੁੱਖ ਮੰਨ ਲੈਂਦੇ ਹਾਂ, ਪਰ ਗੁਰੂ ਪਿਆਰਿਉ! ਇਹ ਸੁੱਖ ਟੈਂਪਰੇਰੀ ਹਨ, ਇਹ ਸਦੀਵੀ ਨਹੀਂ। ਸੋ ਬਾਬਾ ਕਬੀਰ ਜੀ ਨੇ ਨਿਰਣਾ ਕਰ ਦਿੱਤਾ ਕਿ ਬਿਸ੍ਰਾਮੁ ਤੋਂ ਭਾਵ ਹੈ ਟਿਕ ਜਾਣਾ। ਜਦੋਂ ਉਹਨਾਂ ਮਹਾਂ ਪੁਰਸ਼ਾਂ ਨੇ ਸਿਮਰਨ ਕੀਤਾ, ਮਨ ਦੇ ਟਿਕਾਅ ਰੂਪੀ ਸੁੱਖ ਦੀ ਪ੍ਰਾਪਤੀ ਹੋ ਗਈ। ਸੋ ਉਹਨਾਂ ਗੁਰਮੁਖ ਪਿਆਰਿਆਂ ਦਾ ਮੰਨ ਇਕਾਗਰ ਹੋ ਗਿਆ।

*ਕਬੀਰ ਮੇਰੀ ਜਾਤਿ ਕਉ*

ਬਾਬਾ ਕਬੀਰ ਜੀ ਦੇ ਅਨੁਸਾਰ ਤਿੰਨ ਤਰ੍ਹਾਂ ਦੇ ਬਕਤੇ ਹੁੰਦੇ ਹਨ - ਉੱਤਮ ਬਕਤਾ, ਮੱਧਮ ਬਕਤਾ ਤੇ ਕਨਿਸ਼ਤ ਬਕਤਾ। ਜਿਹੜਾ ਉੱਤਮ ਬਕਤਾ ਹੁੰਦਾ ਹੈ ਕਿਸੇ ਨੂੰ ਕਹਿਣ ਦੀ ਬਜਾਏ ਆਪਣੇ ਮਨ ਦਾ ਇਸ਼ਾਰਾ ਕਰਕੇ ਦੂਜਿਆਂ ਨੂੰ ਸਮਝਾਉਣ ਦਾ ਉਪਰਾਲਾ ਕਰਦਾ ਹੈ। ਸੋ ਵਿਸ਼ੇਸ਼ ਕਰਕੇ ਅਸੀਂ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ ਪੜ੍ਹਦੇ ਹਾਂ ਤਾਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਵਾਰ-ਵਾਰ ਆਪਣੇ ਮਨ ਦਾ ਸੰਕੇਤ ਵਰਤਿਆ ਹੈ। ਇਸਦਾ ਭਾਵ ਇਹ ਹੈ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੇ ਮਨ ਵਿਚ ਕਿਸੇ ਪ੍ਰਕਾਰ ਦੀ ਕਮੀ ਬਿਲਕੁਲ ਨਹੀਂ। ਦਰਅਸਲ ਸਤਿਗੁਰ ਪਾਤਿਸ਼ਾਹ ਉੱਤਮ ਬਕਤੇ ਹੋਣ ਕਰਕੇ ਜ਼ਿਕਰ ਕੇਵਲ ਆਪਣੇ ਮਨ ਦਾ ਕਰਦੇ ਹਨ ਪਰੰਤੂ ਇਸ਼ਾਰਾ ਸਾਨੂੰ ਕਰਦੇ ਹਨ ਤਾਂਕਿ ਇਹਨਾਂ ਜੀਵਾਂ ਦਾ ਭਲਾ ਹੋ ਸਕੇ। ਸੋ ਬਾਬਾ ਕਬੀਰ ਜੀ ਨੇ ਵੀ ਇਥੇ ਉੱਤਮ ਬਕਤਿਆਂ ਵਾਲਾ ਕਰਤਵ ਨਿਭਾਉਣਾ ਕੀਤਾ ਹੈ। *"ਕਬੀਰ ਮੇਰੀ ਜਾਤਿ ਕਉ"*, ਭਾਈ ਜਿਹੜੀ ਮੇਰੀ ਜਾਤ

ਜੁਲਾਹਾ ਹੈ ਜੋ ਮੰਨੂ ਨੇ ਸਿਮਰਤੀ ਬਣਾਉਣੀ ਕੀਤੀ ਤਾਂ ਉਸ ਮੁਤਾਬਿਕ ਜਿਹੜਾ ਇਹ ਜੁਲਾਹਿਆ ਹੈ, ਇਸਨੂੰ ਸ਼ੂਦਰ ਆਦਿ ਕਿਹਾ ਜਾਂਦਾ ਸੀ। ਧੰਨ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਜੀ ਨੇ ਪੰਥ ਵਿਚ ਸਾਰੇ ਗੁਣ ਭਰ ਦਿੱਤੇ। ਸਿੱਖ ਬ੍ਰਾਹਮਣ ਵੀ ਹੈ, ਇਹ ਸ਼ੂਦਰ ਦੀ ਡਿਊਟੀ ਵੀ ਨਿਭਾਉਂਦਾ ਹੈ, ਇਹ ਇਕ ਕਸ਼ੱਤਰੀ ਵੀ ਹੈ, ਇਹ ਵੈਸ਼ ਵੀ ਹੈ। ਜਦੋਂ ਗੁਰਮੁਖ ਪਿਆਰਿਓ ! ਸੰਗਤ ਵਿਚ ਬੈਠ ਕੇ ਬ੍ਰਹਮ ਦੀ ਚਰਚਾ ਕਰਦਾ ਹੈ, ਬਾਣੀ ਪੜ੍ਹਦਾ ਹੈ, ਵਾਹਿਗੁਰੂ ਦੀ ਵਿਚਾਰ ਕਰਦਾ ਹੈ, ਉਦੋਂ ਇਹ ਬ੍ਰਾਹਮਣ ਦੀ ਡਿਊਟੀ ਨਿਭਾਉਂਦਾ ਹੈ। ਜਦੋਂ ਇਹਨਾਂ ਵਿਚਾਰਾਂ ਦਾ ਧਾਰਨੀ ਬਣ ਜਾਏ *"ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥ ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥ ਅਰੁ ਸਿੱਖ ਹੋਂ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ॥ ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥"* ਜਦੋਂ ਧਰਮ ਵਾਸਤੇ, ਪ੍ਰੋਉਪਕਾਰ ਵਾਸਤੇ ਇਹ ਆਪਣਾ ਆਪਾ ਵਾਰਨ ਨੂੰ ਤਿਆਰ ਹੋ ਜਾਂਦਾ ਹੈ ਉਦੋਂ ਇਹ ਕਸ਼ੱਤਰੀ ਹੈ। ਜਦੋਂ ਇਹ ਗੁਰੂ ਕੀ ਸਿੱਖ ਸੰਗਤ ਦੇ ਜੋੜੇ ਝਾੜਦਾ ਹੈ, ਝਾੜੂ ਦੇਂਦਾ ਹੈ, ਉਦੋਂ ਇਹ ਸ਼ੂਦਰ ਦੀ ਡਿਊਟੀ ਵੀ ਨਿਭਾਉਂਦਾ ਹੈ। ਮੇਰੇ ਕਹਿਣ ਤੋਂ ਮੁਰਾਦ ਇਹ ਹੈ ਕਿ ਸਤਿਗੁਰੂ ਪਾਤਿਸ਼ਾਹ ਮਹਾਰਾਜ ਨੇ ਇਹ ਸਾਡੇ ਵਿਚ ਗੁਣ ਭਰ ਕੇ ਆਪਾਂ ਨੂੰ ਪ੍ਰੇਰਨਾ ਦਿੱਤੀ ਕਿ ਭਾਈ ਕਿਸੇ ਵੀ ਕੰਮ ਨਾਲ ਨਫ਼ਰਤ ਨਾ ਕਰ। ਸਤਿਗੁਰੂ ਪਾਤਿਸ਼ਾਹ ਮਹਾਰਾਜ ਸਾਨੂੰ ਇਹ ਕਹਿੰਦੇ ਹਨ - *'ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥'* ਉਹਨਾਂ ਲੋਕਾਂ ਨੇ ਕਿਹਾ ਕਿ ਜਿਹੜੇ ਸ਼ੂਦਰ ਹਨ, ਇਹ ਬ੍ਰਹਮਾ ਦੇ ਪੈਰਾਂ 'ਚੋਂ ਨਿਕਲੇ ਹਨ। ਉਹਨਾਂ ਭੋਲਿਆਂ ਨੂੰ ਇਹ ਗੱਲ ਭੁੱਲ ਗਈ ਪਰ ਪੈਰ ਸਭ ਤੋਂ ਜ਼ਰੂਰੀ ਅੰਗ ਹਨ ਮਨੁੱਖ ਦੇ ਸਰੀਰ ਦਾ ਪੈਰ ਨਾ ਹੋਣ 'ਤੇ ਮੰਦਰ ਵਿਚ ਕਿਵੇਂ ਜਾਏਗਾ ? ਪੈਰ ਨਾ ਹੋਣ 'ਤੇ ਕਾਰੋਬਾਰ ਕਿਵੇਂ ਕਰੇਗਾ ? ਪੈਰ ਜਿਵੇਂ ਮਕਾਨ ਦੀ ਨੀਂਹ ਮਜ਼ਬੂਤ ਹੋਣੀ ਚਾਹੀਦੀ ਹੈ। ਨੀਂਹ ਤੋਂ ਬਿਨਾਂ ਮਕਾਨ ਨਹੀਂ ਉਸਰ ਸਕਦਾ, ਇਸੇ ਤਰ੍ਹਾਂ ਜਿਨ੍ਹਾਂ ਨੂੰ ਸ਼ੂਦਰ ਕਹਿੰਦੇ ਹਨ, ਉਹ ਸਤਿਕਾਰ ਯੋਗ ਹਨ। ਧੰਨ ਮੇਰੇ ਸਤਿਗੁਰੂ ਸੱਚੇ ਪਾਤਿਸ਼ਾਹ ! ਉਹਨਾਂ ਨੇ ਸਾਫ਼ ਹੀ ਕਹਿ ਦਿੱਤਾ *"ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥"* ਮਹਾਰਾਜ ਕਹਿੰਦੇ ਹਨ ਕਿ ਜਿਥੇ ਨੀਂਵੇਂ ਅਖੌਤੀ ਲੋਕ ਰਹਿੰਦੇ ਹਨ, ਵਾਹਿਗੁਰੂ ਤੂੰ ਉਥੇ ਹੀ ਵਿਆਪਕ ਹੈਂ। *"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥"* ਦੁਨੀਆਂ ਦੇ ਲੋਕ ਨਫ਼ਰਤ ਕਰਦੇ ਹਨ ਕਿ ਇਹ ਨੀਵੀਂ ਜਾਤੀ ਵਾਲਾ ਹੈ, ਪਰ ਧੰਨ ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ ਕਿ ਲੋਕੀਂ ਭਾਵੇਂ ਨਫ਼ਰਤ ਕਰਨ, ਪਰ ਮੇਰੀ ਤਾਂ ਜਿੰਦ ਜਾਨ ਹਨ

*"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥"*

ਧੰਨ ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਹਨ। ਜਿਸ ਗੁਰਮੁਖ ਪਿਆਰੇ ਨੇ ਕੁਰਬਾਨੀ ਦਿੱਤੀ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੇ ਪਵਿੱਤਰ ਸੀਸ ਨੂੰ ਲਿਆਉਣ ਦੀ, ਉਸਨੂੰ

ਆਪਣੇ ਗਲ੍ਹ ਨਾਲ ਲਾ ਕੇ ਕਿਹਾ –

*"ਰੰਗਰੇਟੇ ਗੁਰੂ ਕੇ ਬੇਟੇ ਰਹੇ ਪੰਥ ਕੇ ਸੰਗ ਸਮੇਟੇ।"*

ਸੋ ਇਉਂ ਗੁਰੂ ਘਰ ਵਿਚ ਜ਼ਾਤ ਪਾਤ ਨੂੰ ਕੋਈ ਥਾਂ ਨਹੀਂ। ਜਿਵੇਂ ਸਾਡੇ ਵਿਚ ਕਈ ਢਿਲਿਆਈਆਂ ਹਨ। ਅਸੀਂ ਆਪਣੀ ਵਡਿਆਈ ਦੇ ਵਾਸਤੇ ਆਪਣੇ ਆਪ ਨੂੰ ਗਿੱਲ ਆਦਿ ਅਖਵਾਉਂਦੇ ਹਾਂ। ਗੁਰੂ ਪਿਆਰਿਓ ! ਜੇ ਕਲਗੀਧਰ ਪਾਤਿਸ਼ਾਹ ਮਹਾਰਾਜ ਦੇ ਸਿੰਘ ਤੇ ਕੌਰ ਨਾਲ ਗੱਲ ਨਹੀਂ ਬਣੀ ਤਾਂ ਇਹ ਸਾਡੀਆਂ ਨਿੱਕੀਆਂ ਨਿੱਕੀਆਂ ਗੋਤਾਂ ਦੀਆਂ ਪੂਛਾਂ ਨਾਲ ਵੀ ਗੱਲ ਨਹੀਂ ਬਣਨੀ। ਸੋ ਇਹ ਬਿਲਕੁਲ ਗੁਰਮਤਿ ਵਿਰੋਧੀ ਵਿਚਾਰਧਾਰਾ ਹੈ। ਇਸੇ ਪ੍ਰਕਾਰ ਸਾਡੇ ਵਿਚ ਇਲਾਕਾਪ੍ਰਸਤੀ ਹੈ। ਸਾਨੂੰ ਕੇਵਲ ਤੇ ਕੇਵਲ ਗੁਰੂ ਪਾਤਿਸ਼ਾਹ ਮਹਾਰਾਜ ਦੇ ਮੱਤ ਦੇ ਧਾਰਨੀ ਹੋਣ ਕਰਕੇ ਅਸੀਂ ਆਪਣੇ ਆਪ ਨੂੰ ਗੁਰੂ ਕੇ ਸਿੱਖ ਅਖਵਾਉਣਾ ਹੈ, ਹੋਰ ਬਾਕੀ ਜਿੰਨੀਆਂ ਵੀ ਇਹ ਜਾਤੀ-ਪਾਤੀ ਆਦਿ ਹਨ, ਇਹਨਾਂ ਤੋਂ ਭਾਈ ਆਪਾਂ ਗੁਰੇਜ਼ ਕਰਨਾ ਹੈ। ਸਤਿਗੁਰੂ ਜੀ ਕ੍ਰਿਪਾ ਕਰਨ ਇਹ ਵਿਚਾਰ ਸਾਡੇ ਅੰਦਰ ਪ੍ਰਪੱਕ ਹੋਣ। ਬਾਬਾ ਕਬੀਰ ਜੀ ਕਹਿੰਦੇ ਹਨ ਭਾਈ ਕਈ ਲੋਕ ਜੁਲਾਹਾ ਵੇਖਕੇ ਮੈਨੂੰ-

*ਸਭੁ ਕੋ ਹਸਨੇਹਾਰੁ ॥*

ਮਖ਼ੌਲ ਕਰਦੇ ਹਨ ਕਿ ਵੇਖ ਲਉ ਜੁਲਾਹੇ ਵੀ ਵੱਡੇ ਸੰਤ ਬਣਨ ਲੱਗ ਪਏ ਹਨ, ਇਹ ਵੀ ਵੱਡੇ ਭਗਤ ਹੋ ਗਏ ਹਨ।

*ਬਲਿਹਾਰੀ ਇਸ ਜਾਤਿ ਕਉ*

ਫੇਰ ਭਾਵੇਂ ਲੋਕੀਂ ਤਾਂ ਕਹੀ ਜਾਣ ਪਰ ਮੈਂ ਸਦਕੇ ਜਾਂਦਾ ਹਾਂ ਇਸ ਜਾਤੀ ਤੋਂ।

*ਜਿਹ ਜਪਿਓ ਸਿਰਜਨਹਾਰੁ ॥ ੨ ॥*

ਇਸ ਜਾਤੀ ਨੂੰ ਪ੍ਰਾਪਤ ਕਰਕੇ ਮੈਂ ਪ੍ਰਮੇਸ਼ਰ ਨੂੰ ਚੇਤੇ ਕੀਤਾ ਹੈ, ਮੈਂ ਰਾਮ ਨੂੰ ਚੇਤੇ ਕੀਤਾ ਹੈ। ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਮਹਾਰਾਜ ਨੇ ਜਾਤਾਂ ਦਾ ਖੰਡਨ ਕੀਤਾ ਹੈ। ਕਹਿੰਦੇ ਹਨ ਕਿ ਭਾਈ ਜਾਤ ਕਰਕੇ ਕੋਈ ਵੱਡਾ ਨਹੀਂ, ਚੰਗੇ ਕਰਮਾਂ ਕਰਕੇ ਚੰਗਾ ਵੱਡਾ ਤੇ ਉੱਚਾ ਹੈ। ਏਸ ਗੱਲ ਦੀ ਪੁਸ਼ਟੀ ਸਾਨੂੰ ਭਗਤਾਂ ਦੀ ਰਸਨਾ ਤੋਂ ਇਸ ਸ਼ਬਦ ਵਿਚ ਹੁੰਦੀ ਹੈ –

*"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦਿਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥ ੨ ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥*

*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥ ੨ ॥*

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਲਿਖਿਆ ਹੈ -

*"ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ।"*

ਸੋ ਚਮੜੇ ਦਾ ਕੰਮ ਕਰਨ ਵਾਲਾ ਰਵੀਦਾਸ ਜਦੋਂ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਦੇ ਨਾਲ ਜੁੜਿਆ ਤਾਂ ਚਾਰ ਚੱਕਾਂ ਵਿਚ ਉਸ ਗੁਰਮੁਖ ਪਿਆਰੇ ਦੀ ਚਰਚਾ ਹੋ ਗਈ।

*ਕਬੀਰ ਡਗਮਗ ਕਿਆ ਕਰਹਿ*

ਫੇਰ ਬਾਬਾ ਕਬੀਰ ਜੀ ਸਾਨੂੰ ਹੌਂਸਲਾ ਦਿੰਦੇ ਹਨ ਕਿ ਭਾਈ ਆਪਣੇ ਮਨ ਨੂੰ ਡੁਲਾ ਨਾ, ਜੱਕੋ ਤਕਿਆਂ ਵਿਚ ਨਾ ਪੈ।

*ਕਹਾ ਡੁਲਾਵਹਿ ਜੀਉ ॥*

ਉਹ ਭਾਈ ਆਪਣੇ ਜੀਵ ਨੂੰ, ਆਪਣੇ ਮਨ ਨੂੰ ਕਿਉਂ ਡੁਲਾਣਾ ਹੈ ਪਿਆਰਿਆ !

*ਸਰਬ ਸੂਖ ਕੋ ਨਾਇਕੋ*

ਨਾਇਕੋ ਦਾ ਭਾਵ ਹੁੰਦਾ ਹੈ ਪ੍ਰੇਰਕ, ਉਹ ਜਿਹੜਾ ਅਕਾਲ ਪੁਰਖ ਸਾਰੇ ਸੁੱਖਾਂ ਨੂੰ ਦੇਣ ਵਾਲਾ ਹੈ।

*ਰਾਮ ਨਾਮ ਰਸੁ ਪੀਉ ॥ ੩ ॥*

ਦੁਨੀਆਂ ਦੇ ਰਸਾਂ ਨੂੰ ਛੱਡ ਕੇ ਰਾਮ ਨਾਮ ਦੇ ਰਸ ਨੂੰ ਪੀ। ਸੋ ਰਾਮ ਦੇ ਨਾਮ ਦਾ ਰਸ ਭਾਈ ਇਹ ਸਾਰਿਆਂ ਤੋਂ ਮਹਾਨ ਹੈ। ਜਿਨ੍ਹਾਂ ਨੇ ਏਸ ਰਸ ਨੂੰ ਪ੍ਰਾਪਤ ਕਰ ਲਿਆ ਹੈ, ਉਹ ਦੁਨੀਆਂ ਦੇ ਬਾਕੀ ਰਸਾਂ ਕਸਾਂ ਤੋਂ ਉਪਰ ਉਠ ਗਏ ਹਨ।

*ਕਬੀਰ ਕੰਚਨ ਕੇ ਕੁੰਡਲ ਬਨੇ*

ਇਥੇ ਭਗਤ ਕਬੀਰ ਜੀ ਨੇ ਆਪਣੇ ਇਸ ਸਰੀਰ ਨੂੰ ਸ਼ਿੰਗਾਰਨ ਬਾਰੇ ਜ਼ਿਕਰ ਕੀਤਾ ਹੈ। ਅਸੀਂ ਕਈ ਤਰ੍ਹਾਂ ਦੇ ਉਪਰਾਲੇ ਕਰਦੇ ਹਾਂ। ਜਿਵੇਂ ਲੋਹੇ ਦਾ ਕੜਾ ਤਾਂ ਸਾਨੂੰ ਇੰਨਾ ਚੰਗਾ ਨਹੀਂ ਲੱਗਦਾ ਜਿੰਨਾ ਸੋਨੇ ਦਾ ਕੜਾ। ਕਈਆਂ ਨੇ ਮੋਟੇ-ਮੋਟੇ ਸੋਨੇ ਦੇ ਕੜੇ ਪਾਏ ਹਨ। ਲੋਹੇ ਦਾ ਕੜਾ ਹੱਥਾਂ ਵਿਚ ਨਹੀਂ। ਇਸੇ ਤਰ੍ਹਾਂ ਕਿਰਪਾਨ ਪਾਉਂਦਿਆਂ ਸ਼ਰਮ ਮਹਿਸੂਸ ਕਰਦੇ ਹਨ ਕਈ ਲੋਕ, ਪਰ ਕੰਨ ਨੱਕ ਆਦਿ ਵਿੰਨ੍ਹਾਉਣ ਲੱਗਿਆਂ ਕਿਸੇ ਪ੍ਰਚਾਰ ਦਾ ਸੰਕੋਚ ਨਹੀਂ। ਇਸੇ ਪ੍ਰਕਾਰ ਗੁਰਮੁਖ ਪਿਆਰਿਉ, ਰਹਿਤਨਾਮੇ ਵਿਚ ਬਚਨ ਆਉਂਦੇ ਹਨ - ਗੁਰੂ ਕਾ ਸਿੱਖ ਨੱਕ ਕੰਨ ਛੇਦੇ ਨਾਹੀ। ਸੋ ਰਹਿਤ ਮਰਿਆਦਾ ਦੇ ਮੁਤਾਬਿਕ ਕੰਨਾਂ ਨੂੰ ਜਾਂ ਨੱਕ ਆਦਿ ਨੂੰ ਵਿੰਨ੍ਹਣਾ ਬਿਲਕੁਲ ਮਨਮੱਤ ਹੈ। ਆਪਾਂ ਜਪੁਜੀ ਸਾਹਿਬ ਵਿਚ ਵੀ ਪੜ੍ਹਦੇ ਹਾਂ। ਜਿਵੇਂ ਸਤਿਗੁਰੂ

ਪਾਤਿਸ਼ਾਹ ਮਹਾਰਾਜ ਜੀ ਨੇ ਸਿੱਧਾਂ ਨੂੰ ਉਪਦੇਸ਼ ਦਿੱਤਾ –

*"ਮੁੰਦਾ ਸੰਤੋਖੁ ਸਰਮੁ ਪਤੁ ਝੋਲੀ"*

ਭਈ ਗੁਰਮੁਖ ਪਿਆਰਿਉ ! ਜਿਹੜਾ ਸੰਤੋਖ ਧਾਰਨਾ ਹੈ ਇਹ ਆਪਣੇ ਆਪ ਦੇ ਕੰਨਾਂ ਵਿਚ ਮੁੰਦਰਾਂ ਪਾਉਣੀਆਂ ਹਨ। ਸੋ ਇਉਂ ਬਾਬਾ ਕਬੀਰ ਜੀ ਵੀ ਕਹਿੰਦੇ ਹਨ –

*ਕਬੀਰ ਕੰਚਨ ਕੇ ਕੁੰਡਲ ਬਨੇ*

ਸੋ ਕੰਚਨ ਨਾਮ ਹੈ ਸੋਨੇ ਦਾ, ਕੁੰਡਲ ਨਾਮ ਹੈ ਕੰਨਾਂ ਵਿਚ ਪਾਉਣ ਵਾਲੇ ਗਹਿਣਿਆਂ ਦਾ। ਇਉਂ ਸੋਨੇ ਦੇ ਸੋਹਣੇ ਗਹਿਣੇ ਅਥਵਾ ਕੁੰਡਲ ਵਾਲੀਆਂ, ਇਹ ਡੰਡੀ ਝੁਮਕੀ, ਇਹ ਵੱਖ-ਵੱਖ ਗਹਿਣਿਆਂ ਦੇ ਨਾਮ ਹਨ। ਇਉਂ ਆਪਣੇ ਕੰਨਾਂ ਵਿਚ ਪਾਉਣ ਲਈ ਬਨਾਉਣੇ ਕੀਤੇ ਹਨ।

*ਊਪਰਿ ਲਾਲ ਜੜਾਉ ॥*

ਉਹਨਾਂ ਵਿਚ ਭਾਈ ਨੱਗ ਆਦਿਕ ਲੱਗੇ ਹੋਏ ਹਨ, ਨੱਗ ਆਦਿ ਜੜ੍ਹੇ ਹੋਏ ਹਨ। ਇਹ ਬੜੀ ਬਿਮਾਰੀ ਪ੍ਰਚੱਲਤ ਹੈ ਕਿ ਕਈਆਂ ਨੇ ਆਪਣੇ ਹੱਥਾਂ ਵਿਚ ਤਿੰਨ-ਤਿੰਨ ਛਾਪਾਂ ਪਾ ਕੇ ਵਿਚ ਪੱਥਰ ਲਵਾਏ ਹੋਏ ਹਨ। ਇਹ ਜੀ ਨੀਲਮ ਹੈ, ਇਹ ਜੀ ਪੁਖਰਾਜ ਹੈ। ਇਕ ਬੰਦੇ ਨੇ ਚਾਂਦੀ ਦੀ ਮੁੰਦਰੀ ਪਾਈ ਹੋਈ ਸੀ, ਵਿਚ ਗੁਰਮੁਖ ਪਿਆਰਿਉ ਨੀਲਮ ਪਾਇਆ ਹੋਇਆ ਸੀ। ਮੈਂ ਪੁੱਛਿਆ ਭਾਈ ਪ੍ਰੇਮੀਆ ! ਤੂੰ ਇਹ ਕਿਉਂ ਪਾਈ ਹੋਈ ਹੈ ? ਕਹਿੰਦਾ ਹੈ ਗਿਆਨੀ ਜੀ, ਇਹਦੇ ਨਾਲ ਮਨ ਸ਼ਾਂਤ ਰਹਿੰਦਾ ਹੈ। ਗੁਰਮੁਖ ਪਿਆਰਿਉ ! ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਨੇ ਇਸ ਗੱਲ ਦਾ ਖੰਡਨ ਕੀਤਾ ਹੈ। ਹਜ਼ੂਰ ਕਹਿੰਦੇ ਹਨ – *"ਚੰਦਨ ਚੰਦੁ ਨ ਸਰਦ ਰੁਤਿ"* ਮੈਂ ਉਹਨਾਂ ਭੈਣਾਂ ਤੇ ਵੀਰਾਂ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਜਿਹੜੇ ਪੱਥਰਾਂ ਦੇ ਚੱਕਰ ਵਿਚ ਉਲਝੇ ਹੋਏ ਹਨ, ਆਪਣੇ ਹੱਥਾਂ ਵਿਚ ਮੁੰਦਰੀਆਂ ਪਾਈਆਂ ਹੋਈਆਂ ਹਨ। ਕਹਿੰਦੇ ਹਨ ਜੀ ਇਹਦੇ ਨਾਲ ਪੈਸੇ ਬਹੁਤ ਆਉਂਦੇ ਹਨ। ਮੈਂ ਨਿਮਰਤਾ ਸਹਿਤ ਬੇਨਤੀ ਕਰਾਂ ਕਿ ਜੇ ਪੱਥਰਾਂ ਨਾਲ ਇੰਨੇ ਪੈਸੇ ਆਉਂਦੇ ਹਨ ਤਾਂ ਪੱਥਰ ਵੇਚਣ ਵਾਲਾ ਫੁੱਟਪਾਥ 'ਤੇ ਬੈਠ ਕੇ ਪੰਜ-ਪੰਜ ਰੁਪਏ ਵਿਚ ਇਹ ਪੱਥਰ ਕਿਉਂ ਵੇਚਦਾ ? ਉਹ ਆਪਣੇ ਹੱਥਾਂ ਵਿਚ ਤਿੰਨ ਚਾਰ ਸੌ ਮੁੰਦਰੀਆਂ ਪਾ ਲਵੇ, ਸ਼ਾਇਦ ਪਰੈਜ਼ੀਡੈਂਟ ਬਣ ਜਾਵੇ ਅਮਰੀਕਾ ਦਾ। ਇਹ ਕਿੱਡਾ ਬੇਸਮਝਪੁਣਾ ਹੈ ? ਕਿੰਨਾ ਇਹ ਗ਼ਲਤ ਵਿਚਾਰ ਹੈ, ਜਦ ਕਿ ਮੇਰੇ ਗੁਰਦੇਵ ਨੇ ਖੰਡਨ ਕੀਤਾ ਹੈ–

*"ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥"*

ਮੈਂ ਤਾਂ ਇਹ ਕਹਾਂਗਾ ਕਿ ਪੱਥਰ ਪਾਉਣ ਦੇ ਨਾਲ ਮਨ ਪੱਥਰ ਹੋ ਜਾਵੇਗਾ, ਪੱਥਰ। ਜਿਹੜੀ ਇਹ ਮੁੰਦਰੀਆਂ ਆਦਿ ਪਾ ਕੇ ਮਨ ਵਿਚ ਠੰਡ ਪਾਉਣ ਦਾ ਸੋਚਣਾ ਹੈ, ਇਹ ਬਿਲਕੁਲ ਭੁਲੇਖਾ ਹੈ। ਮੇਰੇ ਸਤਿਗੁਰੂ ਪਾਤਿਸ਼ਾਹ ਨੇ ਗੁਰਬਾਣੀ ਵਿਚ ਖੰਡਨ ਕੀਤਾ ਹੈ –

*"ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥ ੨॥"*

ਹਜ਼ੂਰ ਕਹਿੰਦੇ ਹਨ - ਭਾਈ ਨਾ ਤਾਂ ਚੰਦਰਮਾ ਠੰਡ ਦੇ ਸਕਦਾ ਹੈ, ਨਾ ਇਹ ਮੌਸਮ ਸਰਦ ਰੁੱਤ ਦਾ ਸਦਾ ਠੰਡਾ ਰਹਿੰਦਾ ਹੈ। ਠੰਡਾ ਕੌਣ ਰਹੇਗਾ ? ਜਿਸ ਗੁਰਮੁਖ ਪਿਆਰੇ ਦੇ ਹਿਰਦੇ ਵਿਚ ਨਾਮ ਵਸਿਆ ਹੈ। ਸਿੱਖ ਇਤਿਹਾਸ ਵਿਚ ਸਾਖੀ ਆਉਂਦੀ ਹੈ - ਭਾਈ ਦਿਆਲ ਦਾਸ ਉਬਲਦੀ ਦੇਗ ਵਿਚ ਬੈਠਾ ਹੈ, ਪਰ ਗੁਰਮੁਖ ਪਿਆਰਿਓ ! ਇਹ ਨਾਮ ਦੀ ਬਦੌਲਤ ਉਸ ਉਬਲਦੀ ਦੇਗ ਵਿਚੋਂ ਵੀ ਅਵਾਜ਼ਾਂ ਦੇ ਰਿਹਾ ਹੈ, ਅਗਵਾਈ ਦੇ ਰਿਹਾ ਹੈ। ਕੀ ਕਹਿ ਰਿਹਾ ਹੈ ਭਾਈ ਦਿਆਲਾ ਜੀ ? ਉਹ ਕਹਿੰਦੇ ਹਨ - ਸੁਖਮਨੀ ਸੁਖ ਹੈ, ਇਥੇ ਵੀ ਸੁਖੀ ਹਾਂ। ਭਾਈ ਸਾਹਿਬ ਉਬਲਦੀ ਦੇਗ ਹੈ, ਕਾਹਦੇ ਨਾਲ ਸੁਖੀ ਹੋ ? ਕਹਿੰਦੇ -

*"ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥"*

ਵਾਹਿਗੁਰੂ ਦੇ ਨਾਮ ਕਰਕੇ ਮੇਰੇ ਉਪਰ ਉਬਲਦੀ ਦੇਗ ਨੇ ਵੀ ਪ੍ਰਭਾਵ ਨਹੀਂ ਪਾਇਆ। ਮੈਂ ਅਜੇ ਵੀ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨਾਲ ਜੁੜਿਆ ਹੋਇਆ ਹਾਂ। ਸੋ ਇਉਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਕਈਆਂ ਨੇ ਸੋਨੇ ਦੇ ਕੁੰਡਲ ਬਣਾ ਕੇ, ਕੰਨਾਂ ਦੇ ਗਹਿਣੇ ਬਣਾ ਕੇ ਉਪਰ ਲਾਲ ਨੱਗ ਥੀਵੇ ਆਦਿਕ ਲਾਏ ਹੋਏ ਹਨ।

*ਦੀਸਹਿ ਦਾਧੇ ਕਾਨ ਜਿਉ*

ਭਾਈ ਜਿਨ੍ਹਾਂ ਨੇ ਅਜਿਹਾ ਕੀਤਾ ਹੈ ਮੈਂ ਵੇਖਿਆ ਹੈ ਕਿ ਜਿਵੇਂ ਕਾਨਾ ਤੇ ਸਰਕੜਾ ਸੜਦਾ ਹੈ, ਇਸੇ ਤਰ੍ਹਾਂ ਮੈਂ ਉਹਨਾਂ ਨੂੰ ਮੜ੍ਹੀਆਂ ਵਿਚ ਸੜਦੇ ਵੇਖਿਆ। 'ਦਾਧੇ' ਦਾ ਭਾਵ ਹੈ ਸੜਨਾ।

*ਜਿਨ੍ ਮਨਿ ਨਾਹੀ ਨਾਉ ॥ ੪ ॥*

ਸੋ ਕਿਨ੍ਹਾਂ ਨੂੰ ਸੜਦੇ ਵੇਖਿਆ, ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ, ਜਿਹੜੇ ਵਾਹਿਗੁਰੂ ਦੇ ਨਾਲੋਂ ਟੁੱਟੇ ਹੋਏ ਹਨ, ਜਿਹੜੇ ਪ੍ਰਮੇਸ਼ਰ ਨਾਲੋਂ ਟੁਟੇ ਹੋਏ ਹਨ। ਮੇਰੇ ਧੰਨ ਗੁਰੂ ਨਾਨਕ ਸੱਚੇ ਪਾਤਿਸ਼ਾਹ ਜੀ ਨੇ ਦੀਪਾਲ ਪੁਰ ਨਗਰ ਵਿਚ ਏਸ ਤਰ੍ਹਾਂ ਦਾ ਵਿਚਾਰ ਦਿੱਤਾ ਹੈ। ਹਜ਼ੂਰ ਕਹਿੰਦੇ ਹਨ ਕਿ ਮਨ ਕਿਉਂ ਸੜਦੇ ਹਨ ? -

*"ਜੈ ਤਨਿ ਬਾਨੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥ ੧ ॥"*

ਭਾਈ ਜਿਹੜੇ ਵਾਹਿਗੁਰੂ ਨਾਲੋਂ ਟੁੱਟ ਜਾਣ, ਜਿਹਨਾਂ ਨੂੰ ਪ੍ਰਮੇਸ਼ਰ ਦੀ ਬਾਣੀ ਭੁੱਲ ਜਾਵੇ, ਉਹ ਪੱਕੇ ਰੋਗੀ ਵਰਗਾ ਹੋ ਗਿਆ। ਪੱਕੇ ਰੋਗ ਤੋਂ ਭਾਵ ਹੁੰਦਾ ਹੈ ਲਾ ਇਲਾਜ ਬਿਮਾਰੀ। ਜਿਵੇਂ ਅੱਜ ਕੱਲ ਏਡਜ਼ ਆਦਿ ਪ੍ਰਚਲਿਤ ਹੈ। ਸੋ ਇਉਂ ਸਤਿਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਨਹੀਂ ਉਹਨਾਂ ਨੂੰ ਸੜਦੇ ਖਿੱਝਦੇ ਵੇਖਦੇ ਹਾਂ।

*ਕਬੀਰ ਐਸਾ ਏਕੁ ਆਧੁ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਅਜਿਹਾ ਇਕ ਅੱਧਾ ਹੀ ਹੋਵੇਗਾ।

*ਜੋ ਜੀਵਤ ਮਿਰਤਕੁ ਹੋਇ॥*

ਜਿਹੜਾ ਜਿਉਂਦਿਆਂ ਮਰਿਆ ਹੋਇਆ ਹੈ। ਜੀਵਤ ਭਾਵ ਮਰੇ ਤੋਂ ਹੈ। ਇਹ ਇਸ਼ਾਰਾ ਗੁਰਮੁਖੋ ਥਾਂ-ਥਾਂ 'ਤੇ ਕਿਉਂ ਆਉਂਦਾ ਹੈ ? ਜਿਵੇਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਵਾਰਾਂ ਦੇ ਵਿਚ ਫ਼ੁਰਮਾਨ ਕ੍ਰੀਤਾ ਹੈ –

*"ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।"*

ਇਕ ਪਾਸੇ ਅਸੀਂ ਸਤਿਗੁਰੂ ਪਾਤਿਸ਼ਾਹ ਕੋਲੋਂ ਜੀਵਨ ਲੈਣਾ ਹੈ ਤੇ ਇਕ ਪਾਸੇ ਗੁਰਬਾਣੀ ਵਿਚ ਸਾਨੂੰ ਜੀਵਤ ਭਾਵ ਤੋਂ ਮਰਨ ਦੀ ਪ੍ਰੇਰਨਾ ਮਿਲੀ। ਕਿਉਂ ਵਿਚਾਰਾਂ ਦਾ ਵਿਰੋਧ ਨਹੀਂ। ਸੋ ਗੁਰਮੁਖ ਪਿਆਰਿਓ ! ਜੀਵਤ ਭਾਵ ਤੋਂ ਮਰਨਾ; ਜਿਵੇਂ ਮੁਰਦਾ ਜਿਹੜਾ ਹੱਥ ਪੈਰ ਨਹੀਂ ਹਿਲਾਉਂਦਾ, ਉਹ ਕੋਈ ਕਿਰਿਆ ਨਹੀਂ ਕਰਦਾ। ਜਿਹੜਾ ਗੁਰੂ ਕਾ ਸਿੱਖ ਹੈ, ਜਿਹੜਾ ਵਾਹਿਗੁਰੂ ਨੂੰ ਮੰਨਣ ਵਾਲਾ ਹੈ, ਉਹ ਵਾਹਿਗੁਰੂ ਦੀ ਰਜ਼ਾ ਵਿਚ ਰਹਿੰਦਾ ਹੈ। ਜਿਹੜਾ ਵਾਹਿਗੁਰੂ ਦੇ ਹੁਕਮਾਂ ਨੂੰ ਸਤਿ ਕਰਕੇ ਮੰਨਣਾ ਹੈ, ਇਹ ਜੀਵਤ ਭਾਵ ਤੋਂ ਮਰਨਾ ਹੈ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਇਕ ਅੱਧਾ ਹੀ ਇਹੋ ਜਿਹਾ ਮਿਲੇਗਾ।

*ਨਿਰਭੈ ਹੋਇ ਕੈ ਗੁਨ ਰਵੈ*

ਜਿਹੜਾ ਬੇਖ਼ੌਫ਼ ਹੋ ਕੇ ਵਾਹਿਗੁਰੂ ਦੇ ਗੁਣਾਂ ਦਾ ਉਚਾਰਣ ਕਰਦਾ ਹੈ।

*ਜਤ ਪੇਖਉ ਤਤ ਸੋਇ ॥ ੫ ॥*

ਉਸ ਦੀ ਅਜਿਹੀ ਇਕ ਅਵਸਥਾ ਬਣ ਜਾਂਦੀ ਹੈ ਕਿ ਉਹ ਜਿਥੇ ਕਿਥੇ ਵੀ ਵੇਖਦਾ ਹੈ ਭਾਈ ਘਨਈਆ ਜੀ ਦੀ ਤਰ੍ਹਾਂ ਉਸ ਨੂੰ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਪ੍ਰਤੀਤ ਹੁੰਦੀ ਹੈ। ਮੇਰੇ ਕਲਗੀਧਰ ਪਾਤਿਸ਼ਾਹ ਜੀ ਨੇ ਵੀ ਆਪਾਂ ਨੂੰ ਸੰਕੇਤ ਦਿੱਤਾ ਹੈ। ਕਈ ਲੋਕੀਂ ਜਾਤੀ ਆਦਿ ਕਰਕੇ ਵੀ ਨਫ਼ਰਤ ਕਰਦੇ ਹਨ। ਕਈਆਂ ਨੇ ਧਰਮ ਆਦਿ ਕਰਕੇ ਨਫ਼ਰਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਪਰ ਧੰਨ ਗੁਰੂ ਨਾਨਕ ਪਾਤਿਸ਼ਾਹ ਦਾ ਉੱਚਾ ਘਰ, ਧੰਨ ਮੇਰੇ ਕਲਗੀਧਰ ਪਾਤਿਸ਼ਾਹ ਦਾ ਸੰਦੇਸ਼। ਕਹਿੰਦੇ ਹਨ – ਭਾਈ ਕਿਸੇ ਨੂੰ ਨਫ਼ਰਤ ਨਹੀਂ ਕਰਨੀ। ਹਜ਼ੂਰ ਨੇ ਫ਼ੁਰਮਾਨ ਕੀਤਾ ਹੈ –

*"ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮਸ਼ਾਫੀ*
*ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥"*

ਹਜ਼ੂਰ ਕਹਿੰਦੇ ਹਨ ਕਿ ਮੋਹਰ ਭਾਵੇਂ ਕੋਈ ਲੱਗੇ, ਹੈ ਤਾਂ ਮਨੁੱਖ ਹੀ। ਸਾਰਿਆਂ ਵਿਚ

ਇਕ ਵਾਹਿਗੁਰੂ ਦੀ ਜੋਤ ਹੈ। ਹੋਰ ਹਜ਼ੂਰ ਦਾ ਪਵਿੱਤਰ ਕਲਾਮ ਹੈ –

*"ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥"*

ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਮੁਸਲਮਾਨ ਦਾ ਸਰੀਰ ਲਗਾ ਭਾਵੇਂ ਤੂੰ ਸਿੱਖ ਦਾ ਸਰੀਰ ਲਗਾ ਭਾਵੇਂ ਹੋਰ ਕਿਸੇ ਧਰਮ ਦੇ ਬੰਦੇ ਦਾ ਸਰੀਰ ਲਗਾ ਪਰ ਹੈ ਪੰਜਾਂ ਤੱਤਾਂ ਦਾ ਬਣਿਆ ਹੋਇਆ। ਇਸੇ ਪ੍ਰਕਾਰ ਜੇਕਰ ਹਰ ਧਰਮ ਦੇ ਵਿਚ ਸੌ ਚੰਗੇ ਬੰਦੇ ਵੀ ਹਨ। ਸੋ ਜਿਹੜਾ ਵਾਹਿਗੁਰੂ ਹੈ, ਉਹ ਸਾਰਿਆਂ ਵਿਚ ਵਿਆਪਕ ਹੈ। ਕਿਸੇ ਨਾਲ ਨਫ਼ਰਤ ਨਾ ਕਰ। ਜਿਸਨੇ ਵਾਹਿਗੁਰੂ ਨੂੰ ਸਮਝਿਆ ਹੈ, ਉਹ ਸਾਰੇ ਨਿਰਭੈ ਹੋ ਕੇ ਸਾਰਿਆਂ ਨੂੰ ਇਕ ਪ੍ਰਮੇਸ਼ਰ ਦਾ ਰੂਪ ਸਮਝਦੇ ਹਨ।

*ਕਬੀਰ ਜਾ ਦਿਨ ਹਉ ਮੂਆ*

ਕਬੀਰ ਜੀ ਕਹਿੰਦੇ ਹਨ ਕਿ ਜਦੋਂ ਦਾ ਮੇਰੇ ਅੰਦਰੋਂ ਮੈਂ ਭਾਵ ਮਰ ਗਿਆ, ਹੰਗਤਾ ਜਾਂਦੀ ਰਹੀ,

*ਪਾਛੈ ਭਇਆ ਅਨੰਦੁ ॥*

ਫੇਰ ਅਨੰਦ ਹੀ ਅਨੰਦ ਹੈ। ਜਿਹੜਾ ਵੀ ਝਗੜਾ ਹੁੰਦਾ ਹੈ ਹੰਕਾਰ ਕਰਕੇ ਜਾਂ ਮੈਂ ਕਰਕੇ ਹੁੰਦਾ ਹੈ। ਪ੍ਰਧਾਨ ਲੜ ਪੈਂਦਾ ਹੈ – ਮੈਂ ਪ੍ਰਧਾਨ ਬਣਨਾ ਸ਼ੀ ਤੂੰ ਕਿਉਂ ਬਣਿਆ ਤੇ ਜਿਸਦੇ ਮਨ ਵਿਚ ਪ੍ਰਧਾਨ ਬਣਨ ਦੀ ਲਾਲਸਾ ਨਹੀਂ ਭਲਾ ਲੜੇਗਾ ਕਿਵੇਂ ? ਇਕ ਕਹਾਵਤ ਬਣੀ ਹੈ – ਇਕ ਕੁਲੀ ਵਿਚ 100 ਫ਼ਕੀਰ ਰਹਿ ਸਕਦੇ ਹਨ, ਇਕ ਰਾਜ ਵਿਚ ਦੋ ਰਾਜੇ ਨਹੀਂ ਰਹਿ ਸਕਦੇ। ਇਸਦਾ ਭਾਵ ਇਹ ਤਾਂ ਨਹੀਂ ਕਿ ਰਾਜਾ ਨੌ ਫੁੱਟ ਦਾ ਹੈ ਜਾਂ ਉਸਦਾ ਭਾਰ ਜ਼ਿਆਦਾ ਹੈ। ਉਹ ਹੰਕਾਰ ਕਰਕੇ ਫੈਲਿਆ ਹੋਇਆ ਹੈ। ਹੰਕਾਰ ਨਾਲ ਹੰਕਾਰ ਲੜਦਾ ਹੈ। ਜਦੋਂ ਬੰਦਾ ਸਿਮਰਨ ਕਰਦਾ ਹੈ ਉਸਦੀ 'ਮੈਂ' ਮਰ ਜਾਂਦੀ ਹੈ। 'ਮੈਂ' ਮਰਨ ਨਾਲ ਕਹਿੰਦੇ ਹਨ ਮਨ ਨੂੰ ਅਨੰਦ ਹੈ, ਮਨ ਵਿਗਾਸ ਵਿਚ ਰਹਿੰਦਾ ਹੈ।

*ਮੋਹਿ ਮਿਲਿਓ ਪ੍ਰਭੁ ਆਪਨਾ*

ਹੁਣ ਮੈਨੂੰ ਵਾਹਿਗੁਰੂ ਮਿਲ ਪਿਆ ਹੈ ਜੋ ਮੈਨੂੰ ਆਪਣਾ ਕਰਕੇ ਹੀ ਜਾਣਦਾ ਹੈ।

*ਸੰਗੀ ਭਜਹਿ ਗੋਬਿੰਦੁ ॥੬॥*

ਵਾਹਿਗੁਰੂ ਦੀ ਕ੍ਰਿਪਾ ਨਾਲ ਮੇਰੇ ਮਿੱਤਰ ਪਿਆਰੇ ਉਹ ਵੀ ਰਾਮ ਨਾਮ ਦਾ ਜਾਪ ਕਰਦੇ ਹਨ।

*ਕਬੀਰ ਸਭ ਤੇ ਹਮ ਬੁਰੇ*

ਇਹ ਗੱਲ ਗੁਰਮੁਖ ਪਿਆਰਿਉ, ਬੜੀ ਔਖੀ ਹੈ। ਆਪਾਂ ਦੂਜਿਆਂ ਨੂੰ ਤਾਂ ਮਾੜਾ ਕਹਿ ਦੇਵਾਂਗੇ, ਪਰ ਆਪਣੇ ਆਪ ਨੂੰ ਮਾੜਾ ਕਹਿਣ ਨੂੰ ਜੀਅ ਨਹੀਂ ਕਰਦਾ। ਇਕ ਉਦਾਹਰਣ

ਦਿਆਂ। ਇਕ ਆਮ ਜਿਹਾ ਬੜਬੋਲਾ ਬੰਦਾ ਕਹੇਗਾ ਮੇਰਾ ਸੁਭਾਅ ਹੈ ਮੈਂ ਸੱਚੀ ਗੱਲ ਮੂੰਹ 'ਤੇ ਕਹਿ ਦੇਂਦਾ ਹਾਂ, ਪਰ ਕਦੇ ਕਿਸੇ ਨੇ ਇਹ ਨਹੀਂ ਆਖਿਆ ਕਿ ਮੈਂ ਝੂਠੀ ਗੱਲ ਵੀ ਕਰਦਾ ਹਾਂ। ਸਾਰੇ ਧਰਮ ਪੁੱਤਰ ਬਣਦੇ ਹਾਂ ਅਸੀਂ, ਪਰ ਹੈ ਸਾਡੀ ਕਮਜ਼ੋਰੀ। ਕਈ ਬੰਦੇ ਸੌਂਹ ਖਾਣਗੇ, ਪਰ ਸੌਂਹ ਉਹ ਬੰਦਾ ਖਾਂਦਾ ਹੈ ਜਿਹੜਾ ਬਿਲਕੁਲ ਝੂਠਾ ਹੋਵੇ। ਉਹ ਹੈ ਤਾਂ ਝੂਠਾ ਪਰ ਉਹ ਚਾਹੁੰਦੈ ਕਿ ਇਸ ਰੇਤ ਦੀ ਕੰਧ ਨੂੰ ਕਿਸੇ ਨਾ ਕਿਸੇ ਤਰ੍ਹਾਂ ਮੈਂ ਕਾਇਮ ਰੱਖਾਂ। ਆਪਣੇ ਝੂਠ ਨੂੰ ਕਾਇਮ ਰੱਖਣ ਲਈ ਉਹ ਧਰਮ ਦਾ ਸਹਾਰਾ ਲੈਂਦਾ ਹੈ। ਸਿੱਖ ਧਰਮ ਵਿਚ ਸੌਗੰਧ ਖਾਣ ਦੀ ਬਿਲਕੁਲ ਆਗਿਆ ਨਹੀਂ। ਜਿਵੇਂ ਕਈ ਬੰਦੇ ਕਹਿਣਗੇ ਕਸਮ ਪਿਉ ਦੀ। ਪਿਉ ਤਾਂ ਚੜ੍ਹਾਈ ਕਰ ਜਾਏ ਤੂੰ ਤੇ ਫੇਰ ਝੂਠ ਬੋਲਣ ਨੂੰ ਰਹਿ ਗਇਉਂ। ਇਹੋ ਜਿਹੇ ਨਿਕੰਮੇ ਪੁੱਤਰ ਦਾ ਕੀ ਫ਼ਾਇਦਾ। ਕੋਈ ਮਾਂ ਦੀ ਕਸਮ, ਕੋਈ ਪੁੱਤਰ ਦੀ ਕਸਮ, ਕੋਈ ਗੁਰੂ ਕੀ ਕਸਮ, ਕੋਈ ਗਊ ਦੀ ਕਸਮ। ਕੀ ਗੁਰੂ ਸੌਂਹ ਖਾਣ ਵਾਸਤੇ ਹੈ ? ਭਾਈ ਗੁਰੂ ਹੈ ਆਪਾ ਅਰਪਣ ਵਾਸਤੇ। ਅਸੀਂ ਗੁਰੂ ਨੂੰ ਆਪਾ ਅਰਪਣ ਕਰਨਾ ਹੈ। ਰਹਿਤਨਾਮੇ ਵਿਚ ਇਸ ਗੱਲ ਦਾ ਬੜਾ ਵਿਰੋਧ ਕੀਤਾ ਗਿਆ ਹੈ। ਸਿੱਖ ਧਰਮ ਦੇ ਵਿਚ ਝੂਠੀ ਤਾਂ ਕੀ, ਸਾਨੂੰ ਸੱਚੀ ਸੌਂਹ ਖਾਣੀ ਵੀ ਮਨ੍ਹਾਂ ਹੈ। ਭਾਈ ! ਗੁਰੂ ਕੀ ਸੱਚੀ ਸੌਂਹ ਵੀ ਨਾ ਖਾ। ਜਿਹੜਾ ਸੱਚੀ ਸਹੁੰ ਖਾਂਦਾ ਹੈ ਉਸ ਨੂੰ ਵੀ ਜੂਨਾਂ ਭੋਗਣੀਆਂ ਪੈਣਗੀਆਂ। ਜਿਹੜਾ ਝੂਠੀ ਸੌਂਹ ਖਾਂਦਾ ਹੈ ਉਸਨੂੰ ਤਾਂ ਕਿਤੇ ਥਾਂ ਹੀ ਨਹੀਂ ਮਿਲਣੀ। ਉਹ ਕਿਥੇ ਪੈਰ ਅੜਾਵੇਗਾ ? ਸੋ ਇਸਨੂੰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਆਪਣੇ ਆਪ ਨੂੰ ਮਾੜਾ ਕਹਿ। ਸੋ ਜਿਵੇਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਚੰਗੇ ਤੇ ਮਾੜੇ ਮਨੁੱਖ ਦਾ ਨਿਰਣਾ ਕੀਤਾ ਹੈ। ਉਹ ਕਹਿੰਦੇ ਹਨ – ਚੰਗੇ ਨੂੰ ਸਾਰੇ ਚੰਗੇ ਦਿੱਸਦੇ ਹਨ, ਮਾੜੇ ਨੂੰ ਸਾਰੇ ਮਾੜੇ ਦਿੱਸਦੇ ਹਨ। ਕਥਾ ਆਉਂਦੀ ਹੈ – ਇਕ ਵੇਰਾਂ ਸ੍ਰੀ ਕ੍ਰਿਸ਼ਨ ਜੀ ਕਹਿਣ ਲੱਗੇ ਦੁਰਯੋਧਨ ਨੂੰ ਭਾਈ ਕੋਈ ਚੰਗਾ ਬੰਦਾ ਲੱਭ ਕੇ ਲਿਆ। ਦੁਰਯੋਧਨ ਬਾਹਰ ਗਿਆ, ਨਿਗਾਹ ਮਾਰ ਕੇ ਆਇਆ ਤੇ ਕਹਿਣ ਲੱਗਾ ਕੋਈ ਵੀ ਬੰਦਾ ਮੈਨੂੰ ਨੇਕਪਾਕ ਨਹੀਂ ਦਿੱਸਿਆ। ਯੁਧਿਸ਼ਟਰ ਨੂੰ ਕਿਹਾ ਤੂੰ ਜਾ। ਬਾਹਰ ਗਿਆ ਤੇ ਆਣ ਕੇ ਬੇਨਤੀ ਕੀਤੀ ਕਿ ਸ੍ਰੀ ਕ੍ਰਿਸ਼ਨ ਜੀ ! ਸਾਰੇ ਹੀ ਬੰਦੇ ਬੜੇ ਨੇਕ ਬੈਠੇ ਹਨ, ਕਿਸਨੂੰ ਬੁਲਾ ਕੇ ਲਿਆਵਾਂ। ਬੰਦੇ ਉਹੀ ਨੇ। ਦੋ ਮਨੁੱਖ ਗਏ ਹਨ ਤੇ ਦੋਵਾਂ ਦੀ ਆਪਣੀ ਸੋਚ ਕਰਕੇ ਚੰਗੇ ਨੂੰ ਚੰਗੇ ਤੇ ਮਾੜੇ ਨੂੰ ਮਾੜੇ ਪ੍ਰਤੀਤ ਹੁੰਦੇ ਹਨ। ਭਾਈ ਸਾਹਿਬ ਨੇ ਉਸ ਮੁਤਾਬਿਕ ਪੰਗਤੀਆਂ ਲਿਖੀਆਂ ਹਨ – *"ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ। ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨਾ ਭੇਖੈ।"* 'ਕਬੀਰ ਸਭ ਤੇ ਹਮ ਬੁਰੇ, ਭਾਈ ਇਹ ਆਪਣੇ ਅੰਦਰ ਵਿਚਾਰ ਰੱਖ ਕਿ ਸਾਰਿਆਂ ਤੋਂ ਮੈਂ ਮਾੜਾ ਹਾਂ, ਢਿੱਲਾ ਹਾਂ।

*ਹਮ ਤਜਿ ਭਲੋ ਸਭੁ ਕੋਇ ॥'*

ਮੈਨੂੰ ਛੱਡ ਕੇ ਸਭ ਭਲੇ ਹਨ। ਅਸੀਂ ਕਹਿੰਦੇ ਹਾਂ ਕਿ ਮੈਨੂੰ ਛੱਡ ਕੇ ਸਾਰੇ ਬੁਰੇ ਹਨ, ਮੈਂ ਹੀ ਨੇਕਪਾਕ ਹਾਂ, ਮੈਂ ਹੀ ਦੁੱਧ ਧੋਤਾ ਹਾਂ, ਪਰ ਗੁਰਮੁਖ ਕਹਿੰਦੇ ਹਨ, ਮੈਨੂੰ ਛੱਡ ਕੇ ਸਾਰੇ ਭਲੇ ਹਨ, ਮੈਂ ਹੀ ਬੁਰਾ ਹਾਂ।

*ਜਿਨਿ ਐਸਾ ਕਰਿ ਬੂਝਿਆ*

ਜਿਨ੍ਹਾਂ ਨੇ ਇਸ ਵਿਚਾਰ ਨੂੰ ਸਮਝਿਆ ਹੈ, ਧਾਰਨੀ ਬਣੇ ਹਨ।

*ਮੀਤੁ ਹਮਾਰਾ ਸੋਇ ॥੭॥*

ਬਾਬਾ ਕਬੀਰ ਜੀ ਕਹਿੰਦੇ ਹਨ ਉਹ ਹੀ ਸਾਡਾ ਪੱਕਾ ਮਿੱਤਰ ਹੈ।

*ਕਬੀਰ ਆਈ ਮੁਝਹਿ ਪਹਿ*

ਤੇ ਬਾਬਾ ਕਬੀਰ ਜੀ ਨੇ ਸੰਕੇਤ ਦਿੱਤਾ ਹੈ ਮਾਇਆ ਦਾ ਕਿ ਮਾਇਆ ਦੀਆਂ ਛੱਲਾਂ ਵੇਖਕੇ ਕਿਤੇ ਨਿਸ਼ਾਨੇ ਤੋਂ ਥਿੜਕ ਨਾ ਜਾਈਂ। ਸੋ ਆਪਣੇ ਨਿੱਜੀ ਅਨੁਭਵ ਵਿਚੋਂ ਕਹਿੰਦੇ ਹਨ ਕਿ ਇਕ ਵੇਲੇ ਇਸ ਮਾਇਆ ਨੇ ਚਲਾਕੀ ਚੁਸਤੀ ਕਰਕੇ ਮੈਨੂੰ ਵੀ ਭਰਮਾ ਲਿਆ ਸੀ।

*ਅਨਿਕ ਕਰੇ ਕਰਿ ਭੇਸ ॥*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮਾਇਆ ਇਕ ਰੂਪ ਵਿਚ ਨਹੀਂ ਆਉਂਦੀ, ਅਨੇਕ ਭੇਖ ਕਰਕੇ ਆਉਂਦੀ ਹੈ। ਅਨੇਕਾਂ ਭੇਖ ਕਰਕੇ ਕਿਵੇਂ? ਗੁਰੂ ਪਿਆਰਿਉ! ਕਿਸੇ ਨੂੰ ਤਾਂ ਆਪਣੀ ਚਿੱਟੀ ਚਮੜੀ 'ਤੇ ਮਾਣ ਹੈ ਕਿ ਮੈਂ ਸੋਹਣਾ ਬੜਾ ਹਾਂ ਅਤੇ ਕਿਸੇ ਨੂੰ ਆਪਣੀ ਵਿੱਦਿਆ 'ਤੇ ਮਾਣ ਹੈ, ਪਰ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜੇ ਤੂੰ ਆਪਣੀ ਵਿੱਦਿਆ 'ਤੇ ਇਕੱਲਾ ਪੜ੍ਹ ਕੇ ਮਾਣ ਕਰਦਾ ਫੇਰ ਤੂੰ ਕੰਡਮ ਹੀ ਕੰਡਮ। ਸੋ ਭਾਈ ਕੜ ਨਾ, ਪੜ੍ਹਕੇ ਗੁਰੂ ਦੀ ਵਿਚਾਰ ਕਰ, ਫੇਰ ਤੇਰਾ ਪੜ੍ਹਨਾ ਸਫਲ ਹੈ। ਹੁਣ ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਇਹ ਜਿਹੜੀ ਮਾਇਆ ਹੈ, ਵੱਖ-ਵੱਖ ਰੂਪਾਂ ਦੇ ਵਿਚ ਵਰਤਦੀ ਹੈ। ਗੁਰੂ ਅਮਰਦਾਸ ਜੀ ਨੇ ਜਿਵੇਂ ਕੁੱਜੇ ਵਿਚ ਸਮੁੰਦਰ ਬੰਦ ਕੀਤਾ ਹੈ ਤੇ ਇਕੋ ਪੰਗਤੀ ਵਿਚ ਸਮਝਾ ਦਿੱਤਾ ਹੈ ਕਿ ਮਾਇਆ ਕੀ ਹੈ। ਹਜ਼ੂਰ ਕਹਿੰਦੇ ਹਨ-

*"ਏਹ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ ਭਾਉ ਦੂਜਾ ਲਾਇਆ ॥"*

ਜਿਸ ਚੀਜ਼ ਦੇ ਨਾਲ ਅਸੀਂ ਪ੍ਰਮੇਸ਼ਰ ਨਾਲੋਂ ਟੁੱਟ ਜਾਈਏ, ਉਹ ਮਾਇਆ ਹੈ। ਜੇ ਬਹੁਤਾ ਪਾਠ ਕਰਨ ਦਾ ਵੀ ਮਾਣ ਹੋ ਗਿਆ, ਇਹ ਵੀ ਮਾਇਆ ਹੈ, ਕਿਉਂਕਿ ਪਾਠ ਕਰਨਾ 'ਮੈਂ' ਮਾਰਨੀ ਸੀ। ਸਾਡੇ ਅੰਦਰ ਆ ਗਿਆ ਹੰਕਾਰ ਕਿ ਭਈ ਮੇਰੇ ਚੋਲੇ ਨਾਲ ਚੋਲਾ ਨਾ ਲਾ ਦੇਵੀਂ, ਮੈਂ 11 ਸੁਖਮਨੀ ਸਾਹਿਬ ਦੇ ਪਾਠ ਕਰਨ ਵਾਲਾ ਹਾਂ, ਤੇਰੇ ਨਾਲ ਲੱਗ ਕੇ ਮੈਂ ਭਿਟਿਆ ਜਾਵਾਂਗਾ। ਬੜਾ ਹੰਕਾਰ ਹੈ। ਗੁਰੂ ਪਿਆਰਿਉ! ਨਿਮਰਤਾ ਵਿਚ ਆਉਣਾ ਚਾਹੀਦਾ ਹੈ। ਜਿਹੜਾ ਨਿਮਰਤਾ ਵਿਚ ਆਇਆ ਉਸਨੇ ਗੁਰੂ ਘਰ ਵਿਚੋਂ ਕੁਝ ਨਾ ਕੁਝ ਖੱਟਿਆ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮਾਇਆ ਅਨੇਕਾਂ ਰੂਪ ਧਾਰ ਕੇ ਆਉਂਦੀ ਹੈ।

*ਹਮ ਰਾਖੇ ਗੁਰ ਆਪਨੇ*

ਪਰ ਸਾਡੇ 'ਤੇ ਗੁਰੂ ਨੇ ਕ੍ਰਿਪਾ ਕੀਤੀ, ਗੁਰੂ ਨੇ ਬਚਾ ਲਿਆ। ਗੁਰਬਾਣੀ ਵਿਚ, ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਬਾਣੀ ਵਿਚ ਵਾਰ ਵਾਰ ਗੁਰ ਪ੍ਰਸਾਦਿ ਸ਼ਬਦ ਆਇਆ ਹੈ। ਗੁਰ

ਪ੍ਰਸਾਦਿ ਦਾ ਭਾਵ ਹੈ ਗੁਰੂ ਦੀ ਕ੍ਰਿਪਾ। ਭਾਈ ਗੁਰੂ ਦੀ ਕ੍ਰਿਪਾ ਨਾਲ ਹੀ ਸਭ ਕੁਝ ਹੋ ਸਕਦਾ ਹੈ। ਸੋ ਗੁਰੂ ਨੇ ਕ੍ਰਿਪਾ ਕੀਤੀ ਤੇ ਗੁਰੂ ਦੀ ਮਿਹਰ ਨਾਲ ਅਸੀਂ ਬੱਚ ਗਏ।

*ਉਨਿ ਕੀਨੋ ਆਦੇਸੁ ॥ ੮ ॥*

ਉਹ ਮਾਇਆ ਸਾਨੂੰ ਆਦੇਸ ਕਰਕੇ ਗਈ, ਨਮਸ਼ਕਾਰ ਕਰਕੇ ਗਈ।

*ਕਬੀਰ ਸੋਈ ਮਾਰੀਐ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਉਸਨੂੰ ਮਾਰ।

*ਜਿਹ ਮੂਐ ਸੁਖੁ ਹੋਇ ॥*

ਜਿਸਦੇ ਮਰਨ ਕਰ ਕੇ ਸੁੱਖ ਦੀ ਪ੍ਰਾਪਤੀ ਹੋਵੇ। ਕੀ ਮਾਰਨਾ ਹੈ ? 'ਮੈਂ' ਨੂੰ ਮਾਰਨਾ ਹੈ। 'ਮੈਂ' ਨੂੰ ਮਾਰਨ ਨਾਲ ਹੀ ਸੁੱਖ ਮਿਲੇਗਾ ਪਿਆਰਿਉ !

*ਭਲੋ ਭਲੋ ਸਭੁ ਕੋ ਕਹੈ*

ਸਭ ਨੂੰ ਭਲਾ ਕਹਿ। ਸਾਰੇ ਹੀ ਗੁਰਮੁਖ ਪਿਆਰੇ ਹਨ।

*ਬੁਰੋ ਨ ਮਾਨੈ ਕੋਇ ॥ ੯ ॥*

ਕਿਸੇ ਨੂੰ ਭਾਈ ਬੁਰਾ ਨਾ ਕਹਿ। ਕੀ ਪਤਾ ਕਿਸਦੇ ਵਿਚ ਕਦੋਂ ਵਾਹਿਗੁਰੂ ਪ੍ਰਗਟ ਹੋ ਜਾਵੇ। ਅਜਾਮਲ ਕਦੇ ਵੇਸਵਾ ਕੋਲ ਜਾਇਆ ਕਰਦਾ ਸੀ, ਪਰ ਗੁਰੂ ਪਿਆਰਿਉ ! ਬਾਣੀ ਵਿਚ ਲਿਖਿਆ ਹੈ – *"ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥"* ਜਿਹੜਾ ਕਦੇ ਪਾਪੀ ਕਰਕੇ ਗਿਣਿਆ ਜਾਂਦਾ ਸੀ ਉਸਦੀ ਭਗਤਾਂ ਵਿਚ ਗਿਣਤੀ ਆ ਗਈ। ਸਦਨਾ ਕਦੇ ਕਸਾਈ ਦਾ ਕੰਮ ਕਰਦਾ ਸੀ, ਪਰ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ ਵਿਚ ਉਸ ਪਿਆਰੇ ਦੀ ਬਾਣੀ ਆ ਗਈ। ਉਹ ਭਗਤਾਂ ਦੇ ਵਿਚ ਆ ਗਿਆ। ਸੋ ਇਉਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਕਿਸੇ ਨੂੰ ਬੁਰਾ ਨਾ ਕਹੋ, ਸਾਰਿਆਂ ਦੇ ਵਿਚ ਵਾਹਿਗੁਰੂ ਵੱਸਦਾ ਹੈ।

*ਕਬੀਰ ਰਾਤੀ ਹੋਵਹਿ ਕਾਰੀਆ*

ਫੇਰ ਬਾਬਾ ਕਬੀਰ ਜੀ ਕਹਿੰਦੇ ਹਨ – ਜਦੋਂ ਭਾਈ ਰਾਤਾਂ ਹਨੇਰੀਆਂ ਹੁੰਦੀਆਂ ਹਨ।

*ਕਾਰੇ ਊਭੇ ਜੰਤ ॥*

ਕੋੜ ਆਦਿਕ ਕਾਲੇ ਦਿਲਾਂ ਵਾਲੇ ਬੰਦੇ ਉੱਠ ਖਲੋਂਦੇ ਹਨ।

*ਲੈ ਫਾਹੇ ਉਠਿ ਧਾਵਤੇ*

ਫਾਹੇ ਲੈ ਕੇ ਜਾਂਦੇ ਹਨ ਜਿਹੜਾ ਪੰਜਾਬ ਵਿਚ ਸੰਨ੍ਹਾਂ ਆਦਿਕ ਲਾਉਣ ਦਾ ਸਾਧਨ ਹੈ, ਉਸਨੂੰ ਕਨਾਲਾ ਵੀ ਕਹਿੰਦੇ ਹਨ। ਜਿਸਦੇ ਨਾਲ ਕੰਧਾਂ ਆਦਿ ਪਾੜ ਕੇ ਚੋਰੀ ਕਰਿਆ ਕਰਦੇ ਸਨ। ਇਹ ਉਹਨਾਂ ਵੱਲ ਇਸ਼ਾਰਾ ਹੈ – ਲੈ ਫਾਹੇ ਉਠਿ ਧਾਵਤੇ। ਜਿਹੜੇ ਲੋਕਾਂ ਨੂੰ ਲੁੱਟਣ ਦਾ, ਚੋਰੀ ਆਦਿ ਦਾ ਸਾਮਾਨ ਲੈ ਕੇ ਜਾਂਦੇ ਹਨ।

*ਸਿ ਜਾਨਿ ਮਾਰੇ ਭਗਵੰਤ ॥੧੦॥*

ਜੋ ਕਹਾਵਤ ਬਣੀ ਹੈ - 'ਸੌ ਦਿਨ ਚੋਰ ਦਾ ਇਕ ਦਿਨ ਸਾਧ ਦਾ।' ਜਿਹੜੇ ਅੱਜ ਲੋਕਾਂ ਨੂੰ ਲੁੱਟ-ਲੁੱਟ ਖਾਂਦੇ ਹਨ ਕਦੇ ਲੇਖਾ ਦੇਣਾ ਪਏਗਾ ਉਹਨਾਂ ਨੂੰ। ਵਾਹਿਗੁਰੂ ਨੇ ਮਾਰਨਾ ਹੈ ਮਾੜੇ ਕਰਮਾਂ ਕਾਰਨ।

*ਕਬੀਰ ਚੰਦਨ ਕਾ ਬਿਰਵਾ ਭਲਾ*

ਇਸ ਸ਼ਬਦ ਵਿਚ ਬਾਬਾ ਕਬੀਰ ਜੀ ਨੇ ਨੇਕੀ ਦੀ ਸੰਗਤ ਕਰਨ ਦੀ ਆਪਾਂ ਨੂੰ ਪ੍ਰੇਰਨਾ ਦਿੱਤੀ ਹੈ। ਸਾਨੂੰ ਵਾਰ ਵਾਰ ਗੁਰਮੁਖ ਪਿਆਰੇ ਕਹਿੰਦੇ ਹਨ ਬਈ ਸਤਿ ਸੰਗਤ ਵਿਚ ਆਇਆ ਕਰੋ, ਕਿਉਂਕਿ ਸੰਗਤ ਨਾਲ ਹੀ ਬੰਦੇ ਦੀ ਕਾਇਆ ਪਲਟਦੀ ਹੈ। ਜੇ ਚੰਗੀ ਸੰਗਤ ਕਰੇ ਤਾਂ ਚੰਗਾ ਜੇ ਮਾੜੀ ਸੰਗਤ ਕਰੇ ਤਾਂ ਬੰਦਾ ਮਾੜਾ ਬਣੇਗਾ। ਸੋ ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ - "ਕਬੀਰ ਚੰਦਨ ਕਾ ਬਿਰਵਾ ਭਲਾ" ਬਿਰਵਾ ਤੋਂ ਭਾਵ ਗੁਰਮੁਖ ਪਿਆਰਿਉ ਚੰਦਨ ਇਕ ਨਿੱਕਾ ਜਿਹਾ ਬੂਟਾ ਹੁੰਦਾ ਹੈ, ਉਸਦਾ 52 ਉਂਗਲਾਂ ਕੱਦ ਮੰਨਿਆ ਹੈ। ਜਿਹੜਾ ਅਸਲੀ ਚੰਦਨ ਹੈ, ਉਸਦਾ 52 ਉਂਗਲਾਂ ਕੱਦ ਹੁੰਦਾ ਹੈ। ਸੋ ਇਸ ਤਰ੍ਹਾਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਚੰਦਨ ਦਾ ਨਿੱਕਾ ਜਿਹਾ ਬੂਟਾ ਬਣ।

*ਬੇੜ੍ਹਿਓ ਢਾਕ ਪਲਾਸ ॥*

ਢਾਕ ਪਲਾਸ ਨਿਕੰਮੇ ਬੂਟੇ ਹੁੰਦੇ ਹਨ। ਉਹ ਚੰਦਨ ਦਾ ਬੂਟਾ ਇਕ ਢਾਕ ਪਲਾਸ ਜਿਸਨੂੰ ਕਾਕਨ ਵੀ ਆਪਾਂ ਕਹਿ ਦੇਂਦੇ ਹਾਂ ਆਮ ਸਾਦੀ ਪੇਂਡੂ ਬੋਲੀ ਦੇ ਵਿਚ। ਉਹ ਚੰਦਨ ਦੇ ਬੂਟੇ ਚੌਹ ਪਾਸੀਂ ਘਾਹ ਪੱਠਾ ਕੱਖ ਆਦਿਕ ਹੁੰਦੇ ਹਨ।

*ਓਇ ਭੀ ਚੰਦਨੁ ਹੋਇ ਰਹੇ*

ਆ ਵੇਖ ਲਉ ਚੰਦਨ ਦਾ ਪ੍ਰਭਾਵ ਉਸਦੇ ਲਾਗੇ ਕਿੱਕਰਾਂ ਵੀ ਚੰਦਨ ਬਣ ਗਈਆਂ, ਟਾਹਲੀਆਂ ਵੀ ਚੰਦਨ ਬਣ ਗਈਆਂ। ਜੋ ਚੰਦਨ ਦੇ ਕੋਲ ਉਹ ਬੂਟੇ ਲੱਗੇ ਉੱਗੇ, ਉਹ ਵੀ ਚੰਦਨ ਬਣ ਗਏ। ਚੰਦਨ ਨਿਕਟ ਸਭ ਚੰਦਨ ਹੂਆ ਸੋ ਇਉਂ ਉਹ ਵੀ ਚੰਦਨ ਬਣ ਗਏ ਹਨ।

*ਬਸੇ ਜੁ ਚੰਦਨ ਪਾਸਿ ॥੧੧॥*

ਜਿਹੜੇ ਭਾਈ ਚੰਦਨ ਦੇ ਕੋਲ ਰਹਿੰਦੇ ਹਨ ਉਹ ਵੀ ਚੰਦਨ ਬਣ ਗਏ। ਜਿਨ੍ਹਾਂ ਨੇ ਚੰਗਿਆਂ ਦੀ ਸੰਗਤ ਕੀਤੀ, ਉਹ ਚੰਗੇ ਬਣ ਗਏ। ਜਿਵੇਂ ਭਾਈ ਅਦਲੀ ਗੁਰੂ ਕਾ ਸਿੱਖ ਹੋਇਆ ਹੈ। ਉਸਦੀ ਪ੍ਰੇਰਨਾ ਨਾਲ ਬਾਬਾ ਬਿਧੀ ਚੰਦ ਜੀ ਮਹਾਨ ਪੁਰਸ਼ ਬਣੇ।

*ਕਬੀਰ ਬਾਂਸੁ ਬਡਾਈ ਬੂਡਿਆ*

ਸੋ ਇਸੇ ਸਲੋਕ ਵਿਚ ਬਾਬਾ ਕਬੀਰ ਜੀ ਨੇ ਆਪਾਂ ਨੂੰ ਹੰਕਾਰ ਤੋਂ ਬਚਾਉਣ ਦਾ ਉਪਰਾਲਾ ਕੀਤਾ ਹੈ ਤੇ ਸੰਕੇਤ ਕੀਤਾ ਹੈ ਕਿ ਜਿਹੜਾ ਬਾਂਸ ਦਾ ਬੂਟਾ ਬੜਾ ਵੱਡਾ ਹੁੰਦਾ ਹੈ, ਉਹ ਆਪਣੀ ਵਡਿਆਈ ਵਿਚ ਡੁੱਬਾ ਹੋਇਆ ਹੈ ਕਿ ਮੈਂ ਉੱਚਾ ਹਾਂ।

*ਇਉ ਮਤ ਡੂਬਹੁ ਕੋਇ ॥*

ਕਹਿੰਦੇ ਹਨ – ਭਾਈ ਬਾਂਸ ਦੀ ਤਰ੍ਹਾਂ ਤੂੰ ਡੁੱਬੀਂ ਨਾ। ਬਾਂਸ ਵਿਚ ਭਾਈ ਪੰਜ ਚਾਰ ਔਗੁਣ ਹੁੰਦੇ ਹਨ। ਬਾਂਸ ਦੇ ਬੂਟੇ ਦੇ ਵਿਚੋਂ ਅੱਗ ਨਿਕਲ ਕੇ ਤੇ ਬਾਂਸਾਂ ਦੇ ਜੰਗਲ ਨੂੰ ਸਾੜ ਦੇਂਦੀ ਹੈ। ਇਹ ਬਾਂਸ ਕਿਉਂ ਬਣਿਆ ? ਇਹ ਅੱਗ ਕਿਉਂ ਲੱਗੀ ? ਇਹਦੀ ਕੀਮਤ ਕਿਉਂਕਿ ਨਹੀਂ। ਜੇ ਬਾਂਸ ਦਾ ਬੂਟਾ ਚੰਦਨ ਦੇ ਕੋਲ ਵੀ ਹੋਵੇ ਤਾਂ ਉਹ ਚੰਦਨ ਨਹੀਂ ਬਣਦਾ ਭਾਵੇਂ ਬਿਲਕੁਲ ਲਾਗੇ ਹੋਵੇ, ਕਿਉਂ ਚੰਦਨ ਨਹੀਂ ਬਣਦਾ ? ਇਕ ਤਾਂ ਬਾਂਸ ਦਾ ਬੂਟਾ ਉੱਚਾ ਬੜਾ ਹੁੰਦਾ ਹੈ, ਲੰਬਾ ਹੁੰਦਾ ਹੈ। ਦੂਜਾ ਇਹ ਵਿਚੋਂ ਪੋਲਾ ਹੁੰਦਾ ਹੈ। ਤੀਜਾ ਗੁਰਮੁਖ ਪਿਆਰਿਓ ! ਇਸਨੂੰ ਗੰਢਾਂ ਹੁੰਦੀਆਂ ਹਨ ਅਤੇ ਇਸੇ ਪ੍ਰਕਾਰ ਚੌਥਾ ਇਸਦੇ ਵਿਚ ਐਬ ਹੈ ਗੁਰਮੁਖ ਪਿਆਰਿਓ ਕਿ ਬਾਂਸ ਨਾਲ ਖਹਿ ਕਰਕੇ ਇਸਦੇ ਵਿਚ ਅੱਗ ਪੈਦਾ ਹੁੰਦੀ ਹੈ। ਇਹ ਚਾਰ ਔਗੁਣਾਂ ਦੇ ਕਰਕੇ ਬਾਂਸ ਦਾ ਬੂਟਾ ਚੰਦਨ ਦੇ ਕੋਲ ਚੰਦਨ ਨਹੀਂ ਬਣਦਾ। ਇਸੇ ਪ੍ਰਕਾਰ ਜਿਹੜੇ ਮਨੁੱਖ ਬਾਂਸ ਦੀ ਤਰ੍ਹਾਂ ਹਨ, ਉਹ ਗੁਰੂ ਰੂਪੀ ਚੰਦਨ ਦੇ ਕੋਲ ਆ ਕੇ ਚੰਦਨ ਨਹੀਂ ਬਣਦੇ। ਉਹ ਨੁਕਸ ਕਿਹੜੇ ਹਨ ? ਜਿਹੜੇ ਬੰਦੇ ਵਿਚ ਇਹ ਮਾਣ ਹੈ ਕਿ ਅਸੀਂ ਬੜੇ ਗਿਆਨੀ ਹਾਂ ਤੇ ਸਾਡੇ ਵਰਗਾ ਕੋਈ ਨਹੀਂ। ਜਿਹੜੇ ਕਹਿੰਦੇ ਕੁਝ ਹੋਰ ਹਨ, ਉਹ ਅੰਦਰੋਂ ਪੋਲੇ ਹਨ। ਜਿਨ੍ਹਾਂ ਵਿਚ ਈਰਖਾ ਦੀਆਂ ਗੰਢਾਂ ਹਨ, ਜਿਹੜੇ ਕੁਲ-ਮਾਰ ਹਨ। ਸਿੱਖ ਦਾ ਸਿੱਖ ਹੀ ਬੁਰਾ ਕਰੀ ਜਾਂਦਾ ਹੈ, ਉਹ ਭਾਈ ਕਦੇ ਵੀ ਗੁਰੂ ਦੀ ਕ੍ਰਿਪਾ ਦਾ ਪਾਤਰ ਨਹੀਂ ਬਣ ਸਕਦਾ। 'ਕਬੀਰ ਬਾਂਸੁ ਬਡਾਈ ਬੂਡਿਆ।' ਜਿਵੇਂ ਭਾਈ ਬਾਂਸ ਆਪਣੀ ਵਡਿਆਈ ਕਰਕੇ ਡੁੱਬਿਆ ਹੈ, ਇਸਦੀ ਕੋਈ ਕੀਮਤ ਨਹੀਂ, ਕਦਰ ਨਹੀਂ।

*ਇਉ ਮਤ ਡੂਬਹੁ ਕੋਇ ॥*

ਭਾਈ ਮਤਾਂ ਇਹਨਾਂ ਭੁਲੇਖਿਆਂ ਵਿਚ ਪੈ ਕੇ ਤੂੰ ਡੁੱਬਦਾ ਹੋਵੇਂ।

*ਚੰਦਨ ਕੈ ਨਿਕਟੇ ਬਸੈ*

ਇਸ ਔਗੁਣ ਕਰਕੇ ਚੰਦਨ ਦੇ ਲਾਗੇ ਹੋਣ ਕਰਕੇ ਵੀ

*ਬਾਸੁ ਸੁਗੰਧੁ ਨ ਹੋਇ ॥ ੧੨ ॥*

ਬਾਂਸ ਦਾ ਬੂਟਾ ਜਿਹੜਾ ਉਸਦੇ ਵਿਚੋਂ ਸੁਗੰਧੀ ਨਹੀਂ ਆਉਂਦੀ। ਕਿੱਕਰਾਂ ਵਿਚੋਂ ਸੁਗੰਧੀ ਆ ਗਈ, ਟਾਹਣੀਆਂ ਵਿਚੋਂ ਸੁਗੰਧੀ ਆ ਗਈ, ਬਾਕੀ ਸਾਰੇ ਬੂਟੇ ਜਿਹੜੇ ਹਨ ਉਹ ਚੰਦਨ ਬਣ ਜਾਂਦੇ ਹਨ, ਸੁਗੰਧੀ ਵਾਲੇ ਬਣ ਜਾਂਦੇ ਹਨ, ਪਰ ਬਾਂਸ ਸੁਗੰਧੀ ਤੋਂ ਹੀਣਾ ਰਹਿ ਜਾਂਦਾ ਹੈ।

*ਕਬੀਰ ਦੀਨੁ ਗਵਾਇਆ ਦੁਨੀ ਸਿਉ*

ਸੋ ਬਾਬਾ ਕਬੀਰ ਜੀ ਨੇ ਇਥੇ ਇਹ ਨਿਰਣਾ ਕੀਤਾ ਹੈ। ਆਪਾਂ ਕਹਿੰਦੇ ਹਾਂ ਕਿ ਜੀ ਕੀ ਕਰੀਏ, ਮੂੰਹ ਰੱਖਣੀ ਗੱਲ ਕਰਨੀ ਪੈਂਦੀ ਹੈ। ਪਹਿਲਾਂ ਤਾਂ ਕੀਤਾ ਅਨੰਦ ਕਾਰਜ, ਫੇਰ

ਗੁਰੂ ਪਿਆਰਿਉ ਸਾਰਾ ਭਾਈਚਾਰਾ ਲੈ ਕੇ ਕਲੱਬ ਵਿਚ ਜਾ ਵੜੇ। ਇਕ ਮੈਂ ਹੋਰ ਨਵੀਂ ਗੱਲ ਸੁਣੀ ਹੈ ਕਿ ਸ਼ਰਾਬ ਪੀਂਦੇ ਹਨ ਘਰ ਵਾਲੇ ਤੇ ਗ੍ਰੰਥੀ ਸਿੰਘ ਨੂੰ ਕਹਿੰਦੇ ਹਨ ਭਾਈ ਸਾਹਿਬ ਤੁਸੀਂ ਧੰਨਵਾਦ ਕਰੋ। ਭਈ ਚੰਗੀਆਂ ਬੋਤਲਾਂ ਪਿਲਾਈਆਂ ਹਨ। ਇਹ ਡਿਊਟੀ ਗੁਰੂ ਪਿਆਰਿਉ ਗ੍ਰੰਥੀ ਦੀ ਰਹਿ ਗਈ ਹੈ ? ਸ਼ਰਾਬਾਂ ਤੁਸੀਂ ਪੀਉ, ਮੀਟ ਤੁਸੀਂ ਖਾਉ ਤੇ ਗ੍ਰੰਥੀ ਨੂੰ ਕਹੋ ਜੀ ਥੈਂਕਸ ਕਰੋ। ਇਹ ਬਿਲਕੁਲ ਗ਼ਲਤ ਬਾਤ ਹੈ, ਮਨਮੱਤ ਹੈ। ਗੁਰੂ ਪਿਆਰਿਉ ! ਗੁਰੂ ਕੇ ਸਿੱਖਾਂ ਨੂੰ ਕਲੱਬ ਵਿਚ ਜਾਣਾ ਸ਼ੋਭਦਾ ਨਹੀਂ। ਗੁਰੂ ਕੇ ਸਿੱਖ ਦੇ ਮੂੰਹ ਵਿਚ ਸ਼ਰਾਬ ਆਦਿ ਪਾਉਣੀ ਬਿਲਕੁਲ ਮਨਮੱਤ ਹੈ। ਕੀ ਕਰੀਏ ਗਿਆਨੀ ਜੀ, ਤੁਹਾਡਾ ਤਾਂ ਸਰ ਜਾਏਗਾ ਪਰ ਸਾਨੂੰ ਦੁਨੀਆਂ ਦਾ ਮੂੰਹ ਰੱਖਣਾ ਪੈਂਦਾ ਹੈ। ਉਹਨਾਂ ਦੁਨੀਆਂਦਾਰਾਂ ਨੂੰ ਬਾਬਾ ਕਬੀਰ ਜੀ ਕੀ ਸਮਝਾਉਂਦੇ ਹਨ ? ਦੁਬਾਰਾ ਫੇਰ ਪੜ੍ਹੋ।

*ਕਬੀਰ ਦੀਨੁ ਗਵਾਇਆ ਦੁਨੀ ਸਿਉ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਦੁਨੀਆਂ ਨੂੰ ਖ਼ੁਸ਼ ਕਰਨ ਲਈ ਤੂੰ ਆਪਣਾ ਧਰਮ ਗਵਾ ਲਿਆ, ਕਿਉਂਕਿ ਉਥੇ ਹਲਾਲ ਕੀਤਾ ਸੀ। ਹਲਾਲ ਫੜ ਕੇ ਸੈਂਖੀਆਂ ਪਾ ਲਈਆਂ ਮੂੰਹ ਵਿਚ। ਗੁਰੂ ਪਿਆਰਿਆ ! ਤੂੰ ਤਾਂ ਸਿੱਖ ਹੀ ਨਾ ਰਹਿ ਗਿਆ, ਤੂੰ ਤਾਂ ਕੁਰਹਿਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਤੇਰੇ ਕਲਗੀਧਰ ਪਾਤਿਸ਼ਾਹ ਦਾ ਕੀ ਹੁਕਮ ਸੀ ? ਇਹ ਸੈਂਖੀਆਂ, ਇਹ ਹੱਡੀਆਂ ਨਾਲ ਨਹੀਂ ਜਾਣੀਆਂ, ਨਾਲ ਜਾਏਗਾ ਕੇਵਲ ਭਗਵਾਨ ਦਾ ਨਾਮ। ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਦੁਨੀਆਂ ਨੂੰ ਖ਼ੁਸ਼ ਕਰਨ ਲਈ ਦੀਨ ਨਾਮ ਹੈ ਧਰਮ ਦਾ, ਧਰਮ ਨੂੰ ਗਵਾ ਲਿਆ।

*ਦੁਨੀ ਨ ਚਾਲੀ ਸਾਥਿ ॥*

ਜਦੋਂ ਮੈਂ ਮਰ ਗਿਆ ਉਦੋਂ ਦੁਨੀਆਂ ਨਾਲ ਨਹੀਂ ਜਾਂਦੀ। ਹਾਂ, ਕਾਰਾਂ ਤਾਂ ਮਗਰ ਮਗਰ ਜਾਣਗੀਆਂ। ਨਾਲ ਗਵਾਹੀ ਪਾਉਣਗੇ ਕਿਤੇ ਮੜ੍ਹੀਆਂ ਵਿਚੋਂ ਮੁੜ ਕੇ ਨਾ ਆ ਜਾਵੇ। ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਆਉਂਦਾ ਹੈ – 'ਦੁਨੀ ਨ ਚਾਲੀ ਸਾਥਿ' ਜਿਨ੍ਹਾਂ ਨੂੰ ਖ਼ੁਸ਼ ਕਰਨ ਵਾਸਤੇ ਅਸੀਂ ਅਜਿਹੇ ਭੈੜੇ ਕਰਮ ਕਰਦੇ ਹਾਂ, ਉਹਨਾਂ ਨੇ ਨਾਲ ਨਹੀਂ ਜਾਣਾ। ਫ਼ੁਰਮਾਨ ਹੈ –

*"ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥"*

ਘਰਵਾਲੀ ਨੇ ਮੜ੍ਹੀਆਂ ਤੱਕ ਵੀ ਨਾਲ ਨਹੀਂ ਜਾਣਾ। ਜਦੋਂ ਪਿਉ ਨੂੰ ਅੱਗ ਲਾਉਂਦੇ ਹਾਂ ਤਾਂ ਵੱਡੇ ਪੁੱਤਰ ਨੂੰ ਕਹਿੰਦੇ ਹਨ ਕਿ ਤੂੰ ਆ ਲਾਂਬੂ ਲਾ। ਜਿਹੜੇ ਪੁੱਤਰ ਵਾਸਤੇ ਇੰਨਾ ਕੁਝ ਕੀਤਾ, ਉਹ ਪੁੱਤਰ ਲਾਂਬੂ ਲਾਉਂਦਾ ਹੈ। ਰੱਬ ਨਾ ਕਰੇ ਜੇ ਪਿਤਾ ਦੇ ਹੁੰਦਿਆਂ ਪੁੱਤਰ ਚੜ੍ਹਾਈ ਕਰ ਜਾਏ ਤਾਂ ਉਹੋ ਪਿਉ ਆਪਣੇ ਹੱਥਾਂ ਦੇ ਨਾਲ ਪੁੱਤਰ ਦੇ ਸਰੀਰ ਨੂੰ ਅੱਗ ਲਾਉਂਦਾ ਹੈ। ਸੋ ਇਹੀ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਹੜੀ ਦੁਨੀਆਂ ਨੂੰ ਖ਼ੁਸ਼ ਕਰਨ ਲਈ ਤੂੰ ਧਰਮ ਨੂੰ ਗਵਾ ਲਿਆ ਹੈ, ਉਹ ਦੁਨੀਆਂ ਵੀ ਤੇਰੇ ਨਾਲ ਨਿਭਦੀ ਨਹੀਂ, ਨਾਲ ਜਾਂਦੀ ਨਹੀਂ। ਕੌਣ

ਜਾਂਦਾ ਹੈ ਨਾਲ ? 'ਕਰਮੀ ਆਪੋ ਆਪਣੀ' ਕੇਵਲ ਬੰਦੇ ਦੇ ਕਰਮ ਹੀ ਨਾਲ ਜਾਂਦੇ ਹਨ।

*ਪਾਇ ਕੁਹਾੜਾ ਮਾਰਿਆ*

ਇਸ ਮਸੰਦ ਨੇ ਆਪਣੇ ਪੈਰ ਦੇ ਉਪਰ ਸ਼ੇਖ਼ ਚਿੱਲੀ ਦੀ ਤਰ੍ਹਾਂ ਆਪ ਹੀ ਕੁਹਾੜਾ ਮਾਰ ਲਿਆ ਹੈ।

*ਗਾਫਲਿ ਅਪੁਨੈ ਹਾਥਿ ॥ 13 ॥*

ਗਾਫ਼ਿਲ ਤੋਂ ਭਾਵ ਹੈ ਬੇਸਮਝੀ। ਸੋ ਆਪਣੇ ਹੱਥਾਂ ਦੇ ਨਾਲ ਆਪਣੇ ਪੈਰਾਂ ਨੂੰ ਵੱਢ ਲਿਆ, ਆਪ ਹੀ ਆਪਣੇ ਗੁਰੂ ਤੋਂ ਬੇਮੁਖ ਹੋ ਗਿਆ, ਧਰਮ ਤੋਂ ਕੰਡ ਕਰ ਲਈ।

*ਕਬੀਰ ਜਹ ਜਹ ਹਉ ਫਿਰਿਓ*

ਬਾਬਾ ਕਬੀਰ ਜੀ ਕਹਿੰਦੇ ਹਨ ਮੈਂ ਜਿੱਥੇ ਵੀ ਗਿਆ ਹਾਂ,

*ਕਉਤਕ ਠਾਓ ਠਾਇ ॥*

ਥਾਂ ਥਾਂ ਦੁਨੀਆਂ ਵਾਲੇ ਰੰਗ ਤਮਾਸ਼ੇ ਵੇਖੇ ਹਨ।

*ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥ 14 ॥*

ਪਰ ਮੇਰੇ ਭਾਗ ਦਾ ਉਹ ਥਾਂ ਉਜਾੜ ਹੈ। 'ਊਜਰੁ ਮੇਰੇ ਭਾਂਇ॥' ਮੇਰੇ ਭਾਗ ਦਾ ਉਹ ਥਾਂ ਉਜਾੜ ਹੈ ਜਿਥੇ ਭਾਈ ਪ੍ਰਮੇਸ਼ਰ ਨੂੰ ਪਿਆਰ ਕਰਨ ਵਾਲਾ ਕੋਈ ਨਹੀਂ। ਸੋ

*"ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥*
*ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥"*

*ਕਬੀਰ ਸੰਤਨ ਕੀ ਝੁੰਗੀਆ ਭਲੀ*

ਸੋ 'ਕਬੀਰ ਸੰਤਨ ਕੀ ਝੁੰਗੀਆ ਭਲੀ।' ਝੁੰਗੀਆ ਤੋਂ ਭਾਵ ਹੈ ਝੁੱਗੀ ਟੱਪਰੀ ਸੋ ਜਿਹੜੇ ਸੰਤ ਰੱਬ ਦੇ ਪਿਆਰੇ ਹਨ, ਉਹਨਾਂ ਦੀ ਭਾਵੇਂ ਕਾਨਿਆਂ ਦੀ ਝੁੱਗੀ ਕਿਉਂ ਨਾ ਹੋਵੇ, ਉਹ ਵੀ ਚੰਗੀ ਹੈ।

*ਭਠਿ ਕੁਸਤੀ ਗਾਉ ॥*

ਕੁਸਤੀ ਤੋਂ ਭਾਵ ਹੈ ਬੇਈਮਾਨ, ਝੂਠਾ, ਖੋਟਾ। ਜਿਹੜਾ ਝੂਠਿਆਂ ਦਾ ਪਿੰਡ ਹੈ, ਉਹਦੇ ਨਾਲੋਂ ਸੰਤਾਂ ਦੀ ਛੱਪੜੀ ਵੀ ਚੰਗੀ ਹੈ-

*"ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥*
*ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥ 1॥"*

*ਆਗਿ ਲਗਉ ਤਿਹ ਧਉਲਹਰ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਅਸੀਂ ਤਾਂ ਕਹਿੰਦੇ ਹਾਂ ਕਿ ਉਹਨਾਂ ਅਟਾਰੀਆਂ ਨੂੰ ਅੱਗ ਲੱਗ ਜਾਏ ਉਹਨਾਂ ਘਰਾਂ ਨੂੰ ਅੱਗ ਲੱਗ ਜਾਏ, ਉਹਨਾਂ ਮਹਿਲ ਮਾੜੀਆਂ ਨੂੰ ਅੱਗ ਲੱਗ

ਜਾਏ।

*ਜਿਹ ਨਾਹੀ ਹਰਿ ਕੋ ਨਾਉ ॥ 15 ॥*

ਜਿਥੇ ਹਰੀ ਪ੍ਰਮੇਸ਼ਰ ਦਾ ਨਾਮ ਨਹੀਂ।

*ਕਬੀਰ ਸੰਤ ਮੂਏ ਕਿਆ ਰੋਈਐ*

ਜੋ ਮਹਾਂਪੁਰਸ਼ ਚੜ੍ਹਾਈ ਕਰ ਜਾਵੇ ਤਾਂ ਕਹਿੰਦੇ ਹਨ ਮਰਿਆਂ ਤੋਂ ਬਾਅਦ ਰੋਣ ਦਾ ਫ਼ਾਇਦਾ ਕੋਈ ਨਹੀਂ। ਜਿਹੜੇ ਰੱਬ ਦੇ ਪਿਆਰੇ ਹਨ ਉਹਨਾਂ ਨੂੰ ਰੋਣ ਦਾ ਕੀ ਫ਼ਾਇਦਾ ?

*ਜੋ ਅਪੁਨੇ ਗ੍ਰਿਹਿ ਜਾਇ ॥*

ਜਿਹੜੇ ਭਾਈ ਆਪਣੇ ਸੱਚਖੰਡ ਰੂਪੀ ਘਰ ਨੂੰ ਗਏ ਹਨ।

*ਰੋਵਹੁ ਸਾਕਤ ਬਾਪੁਰੇ*

ਹਾਂ, ਪਾਪੀ ਬੰਦਿਆਂ ਨੂੰ ਚੇਤੇ ਕਰੋ, ਉਹਨਾਂ ਨੂੰ ਚੇਤੇ ਕਰਕੇ ਰੋਈਏ। ਕਿਉਂ ਰੋਣਾ ਹੈ ?

*ਜੁ ਹਾਟੈ ਹਾਟ ਬਿਕਾਇ ॥ 16 ॥*

ਜਿਹੜੇ ਥਾਂ ਥਾਂ 'ਤੇ ਫਿਰਦੇ ਹਨ, ਉਹਨਾਂ ਨੂੰ ਰੋਈਏ। ਭਾਈ ਤੇਰਾ ਨਿਸ਼ਚਾ ਪੱਕਾ ਕਿਉਂ ਨਹੀਂ ? ਤੂੰ ਥਾਂ ਥਾਂ ਕਿਉਂ ਕਲਪਦਾ ਹੈਂ ?

*ਕਬੀਰ ਸਾਕਤੁ ਐਸਾ ਹੈ*

ਬਾਬਾ ਕਬੀਰ ਜੀ ਕਹਿੰਦੇ ਹਨ - ਸਾਕਤੁ ਤੋਂ ਭਾਵ ਸ਼ਕਤੀ ਦੀ ਪੂਜਾ ਕਰਨ ਵਾਲਾ ਮਾਇਆ ਦਾ ਪੁਜਾਰੀ ਅਜਿਹਾ ਹੈ।

*ਜੈਸੀ ਲਸਨ ਕੀ ਖਾਨਿ ॥*

ਲਸਨ ਨਾਮ ਹੈ ਥੋਮ ਦਾ। ਸੋ ਇਸ ਪ੍ਰਕਾਰ ਲਸਨ ਦੀ ਬੋ ਆਉਂਦੀ ਹੈ, ਥੋਮ ਦੀ ਬੋ ਆਉਂਦੀ ਹੈ।

*ਕੋਨੇ ਬੈਠੇ ਖਾਈਐ*

ਸੋ ਭਾਈ ਤੂੰ ਗੁੱਠੇ ਬੈਠ ਕੇ, ਕੋਨੇ ਵਿਚ ਬੈਠ ਕੇ ਤੂੰ ਲਸਨ ਨੂੰ ਖਾਵੇਂ ਤਾਂ

*ਪਰਗਟ ਹੋਇ ਨਿਦਾਨਿ ॥ 17 ॥*

ਸੋ ਨਿਦਾਨ ਨੂੰ ਆਖ਼ਰ ਨੂੰ ਉਹ ਗੱਲ ਲੀਕ ਆਊਟ ਹੋ ਜਾਂਦੀ ਹੈ। ਜਿਹੜਾ ਬੁਰਾ ਕੀਤਾ ਹੈ, ਕਿੰਨਾ ਵੀ ਪਰਦੇ ਵਿਚ ਕਰੀਏ ਉਹ ਨੰਗਾ ਹੋ ਹੀ ਜਾਵੇਗਾ।

*ਕਬੀਰ ਮਾਇਆ ਡੋਲਨੀ*

ਬਾਬਾ ਕਬੀਰ ਜੀ ਕਹਿੰਦੇ ਹਨ - ਭਾਈ ਜਿਹੜੀ ਇਹ ਮਾਇਆ ਹੈ, ਇਹ ਦੁੱਧ ਦੀ ਜਿਹੜੀ ਚਾਟੀ ਹੁੰਦੀ ਹੈ, ਚਾਟੀ ਦੀ ਤਰ੍ਹਾਂ, ਡੋਲ ਦੀ ਤਰ੍ਹਾਂ ਹੈ।

*ਪਵਨੁ ਝਕੋਲਨਹਾਰੁ ॥*

ਸੋ ਇਸ ਪ੍ਰਕਾਰ ਜਿੰਨ੍ਹਾਂ ਨੇ ਪ੍ਰਮਾਤਮਾ ਦਾ ਸਿਮਰਨ ਕਰਦਿਆਂ ਇਸ ਮਾਇਆ ਨੂੰ ਵਰਤਿਆ ਹੈ। ਅਥਵਾ ਜੋ ਸਵਾਸ ਸਵਾਸ ਉਸ ਪ੍ਰਮੇਸ਼ਰ ਨੂੰ ਚੇਤੇ ਕਰਦੇ ਹਨ।

*ਸੰਤਹੁ ਮਾਖਨੁ ਖਾਇਆ*

ਜਿਹੜੇ ਸਮਝ ਜਾਂਦੇ ਹਨ ਉਹਨਾਂ ਤਾਂ ਭਗਵਾਨ ਰੂਪੀ ਮੱਖਣ ਖਾ ਲਿਆ।

*ਛਾਛਿ ਪੀਐ ਸੰਸਾਰੁ ॥ ੧੮ ॥*

ਜਦੋਂ ਇਹ ਸੰਸਾਰ ਜਿਹੜੀ ਇਹ ਲੱਸੀ ਪੀਂਦਾ ਹੈ। ਛਾਛਿ ਨਾਮ ਲੱਸੀ ਦਾ ਹੈ। ਲੱਸੀ ਕੀ ਹੈ ? ਫਲਾਨਾ ਬੰਦਾ ਆਇਆ ਸੀ, ਉਸਦੀ ਆਵਾਜ਼ ਬੜੀ ਚੰਗੀ ਸੀ, ਉਸਦਾ ਡਰੈੱਸ ਬੜਾ ਸੋਹਣਾ ਸੀ, ਬੜੀ ਪ੍ਰਸਨੈਲਟੀ ਸੀ, ਫਲਾਨੇ ਰਾਗੀ ਦੀ ਫਲਾਨੇ ਕਥਾ-ਵਾਚਕ ਦੀ। ਇਹ ਤਾਂ ਭਾਈ ਛਾਛਿ ਪੀਣ ਵਾਲੀ ਗੱਲ ਹੈ। ਮੱਖਣ ਕਿਹੜਾ ਖਾਣਾ ਹੈ ? ਇਸਦੇ ਚੰਗੇ ਵਿਚਾਰ ਨੇ, ਚੰਗੇ ਵਿਚਾਰਾਂ ਨੂੰ ਗ੍ਰਹਿਣ ਕਰਨਾ ਹੈ। ਸਾਨੂੰ ਕਿਸੇ ਦੇ ਲਿਬਾਸ ਤੋਂ, ਕਿਸੇ ਦੇ ਪਹਿਰਾਵੇ ਤੋਂ ਕੀ ਲੈਣਾ ਹੈ।

*ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥*

ਸੋ ਇਸ ਪ੍ਰਕਾਰ ਠੰਡਕ ਵਾਲੇ ਸੁਆਸ ਮਾਨੋ ਮਧਾਣੀ ਹਿਲਾਈ ਜਾ ਰਹੀ ਹੈ।

*ਜਿਨਿ ਬਿਲੋਇਆ ਤਿਨਿ ਖਾਇਆ*

ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਸਿਮਰਨ ਰੂਪੀ ਇਹ ਰਿੜਕਣਾ ਕੀਤਾ ਹੈ। ਜਿਵੇਂ ਸੂਹੀ ਰਾਗ ਆਰੰਭ ਹੁੰਦਾ ਹੈ ਤੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਆਪਾਂ ਨੂੰ ਇਹ ਮੈਟਰ ਦੱਸਿਆ ਹੈ ਕਿ ਮਨ ਇਕਾਗਰ ਕਰੋ, ਰਸਨਾ ਨਾਲ ਨਾਮ ਜਪੋ ਤਾਂ ਇਹ ਭਾਈ ਮੱਖਣ ਛਕਣਾ ਹੈ।

*ਅਵਰ ਬਿਲੋਵਨਹਾਰ ॥ ੧੯ ॥*

ਦੁਨੀਆਂ ਦੇ ਬੰਦੇ ਕੇਵਲ ਨੁਕਤਾਚੀਨੀ ਦੇ ਵਿਚ ਹੀ ਵੜੇ ਰਹੇ।

*ਕਬੀਰ ਮਾਇਆ ਚੋਰਟੀ*

ਬਾਬਾ ਕਬੀਰ ਜੀ ਕਹਿੰਦੇ ਹਨ ਇਹ ਮਾਇਆ ਤਾਂ ਚੋਰਾਂ ਵਰਗੀ ਹੈ, ਮੋਮੋ ਠੱਗਣੀ ਹੈ।

*ਮੁਸਿ ਮੁਸਿ ਲਾਵੈ ਹਾਟਿ ॥*

ਇਸ ਤਰ੍ਹਾਂ ਠੱਗ ਠੱਗ ਕੇ ਗੁਰਮੁਖ ਪਿਆਰਿਓ, ਇਹ ਮਾਇਆ ਆਪਣੀ ਹੱਟੀ ਹੋਰ ਸਜਾਈ ਜਾਂਦੀ ਹੈ।

*ਏਕੁ ਕਬੀਰਾ ਨਾ ਮੁਸੈ*

ਇਹ ਨੇਕ ਕਬੀਰ, ਉਹ ਰੱਬ ਦਾ ਪਿਆਰਾ ਕਬੀਰ ਨਾਂ ਵੱਡੇ ਦਾ ਹੈ। ਜਿਹੜੇ ਭਗਵਾਨ

ਨਾਲ ਜੁੜੇ ਹੋਏ ਹਨ ਉਹ ਭਾਈ ਨਹੀਂ ਲੁੱਟੀਂਦੇ।

*ਜਿਨਿ ਕੀਨੀ ਬਾਰਹ ਬਾਟ ॥ ੨੦ ॥*

ਜਿਨ੍ਹਾਂ ਨੇ ਇਸ ਮਾਇਆ ਦੀਆਂ ਬਾਰਾਂ ਵੰਡੀਆਂ ਕਰ ਦਿੱਤੀਆਂ, ਜਿਨ੍ਹਾਂ ਨੇ ਟੋਟੇ-ਟੋਟੇ ਕਰ ਦਿੱਤਾ-

*"ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥ ੪ ॥ ੪ ॥"*



# ਭਗਤ ਕਬੀਰ ਜੀ (ਭਾਗ ਦੂਜਾ)

ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥੨੧ ॥
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨ ॥
ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ ॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥
ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ ੨੪ ॥
ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥
ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥ ੨੬ ॥
ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ੨੭ ॥
ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥ ੨੮ ॥
ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥
ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥ ੩੦ ॥
ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥

*ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥*
*ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ ੩੨ ॥*
*ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥*
*ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥ ੩੩ ॥*
*ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥*
*ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥ ੩੪ ॥*
*ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥*
*ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥ ੩੫ ॥*
*ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥*
*ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥ ੩੬ ॥*
*ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥*
*ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ ੩੭ ॥*

(ਪੰਨਾ ੧੩੬੫-੬੬)

ਗੁਰੂ ਕੀ ਸਾਜੀ ਗੁਰੂ ਖਾਲਸਾ ਗੁਰੂ ਰੂਪ ਸਾਧ ਸੰਗਤ ਜੀ ! ਇਹਨਾਂ ਸਲੋਕਾਂ ਵਿਚ ਬਾਬਾ ਕਬੀਰ ਜੀ ਨੇ ਜੋ ਸਾਨੂੰ ਪ੍ਰਵਿਰਤੀ ਵਾਲਾ ਸੁਭਾਅ ਹੈ, ਉਸ ਤੋਂ ਮਨ੍ਹਾਂ ਕੀਤਾ ਹੈ। 'ਕਬੀਰ ਸੂਖੁ ਨ ਏਂਹ ਜੁਗਿ' ਭਾਈ ਜੇ ਦੁਨੀਆਵੀ ਪਦਾਰਥਾਂ ਦੀ ਪਕੜ ਵਿਚ ਪੈ ਗਿਆ ਤਾਂ ਦੁਨੀਆਵੀ ਪਦਾਰਥਾਂ ਵਿਚ ਸੁੱਖ ਨਹੀਂ।

*ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥*

ਅਥਵਾ ਆਪਾਂ ਇਕ ਤਾਂ ਨਿਸ਼ਚਾ ਛੱਡ ਕੇ ਬਹੁਤ ਸਾਰਿਆਂ ਨੂੰ ਆਪਣਾ ਮਿੱਤਰ ਬਣਾ ਲਿਆ ਹੈ। ਇਸਦੇ ਦੋ ਅਰਥ ਕੀਤੇ ਹਨ ਮਹਾਂਪੁਰਸ਼ਾਂ ਨੇ। ਇਕ ਤਾਂ ਉਹ ਦੁਨੀਆਵੀ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਆਪਾਂ ਕਈਆਂ ਨਾਲ ਮਿੱਤਰਤਾਈ ਕੀਤੀ ਹੈ। ਦੂਜਾ ਅਰਥ ਇਹਦਾ ਇਹ ਹੈ ਕਿ ਦੁਨੀਆਵੀ ਪਦਾਰਥਾਂ ਦੇ ਸੁਖ ਲਈ ਥਾਂ ਥਾਂ 'ਤੇ ਮੱਥਾ ਟੇਕਦੇ ਹਾਂ। ਕਦੇ ਗੁਰਦੁਆਰੇ ਆ ਗਏ, ਕਦੇ ਕਿਸੇ ਮੌਲਾਨੇ ਕੋਲ ਚਲੇ ਗਏ, ਕਦੇ ਕਿਸੇ ਪੰਡਤ ਨੂੰ ਹੱਥ ਦਿਖਾ ਲਿਆ, ਸੋ ਇਸ ਪ੍ਰਕਾਰ ਅਕਾਲ ਪੁਰਖ ਨਾਲੋਂ ਟੁੱਟ ਕੇ ਬਹੁਤਿਆਂ ਨੂੰ ਮਿੱਤਰ ਬਣਾ ਲਿਆ ਹੈ।

*ਜੋ ਚਿਤੁ ਰਾਖਹਿ ਏਕ ਸਿਉ*

ਹੇ ਭਾਈ ! ਜਿਹੜੇ ਗੁਰਮੁਖ ਪਿਆਰੇ ਇਕ ਨਾਲ ਜੁੜੇ ਹਨ,

*ਤੇ ਸੁਖੁ ਪਾਵਹਿ ਨੀਤ ॥ ੨੧ ॥*

ਨੀਤ ਤੋਂ ਭਾਵ ਉਹਨਾਂ ਨੂੰ ਸੁੱਖ ਦੀ ਪ੍ਰਾਪਤੀ ਹੋਵੇਗੀ।

*ਕਬੀਰ ਜਿਸੁ ਮਰਨੇ ਤੇ ਜਗੁ ਡਰੈ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਹੜੇ ਲੋਕੀਂ ਮੌਤ ਕੋਲੋਂ ਡਰਦੇ ਹਨ, ਉਹ ਮੌਤ ਕਿਹੜੀ ਹੈ ? ਇਕ ਤਾਂ ਗੁਰਮੁਖ ਪਿਆਰਿਉ ! ਸਰੀਰਕ ਮੌਤ ਹੁੰਦੀ ਹੈ। ਧਰਮ ਗ੍ਰੰਥਾਂ ਵਿਚ ਚਾਰ ਤਰ੍ਹਾਂ ਦੀ ਮੌਤ ਦਾ ਜ਼ਿਕਰ ਕੀਤਾ ਹੈ, ਜਿਸਨੂੰ ਪਰਲੋ ਕਰਕੇ ਵੀ ਵਿਦਵਾਨ ਪੁਰਸ਼ਾਂ ਨੇ ਕਿਹਾ ਹੈ - ਨਿੱਤ ਪਰਲੋ, ਨਮਿੱਤ ਪਰਲੋ। ਸੋ ਇਸੇ ਪ੍ਰਕਾਰ ਮਹਾਂ ਪਰਲੋ। ਸੋ ਇਹ ਭਾਈ ਨਿੱਤ ਪਰਲੋ ਤੋਂ ਭਾਵ ਹੈ ਨੀਂਦ ਆਦਿ ਦਾ ਆਉਣਾ। ਨਮਿੱਤ ਪਰਲੋ ਤੋਂ ਭਾਵ ਹੈ ਸਰੀਰ ਦਾ ਤਿਆਗਣਾ ਅਤੇ ਤੀਜੀ ਮਹਾਂ ਪਰਲੋ ਤੋਂ ਭਾਵ ਹੈ ਤੱਤਾਂ ਦੇ ਵਿਚ ਤੱਤ ਮਿਲ ਜਾਣੇ, ਪਰ ਜਿਹੜੇ ਗੁਰਮੁਖ ਪਿਆਰੇ ਹਨ ਉਹ ਗਿਆਨ ਦੀ ਪਰਲੋ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ। ਗਿਆਨ ਦੀ ਪਰਲੋ ਤੋਂ ਭਾਵ ਹੈ ਸਤਿ ਸੰਗਤ ਵਿਚ ਆ ਕੇ ਗੁਰੂ ਦੀ ਸ਼ਰਨ ਵਿਚ ਆਉਣਾ। ਜਿਹੜੇ ਪਹਿਲੇ ਔਗੁਣ ਸਨ ਉਹਨਾਂ ਦਾ ਤਿਆਗ ਕਰ ਦੇਣਾ। ਇਉਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਜਿਹੜੇ ਜੀਵਤ ਭਾਵ ਦੇ ਮਰਨ ਤੋਂ ਡਰਦੇ ਹਨ।

*ਮੇਰੇ ਮਨਿ ਆਨੰਦੁ ॥*

ਸੋ ਭਾਈ ਪਹਿਲੀ ਤਾਂ ਗੱਲ ਇਹ ਹੈ ਕਿ ਮੈਨੂੰ ਮੌਤ ਦਾ ਡਰ ਨਹੀਂ। ਦੂਜਾ ਇਹ ਹੈ ਕਿ ਮੇਰੇ ਮਨ ਦੇ ਵਿਚ ਹੰਕਾਰ ਵਾਲੀ ਕੋਈ ਵਿਚਾਰ ਨਹੀਂ। ਮੈਂ ਇਹ ਨਹੀਂ ਕਹਿਣਾ ਚਾਹੁੰਦਾ ਕਿ ਮੈਂ ਵਿਦਵਾਨ ਹਾਂ, ਮੈਂ ਸੋਹਣਾ ਹਾਂ, ਮੇਰੇ ਕੋਲ ਮਾਇਆ ਆਦਿ ਜ਼ਿਆਦਾ ਹੈ। ਦਰਅਸਲ ਜੇ ਆਪਾਂ ਗੁਰੂਆਂ ਦੀ ਵਿਚਾਰ ਕਰੀਏ ਤਾਂ ਸਤਿਗੁਰੂ ਪਾਤਿਸ਼ਾਹ ਜੀ ਨੇ ਆਪਾਂ ਨੂੰ ਪ੍ਰੇਰਨਾ ਦਿੱਤੀ ਹੈ ਕਿ ਸਿੱਖਾ ਗ਼ਰੀਬੀ ਧਾਰਨ ਕਰ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਲਿਖਿਆ ਹੈ - "ਬਾਬਾ ਪੈਧਾ ਸੱਚਖੰਡ ਨਉਨਿਧ ਨਾਮ ਗਰੀਬੀ ਪਾਈ।" ਸਤਿਗੁਰੂ ਪਾਤਿਸ਼ਾਹ ਜੀ ਨੇ ਉਸ ਅਕਾਲ ਪੁਰਖ ਦੇ ਕੋਲੋਂ ਇਕ ਨਾਮ ਤੇ ਨਿਮਰਤਾ ਮੰਗੀ ਹੈ। ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਹੜੀ ਮੌਤ ਤੋਂ ਲੋਕੀਂ ਡਰਦੇ ਹਨ, ਉਸ ਮੌਤ ਦਾ ਮੈਨੂੰ ਚਾਅ ਹੈ, ਭਾਵ ਮੇਰੇ ਮਨ ਵਿਚ ਸੰਸਾਰ ਦੀ ਪਕੜ ਨਹੀਂ।

*ਮਰਨੇ ਹੀ ਤੇ ਪਾਈਐ*

ਕਿਉਂਕਿ ਮਰਨੇ ਤੋਂ ਭਾਵ ਹੈ ਜੀਵਤ ਭਾਵ ਤੋਂ ਮਰਨਾ ਹੈ। ਇਥੇ ਮੈਂ ਨੂੰ ਮਾਰਨ ਦੇ ਨਾਲ ਹੀ

*ਪੂਰਨੁ ਪਰਮਾਨੰਦੁ ॥ ੨੨ ॥*

ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ। ਕਈ ਸੰਸਾਰ ਲੋਕ ਵਿਸ਼ਿਆਂ ਦੀ ਪ੍ਰਾਪਤੀ ਵਿਚ ਹੀ ਅਨੰਦ ਸਮਝਦੇ ਹਨ। ਜੋ ਹਰੀ ਦੇ ਪਿਆਰੇ ਹਨ ਉਹਨਾਂ ਨੂੰ ਭਜਨ ਕਰਨ ਵਿਚ ਅਨੰਦ ਆਉਂਦਾ ਹੈ। ਜਦੋਂ ਮਨੁੱਖ ਦੇ ਅੰਦਰੋਂ ਵਾਸ਼ਨਾ ਮਿਟ ਜਾਵੇ ਤਾਂ ਉਹ ਜਿਊਂਦਾ ਹੀ ਮੁਕਤ ਹੈ। ਇਸ ਪ੍ਰਕਾਰ ਭਾਈ ਜੀਵਤ ਭਾਵ ਤੋਂ ਮਰਨ ਨਾਲ ਪਰਮਨੰਦ ਦੀ ਪ੍ਰਾਪਤੀ ਹੁੰਦੀ ਹੈ।

*ਰਾਮ ਪਦਾਰਥੁ ਪਾਇ ਕੈ*

ਆਮ ਕਰਕੇ ਸਾਡੇ ਵਿਚ ਕਮੀਆਂ ਹਨ। ਜੇ ਅਸੀਂ ਕਿਤੇ ਜਪੁਜੀ ਸਾਹਿਬ ਦੇ ਤਿੰਨ ਪਾਠ ਇਕੱਠੇ ਕਰ ਲਈਏ ਤਾਂ ਜਿੰਨਾ ਚਿਰ ਅਸੀਂ 100 ਬੰਦਿਆਂ ਨੂੰ ਦੱਸ ਨਾ ਦਈਏ, ਉਹ ਪਾਠ ਸਾਨੂੰ ਹਜ਼ਮ ਨਹੀਂ ਹੁੰਦੇ। ਪਹਿਲੀ ਗੱਲ ਤਾਂ ਸੁਖਮਨੀ ਸਾਹਿਬ ਦਾ ਪਾਠ ਕਰਦਾ ਕੋਈ ਭਾਗਾਂ ਵਾਲਾ ਹੈ। ਜੇ ਕਿਤੇ ਅਸੀਂ ਦੋ ਹਫ਼ਤੇ ਸੁਖਮਨੀ ਸਾਹਿਬ ਦਾ ਪਾਠ ਕਰ ਲਈਏ ਤਾਂ ਫੇਰ ਬਾਕੀਆਂ ਨਾਲ ਬਹਿਣ ਤੋਂ ਸੰਕੋਚ ਕਰਦੇ ਹਾਂ। ਮੈਂ ਹੁਣ ਵੱਡਾ ਗਿਆਨੀ ਬਣ ਗਿਆ ਹਾਂ। ਸੋ ਸਤਿਗੁਰੂ ਪਾਤਿਸ਼ਾਹ ਜੀ ਦੇ ਪਿਆਰੇ ਫਿਰ ਵੀ ਆਪਾਂ ਨੂੰ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ, ਜਿਹੜਾ ਵਾਹਿਗੁਰੂ ਪ੍ਰਮੇਸ਼ਰ ਦਾ ਨਾਮ ਹੈ ਇਹਨੂੰ ਪ੍ਰਾਪਤ ਕਰਕੇ ਤੇਰੇ ਮਨ ਵਿਚ ਨਿਮਰਤਾ ਆਉਣੀ ਚਾਹੀਦੀ ਹੈ। 'ਰਾਮ ਪਦਾਰਥੁ ਪਾਇ ਕੈ' ਸੋ ਭਗਵਾਨ ਦਾ ਨਾਮ ਜਪਣ ਤੋਂ ਭਾਵ ਹੈ ਲਾਭਦਾਇਕ ਵਸਤੂ ਪ੍ਰਾਪਤ ਕਰਨਾ। ਸੋ ਭਗਵਾਨ ਦਾ ਨਾਮ ਜੋ ਸਭ ਤੋਂ ਲਾਭਦਾਇਕ ਵਸਤੂ ਹੈ, ਇਹਨੂੰ ਪ੍ਰਾਪਤ ਕਰ।

*ਕਬੀਰਾ ਗਾਂਠਿ ਨ ਖੋਲੑ ॥*

ਜਣੇ ਖਣੇ ਦੇ ਕੋਲ ਇਸਦੀ ਐਨਾਉਂਸਮੈਂਟ ਕਰਨ ਦੀ ਲੋੜ ਨਹੀਂ, ਜਿਵੇਂ ਦੇਹਧਾਰੀ ਤੇ ਪਖੰਡੀ ਲੋਕ ਚਰਚਾ ਕਰਦੇ ਹਨ ਕਿ ਆਉ ਭਈ ਤੁਹਾਨੂੰ ਗੁਰ ਮੰਤਰ ਦੇਈਏ, ਅਸੀਂ ਤੁਹਾਨੂੰ ਮੁਕਤੀ ਦੇਵਾਂਗੇ, ਪਰ "ਜਿਨਿ ਹਰਿ ਪਾਇਓ ਤਿਨਹਿ ਛਪਾਇਓ॥" ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਭਗਵਾਨ ਨੂੰ ਪ੍ਰਾਪਤ ਕਰ ਲਿਆ ਹੈ, ਉਹ ਥਾਂ ਥਾਂ 'ਤੇ ਆਪਣੀ ਵਡਿਆਈ ਨਹੀਂ ਕਰਦੇ। ਸ੍ਰੀ ਅੰਮ੍ਰਿਤਸਰ ਵਿਚ ਪਿਪਲੀ ਸਾਹਿਬ ਨਾਂ ਦਾ ਇਤਿਹਾਸਕ ਗੁਰਦੁਆਰਾ ਹੈ, ਉਹ ਇਸ ਗੱਲ ਦਾ ਪ੍ਰਤੀਕ ਹੈ ਕਿ ਜਦੋਂ ਸਿੱਖ ਸੰਗਤਾਂ ਸਤਿਗੁਰੂ ਪਾਤਿਸ਼ਾਹ ਦੇ ਪਵਿੱਤਰ ਦਰਬਾਰ ਵਿਚ ਦਰਸ਼ਨ ਕਰਨ ਆਉਂਦੀਆਂ ਸਨ ਤਾਂ ਆਮ ਸੰਗਤਾਂ ਪੈਦਲ ਆਇਆ ਕਰਦੀਆਂ ਸਨ। ਉਸ ਪਿਪਲੀ ਸਾਹਿਬ ਵਾਲੇ ਅਸਥਾਨ 'ਤੇ ਗੁਰਮੁਖ ਪਿਆਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਪੜਾਅ ਕੀਤਾ ਹੋਇਆ ਸੀ। ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਜੀ ਆਪਣੇ ਚਿਹਰੇ ਨੂੰ ਢੱਕ ਕੇ ਸਿੱਖ ਸੰਗਤਾਂ ਨੂੰ ਮੁਠੀ ਚਾਪੀ ਕਰਦੇ ਸਨ। ਸਾਡੇ ਸਤਿਕਾਰ ਯੋਗ ਮਾਤਾ ਗੰਗਾ ਜੀ ਨੇ ਆਪਣੇ ਕਰ ਕਮਲਾਂ ਨਾਲ ਪੱਖਾ ਆਦਿ ਝੱਲਣ ਦੀ ਸੇਵਾ ਕਰਨੀ। ਇਉਂ ਜਿਹੜੇ ਗੁਰਮੁਖ ਪਿਆਰੇ ਹਨ, ਉਹਨਾਂ ਅੰਦਰ ਜਿਵੇਂ-ਜਿਵੇਂ ਭਜਨ ਦਾ ਪ੍ਰਤਾਪ ਵੱਧਦਾ ਹੈ, ਤਿਉਂ-ਤਿਉਂ ਨਿਮਰਤਾ ਆਉਂਦੀ ਹੈ। ਸੋ ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ! ਤੇਰੇ 'ਤੇ ਜੇਕਰ ਪ੍ਰਮੇਸ਼ਰ ਦੀ ਕਿਰਪਾ ਹੋਈ ਹੈ, ਜੇਕਰ ਤੈਨੂੰ ਭਗਵਾਨ ਦਾ ਨਾਮ ਰੂਪੀ ਪਦਾਰਥ ਪ੍ਰਾਪਤ ਹੋ ਗਿਆ ਹੈ ਤਾਂ ਜਣੇ ਖਣੇ ਕੋਲ ਢੰਡੋਰਾ ਨਾ ਪਿੱਟ, ਆਪਣੇ ਆਪ ਨੂੰ ਖ਼ੁਦਾ ਨਾ ਅਖਵਾ।

*ਨਹੀ ਪਟਣੁ ਨਹੀ ਪਾਰਖੂ*

ਪਟਣੁ ਤੋਂ ਭਾਵ ਹੁੰਦਾ ਹੈ ਸ਼ਹਿਰ। ਸੋ ਜਿਵੇਂ ਦੁਨੀਆਵੀ ਵਸਤੂਆਂ ਲੈਣ ਲਈ ਆਪਾਂ

ਸ਼ਹਿਰ ਆਉਂਦੇ ਹਾਂ। ਆਪਾਂ ਨੂੰ ਚੰਗਾ ਸੌਦਾ ਮਿਲਦਾ ਹੈ। ਇਸ ਪ੍ਰਕਾਰ ਜੋ ਵਾਹਿਗੁਰੂ ਦਾ ਨਾਮ ਹੈ, ਇਹ ਦੁਕਾਨਾਂ, ਹੱਟੀਆਂ ਤੇ ਸ਼ਹਿਰਾਂ ਵਿਚ ਨਹੀਂ ਮਿਲਦਾ, ਨਾ ਹੀ ਇਸ ਵਾਹਿਗੁਰੂ ਦੇ ਨਾਮ ਦੀ ਪਰਖ ਕਰਨ ਵਾਲਾ, ਕੋਈ ਇਹਦੀ ਕਦਰ ਕਰਨ ਵਾਲਾ ਹੈ। ਮੁਆਫ ਕਰਨਾ ਦੁਨੀਆਵੀ ਲੋਕ ਕਈ ਵਾਰ ਵੇਖਦੇ ਹਾਂ ਜਿਹੜੇ ਬਾਬੇ ਨਾਲ ਚੇਲੇ ਬਹੁਤੇ ਆਉਣ, ਬਹੁਤੇ ਬਾਡੀਗਾਰਡ ਹੋਣ, ਉਸਨੂੰ ਵੱਡੇ ਸੰਤ ਸਮਝਦੇ ਹਨ। ਜੇ ਕੋਈ ਗੁਰਮੁਖ ਪਿਆਰਾ ਨਾਮ ਜਪਣ ਵਾਲਾ ਸਾਦੇ ਲਿਬਾਸ ਵਿਚ ਆਵੇ ਤਾਂ ਆਪਾਂ ਉਹਦੀ ਕਦਰ ਨਹੀਂ ਕਰਦੇ। ਆਪਾਂ ਇਨਡਾਇਰੈਕਟ ਤੌਰ 'ਤੇ ਮਾਇਆ ਦੀ ਪੂਜਾ ਕਰਦੇ ਹਾਂ। ਜਿਹੜੇ ਉੱਤਮ ਵਿਚਾਰ ਹਨ ਉਹਨਾਂ ਦਾ ਪਾਰਖੂ, ਉਹਨਾਂ ਦੀ ਕਦਰ ਕਰਨ ਵਾਲਾ ਕੋਈ ਕੋਈ ਹੈ।

*ਨਹੀ ਗਾਹਕੁ ਨਹੀ ਮੋਲੁ ॥ ੨੩ ॥*

ਇਹ ਗੁਰਮੁਖ ਪਿਆਰਿਆ, ਜਿਹੜਾ ਵਾਹਿਗੁਰੂ ਦਾ ਨਾਮ ਹੈ, ਇਸਦਾ ਕੋਈ ਮੁੱਲ ਨਹੀਂ ਦੇ ਸਕਦਾ। ਇਸ ਵਾਹਿਗੁਰੂ ਦੇ ਨਾਮ ਦੇ ਗਾਹਕ ਵੀ ਵਿਰਲੇ-ਵਿਰਲੇ ਹਨ। ਜੇ ਕਿਤੇ ਅਨਾਊਂਸਮੈਂਟ ਹੋ ਜਾਵੇ ਕਿ ਫਲਾਨੇ ਥਾਂ 'ਤੇ ਰੇਡੀਓ ਆਰਟਿਸਟ ਆ ਰਹੇ ਹਨ, ਸਿੰਗਰ ਆ ਰਹੇ ਹਨ ਤਾਂ ਗੁਰੂ ਪਿਆਰਿਓ, ਬਿਨਾਂ ਲੰਗਰ ਤੋਂ ਰੌਣਕਾਂ ਲੱਗ ਜਾਣਗੀਆਂ, ਬੜਾ ਇਕੱਠ ਹੋਵੇਗਾ। ਜੇ ਕੋਈ ਨਿਰੋਲ ਰਾਗਾਂ ਮੁਤਾਬਿਕ ਕੀਰਤਨ ਕਰੇ ਤਾਂ ਅਸੀਂ ਕਹਿੰਦੇ ਹਾਂ ਉਥੇ ਕੀ ਲੈਣ ਜਾਣੈ। ਸੋ ਭਾਈ, ਵਾਹਿਗੁਰੂ ਦੇ ਨਾਮ ਦੇ ਵਿਰਲੇ-ਵਿਰਲੇ ਗਾਹਕ ਹਨ। ਸੰਤ ਬਾਬਾ ਅਤਰ ਸਿੰਘ ਮਸਤੂਆਣਾ ਸਾਹਿਬ ਵਾਲੇ ਮਹਾਂਪੁਰਸ਼ ਇਹ ਆਮ ਧਾਰਨਾ ਲਾਇਆ ਕਰਦੇ- "ਤੇਰੇ ਨਾਮ ਦੇ ਵਪਾਰੀ ਬਾਬਾ ਨਾਨਕਾ ਜੱਗ ਵਿਚ ਕੋਈ ਕੋਈ ਹੈ।" ਭਾਈ ਨਾਮ ਦੇ ਗਾਹਕ ਵਿਰਲੇ ਹੀ ਹਨ। ਆਪਾਂ ਜਿਹੜੀ ਦੁਨੀਆਵੀ ਸਮੈਕੀ ਪਦਾਰਥਾਂ ਦੀ ਪਕੜ ਤਕੜ ਹੈ, ਉਹਨਾਂ ਦੇ ਅਧੀਨ ਹਾਂ। ਸਤਿਗੁਰੂ ਜੀ ਕ੍ਰਿਪਾ ਕਰਨ।

*ਕਬੀਰ ਤਾ ਸਿਉ ਪ੍ਰੀਤਿ ਕਰਿ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਉਹਨਾਂ ਗੁਰਮੁਖ ਪਿਆਰਿਆਂ ਨਾਲ ਪ੍ਰੇਮ ਕਰੀਏ।

*ਜਾ ਕੋ ਠਾਕੁਰੁ ਰਾਮੁ ॥*

ਠਾਕੁਰ ਦਾ ਭਾਵ ਹੁੰਦਾ ਮਾਲਕ। ਇਥੇ ਕਈ ਗੁਰਮੁਖ ਪਿਆਰੇ ਇਹ ਸ਼ੰਕਾ ਕਰਦੇ ਹਨ ਕਿ ਹਿੰਦੂ ਮੱਤ ਵਿਚ ਜਿਹੜੀਆਂ ਪੱਥਰਾਂ ਦੀਆਂ ਮੂਰਤੀਆਂ ਆਦਿਕ ਹੁੰਦੀਆਂ ਹਨ, ਉਹਨਾਂ ਨੂੰ ਠਾਕਰ ਕਹਿੰਦੇ ਹਨ। ਸੋ ਸ਼ੰਕਾਵਾਦੀ ਕਹਿੰਦਾ ਹੈ ਕਿ ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਅਸੀਂ ਪੱਥਰਾਂ ਨੂੰ ਮੰਨਦੇ ਨਹੀਂ, ਪੱਥਰਾਂ ਦੇ ਪੂਜਕ ਨਹੀਂ, ਪਰੰਤੂ ਤੁਸੀਂ ਜਦੋਂ ਵੀ ਅਰਦਾਸ ਕਰਦੇ ਹੋ ਤਾਂ ਸਾਰੀ ਸੰਗਤ ਮਿਲ ਕੇ ਕਹਿੰਦੀ ਹੈ 'ਤੂ ਠਾਕੁਰੁ ਤੁਮ ਪਹਿ ਅਰਦਾਸਿ॥' ਕੀ ਇਹ ਪੱਥਰਾਂ ਦੇ ਠਾਕਰਾਂ ਦੀ ਪੂਜਾ ਨਹੀਂ? ਗੁਰਮੁਖ ਪਿਆਰਿਓ! ਜੇ ਤਾਂ ਠਾਕਰ ਹੋਵੇ ਤਾਂ ਉਹ ਪੱਥਰ ਦਾ ਵਾਚਕ ਹੈ ਪਰੰਤੂ 'ਕ' ਦੇ ਥੱਲੇ ਔਂਕੜ ਆਉਂਦਾ ਹੈ। ਇਸ ਦਾ ਭਾਵ ਹੈ ਇਕ ਅਕਾਲ ਪੁਰਖ। ਸੋ ਇਥੇ ਗੁਰਬਾਣੀ ਵਿਚ ਕਿਤੇ ਵੀ ਭਾਈ ਕ ਮੁਕਤਾ ਨਹੀਂ ਆਇਆ, ਇਹ

ਨੋਟ ਕਰਨ ਵਾਲਾ ਹੈ। ਸਤਿਨਾਮੁ ਵਾਹਿਗੁਰੂ ਤਕਰੀਬਨ ਹਰ ਗੁਰਦੁਆਰੇ ਤੇ ਘਰਾਂ ਵਿਚ ਲਿਖਿਆ ਹੋਇਆ ਹੈ। ਬਹੁਤ ਚੰਗੀ ਗੱਲ ਹੈ, ਲਿਖਣਾ ਚਾਹੀਦਾ ਹੈ, ਆਪਾਂ ਨੂੰ ਸਤਿਨਾਮੁ ਤੇ ਵਾਹਿਗੁਰੂ ਦਾ ਆਸਰਾ ਹੈ, ਪਰ ਸਤਿਨਾਮੁ 'ਮ' ਦੇ ਥੱਲੇ ਔਂਕੜ ਹੈ। ਔਂਕੜ ਨਾ ਲਾਉਣ ਕਰਕੇ ਉਹਨਾਂ ਅਰਥਾਂ ਵਿਚ ਫ਼ਰਕ ਪੈ ਜਾਂਦਾ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਸਮੁੱਚੇ ਮਾਈ ਭਾਈ ਸੰਗਤਾਂ ਨੂੰ ਕਿ ਕਿਤੇ ਵੀ ਤੁਸੀਂ ਘਰਾਂ ਵਿਚ ਸਤਿਨਾਮੁ ਵਾਹਿਗੁਰੂ ਲਿਖਿਆ ਹੈ ਜਾਂ ਗੁਰਦੁਆਰੇ ਵਿਚ ਲਿਖਿਆ ਹੈ ਤਾਂ ਗੁਰਬਾਣੀ ਦੇ ਅਦਬ ਵਾਸਤੇ ਤੁਹਾਨੂੰ 'ਮ' ਦੇ ਥੱਲੇ ਔਂਕੜ ਲਾਉਣਾ ਚਾਹੀਦਾ ਹੈ ਕਿਉਂਕਿ ਗੁਰਬਾਣੀ ਵਿਚ ਕਿਤੇ ਵੀ 'ਮ' ਮੁਕਤਾ ਨਹੀਂ। ਸੋ ਇਉਂ ਇਥੇ 'ਕ' ਨੂੰ ਔਂਕੜ ਹੈ *"ਜਾ ਕੋ ਠਾਕੁਰੁ ਰਾਮ॥"* ਸੋ ਭਾਈ ਠਾਕੁਰ ਦਾ ਅਰਥ ਮਹਾਂਪੁਰਸ਼ਾਂ ਨੇ ਕੀਤਾ ਹੈ ਪੈਦਾ ਕਰਨਾ ਵਾਲਾ, ਪਾਲਣਾ ਕਰਨ ਵਾਲਾ। ਰਾਮ ਦਾ ਅਰਥ ਹੈ ਰਮਿਆ ਹੋਇਆ ਸਰਬ ਵਿਆਪਕ ਜਿਸਨੂੰ ਓਮਨੀ ਪ੍ਰੈਜ਼ੈਂਟ ਕਹਿੰਦੇ ਹਨ। ਸੋ ਇਉਂ ਭਾਈ ਉਹਨਾਂ ਗੁਰਮੁਖ ਪਿਆਰਿਆਂ ਨਾਲ ਪ੍ਰੇਮ ਕਰੋ ਜਿਹੜੇ ਰੰਮੇ ਹੋਏ ਰਾਮ ਨੂੰ ਆਪਣਾ ਮਾਲਕ ਸੁਆਮੀ ਕਰਕੇ ਜਾਣਦੇ ਹਨ।

### *ਪੰਡਿਤ ਰਾਜੇ ਭੂਪਤੀ*

ਪੰਡਿਤ ਤੋਂ ਭਾਵ ਹੈ ਪੰਡੀ ਬੁਧੀ ਵਾਲੇ। ਪੰਡਤਾਂ ਦਾ ਵਿਰੋਧ ਨਹੀਂ। ਪੰਡਿਤ ਤੋਂ ਭਾਵ ਹੈ ਕੇਵਲ ਵਿਦਿਆ ਦਾ ਮਾਣ ਕਰਨ ਵਾਲੇ। ਇਸੇ ਪ੍ਰਕਾਰ ਜੋ ਰਾਜਾ ਸ਼ਬਦ ਹੈ, ਇਹ ਕੋਸ਼ਾਂ ਮੁਤਾਬਕ ਰਾਜੇ ਤੋਂ ਭਾਵ ਹੋਇਆ ਰੱਜਿਆ ਹੋਇਆ, ਪਰ ਇਥੇ ਆਪਾਂ ਅਰਥਾਂ ਨੂੰ ਲੈ ਕੇ ਰਾਜਿਆਂ ਵੱਲ ਦੇਖੀਏ ਤਾਂ ਇਹ ਰਾਜਾ ਕਿਸੇ ਮਨੁੱਖ ਦੇ ਨਾਲ ਢੁੱਕਦਾ ਨਹੀਂ ਹੈ। ਕਿਉਂ ਨਹੀਂ ਢੁੱਕਦਾ ? ਹਰ ਰਾਜਾ ਕਹਿੰਦਾ ਹੈ ਮੈਂ ਨਾਲ ਦੇ ਗੁਆਂਢੀ ਰਾਜੇ ਨੂੰ ਜਿੱਤ ਲਵਾਂ। ਕਿਸੇ ਦੇ ਅੰਦਰ ਸਬਰ ਨਹੀਂ, ਕਿਸੇ ਦੇ ਅੰਦਰ ਸੰਤੋਖ ਨਹੀਂ, ਇਸੇ ਕਰਕੇ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਤੂੰ ਇਹਨਾਂ ਝੂਠਿਆਂ ਰਾਜਿਆਂ ਦੇ ਕੋਲੋਂ ਕੀ ਲੈਣੈ।

1911 ਦੀ ਗੱਲ ਹੈ ਗੁਰੂ ਪਿਆਰਿਉ ! ਜਾਰਜ ਪੰਚਮ ਦੇ ਗੱਦੀ ਦੀ ਰਸਮ ਕੀਤੀ ਗਈ। ਦਿੱਲੀ ਵਿਚ ਉਸ ਵੇਲੇ ਸਮੁੱਚੇ ਖਾਲਸਾ ਪੰਥ ਵਲੋਂ ਸੰਤ ਬਾਬਾ ਅਤਰ ਸਿੰਘ ਨੂੰ ਨੁਮਾਇੰਦੇ ਦੇ ਤੌਰ 'ਤੇ ਦਿੱਲੀ ਭੇਜਿਆ ਗਿਆ। ਉਸ ਮੌਕੇ 'ਤੇ ਮਹਾਂਪੁਰਸ਼ਾਂ ਨੇ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਤਾਬਿਆ ਵਿਚ ਬਹਿ ਕੇ ਇਕ ਪੰਗਤੀ ਪੜ੍ਹੀ ਸੀ ਜੋ ਗੁਰੂ ਕੀ ਬਾਣੀ ਵਿਚ ਹੈ- "ਕੋਊ ਹਰਿ ਸਮਾਨਿ ਨਹੀ ਰਾਜਾ॥" ਕਿ ਭਾਈ ਹਰੀ ਪ੍ਰਮੇਸ਼ਰ ਦੇ ਬਰਾਬਰ ਕੋਈ ਰਾਜਾ ਨਹੀਂ। ਟਰਾਂਸਲੇਸ਼ਨ ਕਰਨ ਵਾਲੇ ਨੂੰ ਜਾਰਜ ਪੰਚਮ ਕਹਿਣ ਲੱਗਾ ਕਿ ਉਹ ਬਜ਼ੁਰਗ ਬਾਬਾ ਕੀ ਕਹਿੰਦਾ ਹੈ ਤਾਂ ਉਹਨਾਂ ਦੇ ਸਹਾਇਕ ਨੇ ਜਾਰਜ ਪੰਚਮ ਨੂੰ ਕਿਹਾ ਕਿ ਸ਼ਾਹ ਬਹਾਦਰ ! ਉਹ ਮਹਾਂਪੁਰਸ਼ ਕਹਿੰਦੇ ਹਨ ਕਿ ਰੱਬ ਵਰਗਾ ਕੋਈ ਰਾਜਾ ਨਹੀਂ। ਬਿਲਕੁਲ ਦਰੁੱਸਤ ਕਹਿੰਦੇ ਹਨ। ਸੋ ਰਾਜੇ ਦਾ ਅਸਲੀ ਅਰਥ ਹੈ ਰਜਿਆ ਹੋਇਆ। ਭੂਪਤੀ ਤੋਂ ਭਾਵ ਹੈ ਭੂ ਨਾਮ ਹੈ ਧਰਤੀ ਦਾ ਪਤੀ ਤੋਂ ਭਾਵ ਮਾਲਕ। ਸੋ ਆਪਣੇ ਆਪ ਨੂੰ ਵਿਦਵਾਨ ਅਖਵਾਉਣ ਵਾਲੇ, ਆਪਣੇ ਆਪ ਨੂੰ ਰਾਜੇ ਅਖਵਾਉਣ

ਵਾਲੇ, ਆਪਣੇ ਆਪ ਨੂੰ ਬਹੁਤ ਵੱਡੇ ਜ਼ਿਮੀਂਦਾਰ ਅਖਵਾਉਣ ਵਾਲੇ ਲੋਕ।

*ਆਵਹਿ ਕਉਨੇ ਕਾਮ ॥ ੨੪ ॥*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮਿੱਤਰਾ, ਭਲਾ ਤੇਰੇ ਕਿਸ ਕੰਮ ਆਉਣਗੇ ? ਪਰਲੋਕ ਵਿਚ ਕਿਸੇ ਰਾਜੇ ਦਾ ਫ਼ੋਨ ਨਹੀਂ ਪਹੁੰਚਣਾ, ਕਿਸੇ ਜ਼ਿਮੀਂਦਾਰ ਦੀ ਮਦਦ ਨਹੀਂ ਪਹੁੰਚਣੀ, ਕਿਸੇ ਪੰਡਿਤ ਵਿਦਵਾਨ ਦਾ ਹਮਦਰਦੀ ਭਰਿਆ ਪੱਤਰ ਤੈਨੂੰ ਉਥੇ ਪਰਲੋਕ ਵਿਚ ਨਹੀਂ ਪਹੁੰਚਣਾ। ਇਹ ਭਾਈ ਕਿਸੇ ਕੰਮ ਨਹੀਂ ਆਉਣੇ।

*ਕਬੀਰ ਪ੍ਰੀਤਿ ਇਕ ਸਿਉ*

ਇਉਂ ਕਰ ਜਿਹੜਾ ਇਕ ਵਾਹਿਗੁਰੂ ਹੈ ਉਸ ਦੇ ਨਾਲ ਪ੍ਰੀਤ ਕਰ। ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੇ ਬਚਨ ਹਨ, 'ਦੂਸਰੋ ਸੋ ਨਾ ਚਨਾਰ॥' ਚਨਾਰ 'ਤੋਂ ਭਾਵ ਹੁੰਦਾ ਜਾਣ ਪਛਾਣ। ਹਜ਼ੂਰ ਕਹਿੰਦੇ ਹਨ ਕਿ ਸਾਡੀ ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਨਾਲ ਜਾਣ ਪਹਿਚਾਣ ਨਹੀਂ। ਬਿਨ ਕਰਤਾਰ ਨਾ ਕੀਰਤਮ ਮਾਨੋ। ਸੋ ਕਬੀਰ ਸਾਹਿਬ ਅਨੁਸਾਰ ਪ੍ਰੀਤ ਇਕ ਨਾਲ ਕਰੀਏ। ਇਕ ਵਾਹਿਗੁਰੂ ਨਾਲ ਪ੍ਰੇਮ ਕਰਨਾ ਚਾਹੀਦਾ ਹੈ।

*ਕੀਏ ਆਨ ਦੁਬਿਧਾ ਜਾਇ ॥*

ਦੁਬਿਧਾ ਤੋਂ ਭਾਵ ਹੈ ਦੁਚਿੱਤਾਪੁਣਾ। ਸੋ ਇਸ ਪ੍ਰਕਾਰ ਜਿਹੜਾ ਹੋਰ ਦੁਚਿੱਤਾ-ਪੁਣਾ ਭਈ ਗੁਰਦੁਆਰੇ ਹੁਕਮਨਾਮਾ ਵੀ ਸੁਣ ਲਈਏ ਤੇ ਜਾ ਕੇ ਪੰਡਿਤ ਕੋਲੋਂ ਵੀ ਯੰਤਰੀ ਖੁਲ੍ਹਵਾ ਲਈਏ ਕਿ ਪੰਡਿਤ ਜੀ, ਮੁੰਡੇ ਦਾ ਵਿਆਹ ਕਰਨਾ ਹੈ, ਕਿਹੜਾ ਦਿਨ ਚੰਗਾ ਰਹੇਗਾ ? ਇਸ ਦਾ ਭਾਵ ਤੈਨੂੰ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ 'ਤੇ ਇਤਬਾਰ ਨਹੀਂ। ਗੁਰਸਿੱਖੋ ! ਸਾਡੇ ਵਾਸਤੇ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਮਹਾਰਾਜ ਤੋਂ ਬਿਨਾਂ ਹੋਰ ਕੋਈ ਇੰਨਾ ਮਹਾਨ ਨਹੀਂ। ਇਹ ਅਕਾਲ ਪੁਰਖ ਦਾ ਪੂਰਾ ਤੱਥ ਸਰੂਪ ਹਨ। ਭਾਵੇਂ ਦੁੱਖ ਹੈ, ਭਾਵੇਂ ਸੁੱਖ ਹੈ, ਪਰ ਅਸੀਂ ਕੇਵਲ ਤੇ ਕੇਵਲ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੇ ਅੱਗੇ ਅਰਦਾਸ ਕਰਨੀ ਹੈ –

*"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥"*

ਜੇ ਭਾਈ ਦਾਸ ਬਣ ਕੇ ਅਰਦਾਸ ਕਰਾਂਗੇ ਤਾਂ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਸਿੱਖਾ ਸ਼ਸ਼ੋਪੰਜ ਵਿਚ ਨਾ ਪੈ, ਤੇਰੀ ਅਰਦਾਸ ਪ੍ਰਵਾਨ ਹੋਵੇਗੀ। ਸੋ ਇਉਂ ਭਾਈ, ਕੇਵਲ ਤੇ ਕੇਵਲ ਆਪਣੇ ਇਸ਼ਟ ਦੇ ਉਪਰ ਨਿਸ਼ਚਾ ਰੱਖਣਾ ਹੈ। ਦੁਬਿਧਾ ਦਾ ਜਿਹੜਾ ਦੁਚਿੱਤਾਪੁਣਾ ਹੈ, ਜਿਹੜਾ ਖ਼ਿਆਲਾਂ ਦੀ ਵੰਡ ਹੈ, ਇਹ ਬਿਲਕੁਲ ਅੰਦਰੋਂ ਚਲੀ ਜਾਵੇਗੀ।

*ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥*

ਸੋ ਇਸ ਪੰਗਤੀ ਦੀ ਵਿਚਾਰ ਬਿਲਕੁਲ ਧਿਆਨ ਦੇ ਕੇ ਸੁਣਨ ਵਾਲੀ ਹੈ। ਜਿਹੜੇ ਆਮ ਕਰਕੇ ਮੂੰਹ ਚਟਮ ਕਰਾਉਣ ਵਾਲੇ ਹਨ, ਹਜਾਮਤਾਂ ਕਰਾਉਣ ਵਾਲੇ ਹਨ, ਉਹ ਭਾਈ ਇਹ ਪੰਗਤੀ ਬੜੇ ਧਿਆਨ ਨਾਲ ਸੁਣਨ। ਬਾਣੀ ਵਿਚ ਵੀ ਲਿਖਿਆ ਹੈ–

*"ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥"*

ਗੁਰੂ ਪਿਆਰਿਉ ! ਉਹਨਾਂ ਮਿੱਤਰਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਭਾਈ ਤੁਸੀਂ ਤਰਕ ਤਾਂ ਕਰ ਲਈ, ਪਰ ਕ੍ਰਿਪਾ ਕਰਕੇ ਐਨਕਾਂ ਲਾ ਕੇ ਪੰਗਤੀ ਪੜ੍ਹ ਕੇ ਤਾਂ ਦੇਖੋ ਕਿ ਲਿਖਿਆ ਕੀ ਹੈ ? ਉਹ ਕਹਿੰਦੇ ਹਨ ਲਿਖਿਆ ਹੈ -

*"ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥"*

ਭਾਵੈਂ ਤਾਂ ਬਣਦਾ ਹੈ ਜੇ ਵ ਨੂੰ ਦੁਲਾਵਾਂ ਤੋਂ ਅੱਗੇ ਬਿੰਦੀ ਹੋਵੇ। ਜੇ ਬਿੰਦੀ ਹੋਵੇ ਤਾਂ ਭਾਵੈਂ ਬਣੇਗਾ, ਪਰ ਇਥੇ ਭਾਵੈ ਸ਼ਬਦ ਆਇਆ ਹੈ, ਭਾਵੈਂ ਨਹੀਂ।

*"ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥"*

ਇਸਦੇ ਵੱਖ-ਵੱਖ ਮਹਾਂਪੁਰਸ਼ਾਂ ਨੇ ਅਰਥ ਕੀਤੇ ਹਨ। ਜਿਹੜੇ ਸੰਪਰਦਾਈ ਅਰਥ ਹਨ, ਉਹ ਹਨ ਭਾਈ ਵਾਹਿਗੁਰੂ ਨੂੰ ਭਾਇਆ ਤਾਂ ਉਸਨੇ ਸਾਨੂੰ ਲੰਬੇ ਕੇਸ ਦਿੱਤੇ ਅਤੇ ਜੇਕਰ ਵਾਹਿਗੁਰੂ ਨੂੰ ਨਾ ਭਾਉਂਦਾ ਤਾਂ ਉਹ ਸਾਡੇ ਕੇਸ ਮੁੰਨ ਦੇਂਦਾ। ਭਾਵ ਜੋ ਕੁਝ ਵੀ ਹੈ ਇਹ ਵਾਹਿਗੁਰੂ ਦੇ ਭਾਣੇ ਵਿਚ ਹੈ। ਇਸਦਾ ਦੂਜਾ ਅਰਥ ਸਰਵਣ ਕਰੋ।

*ਭਾਵੈ ਲਾਂਬੇ ਕੇਸ ਕਰੁ*

ਜਿਹੜਾ ਕਰੁ ਵਾਲਾ ਨੁਕਤਾ ਹੈ ਇਸ ਪੰਗਤੀ ਦੇ ਅਰਥਾਂ ਨੂੰ ਵਿਚਾਰਨ ਵਾਸਤੇ ਜਿਹੜਾ ਕਰੁ ਸ਼ਬਦ ਹੈ, ਇਸਨੂੰ ਬੜੇ ਧਿਆਨ ਨਾਲ ਆਪਣੇ ਦਿਮਾਗ਼ ਵਿਚ ਬਿਠਾਉਣਾ ਪਵੇਗਾ। ਕਰ ਦਾ ਭਾਵ ਹੁੰਦਾ ਹੈ ਕਰਨਾ, ਆਪ ਬਣਾਉਣਾ। ਜਿਹੜੇ ਕੇਸ ਨੇ ਸਾਡੇ ਆਪਣੇ ਕੀਤੇ ਹੋਏ ਨਹੀਂ ਸੋ ਇਹ ਉਸ ਅਕਾਲ ਪੁਰਖ ਦੇ ਦਿੱਤੇ ਹੋਏ ਹਨ, ਸਾਡੇ ਆਪਣੇ ਬਣਾਏ ਹੋਏ ਨਹੀਂ। ਜਿਵੇਂ ਕਈ ਬੰਦੇ ਸਵਾਲ ਕਰ ਦੇਂਦੇ ਹਨ ਕਿ ਤੁਸੀਂ ਇਹ ਕੇਸ ਰੱਖੇ ਕਿਉਂ ਹਨ ? ਉਹਨਾਂ ਦਾ ਬਿਲਕੁਲ ਸਵਾਲ ਗ਼ਲਤ ਹੈ। ਸਾਡੇ ਵਿਚੋਂ ਕਈ ਗੁਰਮੁਖ ਪਿਆਰੇ ਚੰਗੀ ਤਰ੍ਹਾਂ ਗੁਰਮਤਿ ਨੂੰ ਸਮਝਦੇ ਨਹੀਂ। ਉਹ ਚੁੱਪ ਕਰਕੇ ਢਿੱਲੇ ਮੂੰਹ ਨਾਲ ਬੈਠ ਜਾਂਦੇ ਹਨ। ਗੁਰਮੁਖ ਪਿਆਰਿਉ ! ਉਹਨਾਂ ਨੂੰ ਇਹ ਕਿਹਾ ਕਰੋ ਕਿ ਇਹ ਕੇਸ ਮੈਂ ਬਜ਼ਾਰੋਂ ਲਿਆਕੇ ਆਪਣੇ ਸਿਰ 'ਤੇ ਨਹੀਂ ਰੱਖੇ, ਇਹ ਕੇਸ ਵਾਹਿਗੁਰੂ ਨੇ ਦਿੱਤੇ ਹਨ। ਇਹ ਤਾਂ ਮੈਂ ਪ੍ਰਮੇਸ਼ਰ ਦੀ ਅਮਾਨਤ ਨੂੰ ਅਮਾਨਤ ਕਰਕੇ ਰੱਖਦਾ ਹਾਂ, ਸਗੋਂ ਤੂੰ ਇਹ ਜਵਾਬ ਦੇ ਕਿ ਵਾਹਿਗੁਰੂ ਦੀ ਇਸ ਪਵਿੱਤਰ ਦਾਤ ਦੀ ਤੂੰ ਬੇਅਦਬੀ ਕਿਉਂ ਕੀਤੀ ਹੈ ? ਕਿਉਂ ਤੂੰ ਇਹਨਾਂ ਨੂੰ ਕੱਟਿਆ ਕਸਾਇਆ ਮੁਨਾਇਆ ਹੈ ? ਇਸ ਪ੍ਰਕਾਰ ਭਾਈ ਬਾਲਾ ਜੀ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਜੀ ਨੇ ਕੇਸਾਂ ਦੀ ਬੇਅਦਬੀ ਕਰਨ ਵਾਲਿਆਂ ਵਾਸਤੇ ਬੜੇ ਕਰੜੇ ਸ਼ਬਦ ਕਹੇ ਹਨ, ਮੈਂ ਆਪਣੇ ਕੋਲੋਂ ਬਿਲਕੁਲ ਨਹੀਂ ਜੇ ਕਹਿ ਰਿਹਾ :

*"ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ॥*
*ਦਰਗਹ ਢੋਈ ਨਾ ਮਿਲੇ ਕਾਫਰ ਕੁੱਤਾ ਸੈਤਾਨ॥"*

ਸੋ ਭਾਈ ਇਸੇ ਤਰ੍ਹਾਂ ਜਿਥੇ ਕਈ ਬੰਦੇ ਕਹਿੰਦੇ ਹਨ ਕਿ ਕਿਥੇ ਲਿਖਿਆ ਹੈ ਬਾਣੀ ਵਿਚ ਕੇਸ ਰੱਖੋ ? ਇਹ ਤਾਂ ਤੁਹਾਡੇ ਗਿਆਨੀਆਂ ਦੀਆਂ ਆਪਣੀਆਂ ਕਾਢਾਂ ਹਨ। ਗੁਰਮੁਖ ਪਿਆਰਿਉ ! ਮਾਰੂ ਰਾਗ ਪੜ੍ਹੋ-'ਸਾਬਤ ਸੂਰਤ ਦਸਤਾਰ ਸਿਰਾ ॥'' ਪਰ ਭਾਵੇਂ ਲਾਂਬੇ ਕੇਸ ਕਰ। ਗੁਰਮੁਖ ਪਿਆਰਿਆ ਉਸ ਵਾਹਿਗੁਰੂ ਨੂੰ ਭਾਇਆ ਹੈ। ਉਹਨੇ ਸਾਨੂੰ ਸੁੰਦਰ ਕੇਸ ਦਿੱਤੇ ਹਨ।

*ਭਾਵੈ ਘਰਰਿ ਮੁਡਾਇ ॥ ੨੫ ॥*

ਜੇ ਭਲਾ ਉਹਦੀ ਮਰਜ਼ੀ ਹੁੰਦੀ ਭਾਵੈ ਤੋਂ ਭਾਵ ਉਹਨੂੰ ਚੰਗਾ ਲੱਗਦਾ ਤਾਂ ਉਹ ਭਾਈ ਤੇਰੇ ਕੇਸਾਂ ਨੂੰ ਮੁੰਨ ਦੇਂਦਾ, ਨਾ ਬਣਨ ਦੇਂਦਾ ਅਥਵਾ ਤੀਜਾ ਅਰਥ ਇਹ ਕੀਤਾ ਮਹਾਂਪੁਰਸ਼ਾਂ ਨੇ :

*ਭਾਵੈ ਲਾਂਬੇ ਕੇਸ ਕਰੁ*

ਇਥੋਂ ਕਰੁ ਤੋਂ ਭਾਵ ਹੈ ਜਿਵੇਂ ਉਦਾਸੀ ਪਿਆਰਿਉ ਆਮ ਬਜ਼ੁਰਗਾਂ ਨੂੰ ਪਤਾ ਹੋਣਾ ਹੈ ਜਿਹੜੇ ਇਧਰ ਦੇ ਨੇ ਨੌਜਵਾਨ ਬੱਚੇ, ਉਹਨਾਂ ਨੂੰ ਸ਼ਾਇਦ ਨਾ ਪਤਾ ਹੋਵੇ। ਸਨ ਹੁੰਦੀ ਹੈ ਸਣੋਕੜਾ ਆਦਿ ਜਿਸਨੂੰ ਪਰਸਨ ਆਦਿ ਵੀ ਕਹਿੰਦੇ ਹਨ, ਉਹਦੇ ਨਾਲ ਜਿਹੜੇ ਭਾਈ ਆਪਣੇ ਕੇਸ ਹੁੰਦੇ ਹਨ, ਉਹ ਕੇਸ ਦੇ ਨਾਲ ਸਨ ਲਾ ਦੇਂਦੇ ਹਨ ਅਤੇ ਪਿਪਲ ਜਾਂ ਬੋਹੜ ਦਾ ਦੁੱਧ ਕੱਢ ਕੇ ਆਪਣੇ ਸੁੰਦਰ ਕੇਸਾਂ ਨੂੰ ਜੋੜ ਲੈਣਾ ਤੇ ਨਿੱਕੇ-ਨਿੱਕੇ ਧਾਗੇ ਦੇ ਬੰਦ ਪਾ ਲੈਣੇ। ਜਦੋਂ ਉਹਨਾਂ ਕੇਸਾਂ ਵਿਚ ਸੁਆਹ ਆਦਿਕ ਜੰਮ ਜਾਂਦੀ ਹੈ ਤਾਂ ਉਹਦੀਆਂ ਜਟਾਵਾਂ ਆਦਿਕ ਬਣਾ ਲੈਂਦੇ ਹਨ। ਸੋ ਇਸੇ ਪ੍ਰਕਾਰ ਕਈਆਂ ਨੇ ਆਪਣੇ ਸਿਰ ਮੁਨਾਉਣ ਵਿਚ ਹੀ ਮੁਕਤੀ ਮੰਨੀ ਹੈ। ਬਾਬਾ ਕਬੀਰ ਜੀ ਨੇ ਉਹਨਾਂ ਨੂੰ ਜਾਗਰਤ ਕੀਤਾ ਹੈ ਕਿ ਭਾਈ ਨਾ ਤਾਂ ਜਟਾਵਾਂ ਵਧਾਉਣ ਨਾਲ ਹੀ ਗੱਲ ਬਣਨੀ ਹੈ। ਨਾ ਉਸ ਵਾਹਿਗੁਰੂ ਦੀ ਬਣਾਈ ਹੋਈ ਮੂਰਤ ਨੂੰ ਵਿਗਾੜਨ ਨਾਲ ਹੀ ਕੁਝ ਬਣਨਾ ਹੈ।

*ਭਾਵੈ ਘਰਰਿ ਮੁਡਾਇ ॥ ੨੫ ॥*

ਜਿਹੜੇ ਚੇਲੇ ਆਦਿਕ ਬਣਾਉਂਦੇ ਹਨ ਜੋਗੀਆਂ ਦੇ ਵਿਚ ਤਾਂ ਉਹ ਪਹਿਲਾਂ ਸਿਰ ਮੁੰਨਦੇ ਹਨ। ਆਮ ਕਹਾਵਤ ਹੈ ਚੇਲਾ ਬਣਨਾ। ਸੋ ਭਾਵੇਂ ਤੂੰ ਕਿਸੇ ਕੋਲੋਂ ਸਿਰ ਮੁਨਾ ਲੈ, ਭਾਵੇਂ ਜਟਾਵਾਂ ਆਦਿਕ ਬਣਾ ਲੈ, ਗੱਲ ਨਹੀਂ ਬਣੇਗੀ।

*ਕਬੀਰ ਜਗੁ ਕਾਜਲ ਕੀ ਕੋਠਰੀ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਜਿਹੜਾ ਇਹ ਸੰਸਾਰ ਹੈ, ਉਹ ਤਾਂ ਕਾਲਖ ਦੀ ਕੋਠੜੀ ਹੈ। ਕਾਲਖ ਦੀ ਕਿਵੇਂ ? ਸੋ ਗੁਰਮੁਖ ਪਿਆਰਿਉ, ਕਿਤੇ ਨਿੰਦਿਆ, ਕਿਤੇ ਚੁਗਲੀ, ਕਿਤੇ ਈਰਖਾ ਆਦਿਕ।

*ਅੰਧ ਪਰੇ ਤਿਸ ਮਾਹਿ ॥*

ਇਕ ਦ੍ਰਿਸ਼ਟਾਂਤ ਦੇ ਕੇ ਕਹਿੰਦੇ ਹਨ ਭਾਈ ਇਕ ਕਾਲੀ ਹੋਵੇ ਕੋਠੜੀ ਤੇ ਉਹਦੇ ਵਿਚ ਅੰਨ੍ਹਾ ਬੰਦਾ ਕਾਬੂ ਆ ਜਾਏ।

*ਹਉ ਬਲਿਹਾਰੀ ਤਿਨ ਕਉ*

ਅਸੀਂ ਤਾਂ ਉਹਨਾਂ ਗੁਰਮੁਖ ਪਿਆਰਿਆਂ ਦੇ ਸਦਕੇ ਜਾਂਦੇ ਹਾਂ,

*ਪੈਸਿ ਜੁ ਨੀਕਸਿ ਜਾਹਿ ॥ ੨੬ ॥*

ਜਿਹੜੇ ਉਸ ਵਿਚ ਪੈ ਕੇ ਨਿਕਲਣਗੇ ਅਥਵਾ ਇਸੇ ਤਰ੍ਹਾਂ ਫੇਰ ਸੁਣਨਾ ਕਰੋ-

*ਹਉ ਬਲਿਹਾਰੀ ਤਿਨ ਕਉ*

'ਕਬੀਰ ਜਗੁ ਕਾਜਲ ਕੀ ਕੋਠਰੀ।' ਭਾਈ ਜਿਹੜਾ ਸੰਸਾਰ ਹੈ, ਇਹ ਵੀ ਕੋਠੜੀ ਦੀ ਤਰ੍ਹਾਂ ਹੈ ਅਤੇ ਇਸ ਕੋਠੜੀ ਦੇ ਵਿਚ ਅਵਿਦਿਆ ਦੀ ਕਾਲਖ ਹੈ, ਅਸੱਮਤਾ ਦੀ ਕਾਲਖ ਹੈ, ਦ੍ਵੈਸ਼ ਦੀ ਕਾਲਖ ਹੈ - "ਅੰਧ ਪਰੇ ਤਿਸ ਮਾਹਿ॥" ਅੰਧ ਤੋਂ ਭਾਵ ਹੈ - ਜਿਨ੍ਹਾਂ ਦੇ ਨੇਤਰ ਕੰਮ ਨਹੀਂ ਕਰਦੇ। ਗੁਰਬਾਣੀ ਵਿਚ ਵੀ ਫੁਰਮਾਣ ਆਉਂਦਾ ਹੈ -

*"ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੧ ॥"*

ਸੋ ਇਹਨਾਂ ਮਨ ਤੇ ਬੁਧ ਰੂਪੀ ਤੋਂ ਬਿਨਾਂ ਇਹ ਅਵਿੱਦਿਆ ਵਾਲੀ ਅਥਵਾ ਅਗਿਆਨ ਵਾਲੀ ਕੋਠੜੀ ਵਿਚ ਇਹ ਜੀਵ ਫਸਿਆ ਹੋਇਆ ਹੈ।

*ਹਉ ਬਲਿਹਾਰੀ ਤਿਨ ਕਉ*

ਅਸੀਂ ਤਾਂ ਭਾਈ ਉਹਨਾਂ ਗੁਰਮੁਖ ਪਿਆਰਿਆਂ ਤੋਂ ਸਦਕੇ ਜਾਂਦੇ ਹਾਂ,

*ਪੈਸਿ ਜੁ ਨੀਕਸਿ ਜਾਹਿ ॥ ੨੬ ॥*

ਜਿਹੜੇ ਸੰਸਾਰ ਵਿਚ ਆ ਕੇ ਵੀ ਇਸ ਅਵਿੱਦਿਆ ਦੀ ਕਾਲਖ ਤੋਂ ਬਚੇ ਰਹੇ, ਇਹਨਾਂ ਔਗੁਣਾਂ ਤੋਂ ਬਚੇ ਰਹੇ।

*ਕਬੀਰ ਇਹੁ ਤਨੁ ਜਾਇਗਾ*

ਇਸ ਸਲੋਕ ਦੇ ਵਿਚ ਬਾਬਾ ਕਬੀਰ ਜੀ ਨੇ ਦੇਹ ਦਿਹਾਸ ਤੋਂ ਸਾਨੂੰ ਵਰਜਿਤ ਕੀਤਾ ਹੈ। ਦੇਹ ਦਿਹਾਸ ਦਾ ਭਾਵ ਹੁੰਦਾ ਹੈ ਅੱਠੇ ਪਹਿਰ ਆਪਣੇ ਇਸ ਨਾਸ਼ਵਾਨ ਸਰੀਰ ਨਾਲ ਚੰਬੜੇ ਰਹਿਣਾ। ਸੋ ਕਦੇ ਤਾਂ ਇਹਦੇ 'ਤੇ ਕਾਲਾ ਰੰਗ ਲਾ ਲੈਣਾ ਕਿ ਮੈਂ ਨੌਜਵਾਨ ਲੱਗਾਂ, ਕਿਤੇ ਹੋਰ ਕਿਸੇ ਪ੍ਰਕਾਰ ਦੇ ਝੂਠੇ ਰੰਗ ਆਦਿ ਲਾ ਲੈਣੇ। ਗੁਰੂ ਪਿਆਰਿਓ ! ਰੰਗ ਲਾਉਣਾ ਮਨਾਹੀ ਨਹੀਂ, ਪਰ ਇਹ ਰੰਗ ਕਾਲਾ ਤੇ ਪੀਲਾ ਨਹੀਂ ਲਾਉਣਾ। ਲਾਉਣਾ ਕਿਹੜਾ ਹੈ ?

*"ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥*
*ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥ ੧ ॥"*

ਸੋ ਬਾਬਾ ਕਬੀਰ ਜੀ ਕਹਿੰਦੇ ਹਨ - ਭਾਈ ਜਿਸ ਸਰੀਰ ਨੂੰ ਤੂੰ ਦਿਨੇ ਰਾਤ ਪੋਚਾ-ਪਾਜੀ ਕਰਦਾ ਰਹਿੰਦਾ ਹੈਂ, ਚੋਪੜਦਾ ਰਹਿੰਦਾ ਹੈਂ ਇਹ ਅੰਤ ਮਿਟ ਜਾਵੇਗਾ।

*ਸਕਹੁ ਤ ਲੇਹੁ ਬਹੋਰਿ ॥*

ਜੇ ਹੋ ਸਕੇ ਤਾਂ ਇਹਨੂੰ ਬਚਾ ਲੈ। ਇਹਨੂੰ ਰੋਕ ਲੈ। ਰੋਕਣਾ ਕੀ ਹੈ ? ਔਗੁਣਾਂ ਵਾਲੇ

ਪਾਸੇ ਤੋਂ ਰੋਕਣਾ। ਔਗਣਾਂ ਵਾਲੇ ਪਾਸੇ ਬਾਰੇ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਵਿਚ ਸ਼ਬਦ ਆਉਂਦਾ ਹੈ-

*"ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥*
*ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥"*

ਇਵੇਂ ਸਤਿਗੁਰ ਪਾਤਿਸ਼ਾਹ ਦੇ ਅੱਗੇ ਬੇਨਤੀਆਂ ਕਰ, ਤਰਲੇ ਮਾਰ ਤਾਂ ਹੀ ਤੇਰਾ ਇਹ ਜੀਵਨ ਸਫਲਾ ਹੋ ਸਕਦਾ ਹੈ। ਸੋ ਅੱਠੇ ਪਹਿਰ ਸਰੀਰ ਦੀ ਪਕੜ ਨਾ ਕਰ।

*ਨਾਂਗੇ ਪਾਵਹੁ ਤੇ ਗਏ*

ਸੋ ਨਿਗਾਹ ਮਾਰ ਉਹ ਮਹਾਨ ਪੁਰਖ ਵੱਡੇ-ਵੱਡੇ ਅਖਵਾਉਣ ਵਾਲੇ ਵੀ ਪੈਰਾਂ ਤੋਂ ਨੰਗੇ ਗਏ ਹਨ।

*ਜਿਨ ਕੇ ਲਾਖ ਕਰੋਰਿ ॥ ੨੭ ॥*

ਜਿਨ੍ਹਾਂ ਨੇ ਲੱਖਾਂ ਤੇ ਕਰੋੜਾਂ ਰੁਪੈ ਜਮ੍ਹਾਂ ਕੀਤੇ ਸਨ। ਆਪਾਂ ਦੁਨੀਆਂ ਵਿਚ ਵੇਖਦੇ ਹਾਂ। ਸਸਕਾਰ ਵੀ ਹੁੰਦਾ ਹੈ, ਕਬਰਾਂ ਵਿਚ ਦਫਨਾਉਂਦੇ ਵੀ ਹਨ, ਪਰ ਕਿਸੇ ਨੇ ਬਾਟਾ-ਸ਼ੂ ਕੰਪਨੀ ਦੇ ਬੂਟ ਨਹੀਂ ਪਾਏ ਹੁੰਦੇ। ਮੁਰਦਾ ਪੈਰਾਂ ਤੋਂ ਬਿਲੁਕਲ ਨੰਗਾ ਹੁੰਦਾ ਹੈ, ਹੱਥਾਂ ਤੋਂ ਬਿਲਕੁਲ ਖ਼ਾਲੀ ਹੁੰਦਾ ਹੈ ਤਾਂ ਹੀ ਬਾਬਾ ਕਬੀਰ ਜੀ ਕਹਿੰਦੇ ਹਨ – ਭਾਈ ਜਿਨ੍ਹਾਂ ਨੇ ਲੱਖਾਂ ਤੇ ਕਰੋੜਾਂ ਰੁਪਏ ਵੀ ਜੋੜੇ ਸਨ, ਉਹ ਵੀ ਦੁਨੀਆਂ ਤੋਂ ਨੰਗੇ ਪੈਰੀਂ ਗਏ।

*ਕਬੀਰ ਇਹੁ ਤਨੁ ਜਾਇਗਾ*

ਮਿੱਤਰ ਪਿਆਰੇ ਜਿਹੜਾ ਇਹ ਸਰੀਰ ਹੈ, ਉਹ ਜਾਵੇਗਾ।

*ਕਵਨੈ ਮਾਰਗਿ ਲਾਇ॥*

ਇਸ ਪ੍ਰਕਾਰ ਕਿਹੜੇ ਰਸਤੇ ਅਤੇ ਕਿਹੜੇ ਆਹਰ ਦੇ ਵਿਚ ਪਿਆ ਹੋਇਆ ਹੈਂ? ਕਿਹੜੇ ਰਸਤੇ ਵਿਚ ਫੱਸਿਆ ਹੋਇਆ ਹੈਂ?

*ਕੈ ਸੰਗਤਿ ਕਰਿ ਸਾਧ ਕੀ*

ਮੇਰੇ ਭਾਈ, ਤੈਨੂੰ ਇਕ ਸੁਝਾਅ ਹੈ, ਮੇਰੀ ਇਕ ਰਾਏ ਹੈ। 'ਕੈ' ਦਾ ਅਰਥ ਹੁੰਦਾ ਹੈ ਅੰਗਰੇਜ਼ੀ ਵਿਚ ਕਹਿੰਦੇ ਅਤੇ ਪੰਜਾਬੀ ਵਿਚ ਕਹਿੰਦੇ ਨੇ। ਜਾਂ ਨੂੰ ਜਾਂ ਔਰ ਜਾਂ ਦਾ ਭਾਵ ਹੈ ਔਰ ਜਾਂ ਤ੍ਰਾਂ ਗੁਰਮੁਖ ਪਿਆਰਿਆਂ ਦੀ ਸੰਗਤ ਕਰ, ਸੰਗਤਾਂ ਦੀ ਸੰਗਤ ਕਰ।

*ਕੈ ਹਰਿ ਕੇ ਗੁਨ ਗਾਇ ॥ ੨੮ ॥*

ਜੇ ਭਾਈ ਤੂੰ ਉਥੇ ਨਹੀਂ ਜਾ ਸਕਦਾ, ਆਪਣੇ ਧੰਦੇ ਕਰਦਾ ਹੋਇਆ ਆਪਣੇ ਵਿਹਾਰ ਕਰਦਾ ਹੋਇਆ ਤੂੰ ਰਸਨਾ ਨਾਲ ਹਰੀ ਦੇ ਗੁਣ ਗਾ, ਚੇਤੇ ਕਰ।

*ਕਬੀਰ ਮਰਤਾ ਮਰਤਾ ਜਗੁ ਮੂਆ*

ਬਾਬਾ ਕਬੀਰ ਜੀ ਕਹਿੰਦੇ ਹਨ – ਬੜੀ ਦੁਨੀਆਂ ਤੁਰੀ ਜਾਂਦੀ ਹੈ। ਮਰੀ ਜਾਂਦੇ ਹਨ।

ਸਾਰੀ ਦੁਨੀਆਂ ਤੁਰੀ ਜਾਂਦੀ ਹੈ।

*ਮਰਿ ਭੀ ਨ ਜਾਨਿਆ ਕੋਇ ॥*

ਕਹਿੰਦੇ ਹਨ ਮਰਨ ਦੀ ਜਾਚ ਨਹੀਂ ਕਿਸੇ ਨੂੰ। ਕੋਈ ਤਾਂ ਸ਼ਰਾਬ ਪੀ ਕੇ ਮਰ ਗਿਆ, ਕੋਈ ਕਿਸੇ ਨਾਲ ਲੜ ਕੇ ਮਰ ਗਿਆ, ਕੋਈ ਲਾਲਚ ਵਾਸਤੇ ਮਰ ਗਿਆ, ਪਰ ਜਿਸ ਤਰ੍ਹਾਂ ਮਰਨਾ ਸਫਲ ਹੈ ਉਹ ਮਰਨ ਦੀ ਕਿਸੇ ਨੂੰ ਜਾਚ ਨਹੀਂ ਆਈ।

*ਐਸੇ ਮਰਨੇ ਜੋ ਮਰੈ*

ਜੋ ਇਹੋ ਜਿਹੀ ਮਰਨੀ ਮਰ ਜਾਏ। ਕਿਹੋ ਜਿਹੀ ਮਰਨੀ ਹੈ ?

*ਬਹੁਰਿ ਨ ਮਰਨਾ ਹੋਇ ॥ ੨੯ ॥*

ਜਿਹੜਾ ਗੁਰਦੁਆਰੇ ਮਰ ਜਾਵੇ, ਗੁਰੂ ਦੇ ਲੇਖੇ ਲੱਗ ਜਾਏ, ਉਸਨੂੰ ਦੁਬਾਰਾ ਮਰਨਾ ਨਹੀਂ ਪੈਂਦਾ। ਸੋ ਇਸੇ ਪ੍ਰਕਰਣ ਨੂੰ ਕਿਉਂਕਿ ਸਵਾਲ ਹੈ ਜਿਵੇਂ ਅੰਗਰੇਜ਼ੀ ਦੇ ਵਿਚ ਇਕ ਸਵਾਲ ਆਉਂਦਾ ਹੈ ਆਮ ਕਾਲਜਾਂ ਤੇ ਸਕੂਲਾਂ ਦੇ ਵਿਚ, ਉਸਨੂੰ ਪਰੈਸੀ ਬੋਲਦੇ ਹਨ। ਸਵਾਲ ਪਰੈਸੀ ਇੰਡੀਆ ਵਿਚ ਬੜਾ ਮਸ਼ਹੂਰ ਹੈ ਤੇ ਤਕਰੀਬਨ ਬੀ. ਏ. ਤੱਕ ਚੱਲਦਾ ਹੈ। ਪਰੈਸੀ ਤੋਂ ਭਾਵ ਹੈ ਇਕ ਪੈਰਾ ਪੜ੍ਹ ਲੈਣਾ ਅਤੇ ਉਸ ਨੂੰ ਸੰਖੇਪ ਵਿਚ ਦੁਬਾਰਾ ਲਿਖਣਾ। ਸੋ ਜਿਹੜਾ ਇਹ ਸਲੋਕ ਹੈ, ਇਹ ਪਰੈਸੀ ਦੀ ਤਰ੍ਹਾਂ ਹੈ। ਸਵਾਲ ਹੈ 'ਐਸੇ ਮਰਨੇ ਜੋ ਮਰੈ' ਹੁਣ ਇਹ ਨਹੀਂ ਪਤਾ ਇਹੋ ਜਿਹੀ ਮਰਨੀ ਕਿਹੜੀ ਹੈ ? ਸੋ ਸਤਿਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਮਹਾਰਾਜ ਨੇ ਇਸ ਦਾ ਜਿਹੜਾ ਉੱਤਰ ਦਿੱਤਾ ਹੈ ਕਿ ਭਾਈ ਕਿਸ ਤਰੀਕੇ ਨਾਲ ਮਰਨਾ ਹੈ -

*"ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥"*

ਹੁਣ ਮਰਨ ਦਾ ਢੰਗ ਜੇਕਰ ਸਾਹਿਬ ਮਨੋਂ ਨਾ ਵਿਸਰੇ ਤਾਂ ਸੌਖਾ ਮਰਨਾ ਹੋਏ। ਜਿਨ੍ਹਾਂ ਗੁਰਮੁਖ ਪਿਆਰਿਆਂ ਨੂੰ ਪ੍ਰਮੇਸ਼ਰ ਚੇਤੇ ਰਿਹਾ, ਉਹਨਾਂ ਨੂੰ ਮਰਨਾ ਸੁਖਾਲਾ ਹੈ। ਉਹ ਤਾਂ ਗੁਰਮੁਖ ਪਿਆਰਿਉ ਮੌਤ 'ਤੇ ਜੇਤੂ ਹੋ ਜਾਂਦੇ ਹਨ, ਬਾਬਾ ਦੀਪ ਸਿੰਘ ਜੀ ਦੀ ਤਰ੍ਹਾਂ। ਸੋ ਆਪਣੀ ਮਰਜ਼ੀ ਦੇ ਨਾਲ ਗੁਰਮੁਖ ਪਿਆਰਿਆਂ ਨੇ ਗੁਰੂ ਰਾਮਦਾਸ ਪਾਤਿਸ਼ਾਹ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਸੱਚੇ ਪਾਤਿਸ਼ਾਹ ! ਤੇਰੀ ਅਮਾਨਤ ਤੇਰੇ ਚਰਨਾਂ ਵਿਚ ਹਾਜ਼ਰ ਹੈ। ਸੋ ਇਉਂ-

*"ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥*
*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥*
*ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥ ੨॥"*

ਸੋ ਇਸ ਪ੍ਰਕਾਰ ਇਹ ਧੰਨ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਨੇ ਕਬੀਰ ਜੀ ਦੀ ਇਸ ਬੁਝਾਰਤ ਦਾ ਜਵਾਬ ਦਿੱਤਾ ਹੈ।

*ਕਬੀਰ ਮਾਨਸ ਜਨਮੁ ਦੁਲੰਭੁ ਹੈ*

ਇਹ ਮਨੁੱਖਾ ਜਨਮ ਦੁਰਲੱਭ ਹੈ, ਇਹ ਵਾਰ-ਵਾਰ ਨਹੀਂ ਮਿਲਣਾ।

*ਹੋਇ ਨ ਬਾਰੈ ਬਾਰ॥*

ਬਾਰੈ ਬਾਰ ਤੋਂ ਭਾਵ ਫੇਰ-ਫੇਰ, ਵਾਰ-ਵਾਰ, ਘੜੀ-ਘੜੀ। ਇਹ ਮਨੁੱਖਾ ਜਨਮ ਨਹੀਂ ਮਿਲਣਾ। ਕੀ ਪਤਾ ਗੁਰੂ ਪਿਆਰਿਉ ! ਆਪਾਂ ਕਿੰਨੀਆਂ ਕੁ ਜੂਨਾਂ ਭੋਗ ਕੇ ਆਏ ਹਾਂ। ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ - ਇਹ ਤੇਰਾ ਅਵਸਰ ਹੈ। ਹੁਣ ਤੈਨੂੰ ਟਾਇਮ ਮਿਲਿਆ ਹੈ—

*"ਭਈ ਪਰਾਪਤਿ ਮਾਨੁਖ ਦੇਹੁਰੀਆ॥"*

ਤੈਨੂੰ ਮਨੁੱਖਾਂ ਦੇਹ ਮਿਲੀ ਹੈ। ਮਹਾਰਾਜ ਕੀ ਕਰਾਂ ? ਹਜ਼ੂਰ ਕਹਿੰਦੇ ਹਨ-

*"ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"*

ਉਸ ਅਕਾਲ ਪੁਰਖ ਨੂੰ ਮਿਲਣ ਦਾ ਇਹ ਤੇਰਾ ਟਾਇਮ ਹੈ। ਮਹਾਰਾਜ ਕੋਈ ਗੱਲ ਨਹੀਂ, ਬੜਾ ਸਮਾਂ ਹੈ। ਹਜ਼ੂਰ ਕਹਿੰਦੇ ਹਨ - ਨਹੀਂ ਭਾਈ -

*"ਦਿਨ ਤੇ ਪਹਰ ਪਹਰ ਤੇ ਘੜੀਆਂ"*

ਸੋ ਇਸ ਪ੍ਰਕਾਰ ਮਨੁੱਖਾ ਜਨਮ ਦੁਰਲਭ ਕੀਮਤੀ ਹੈ। ਇਹ ਵਾਰ ਵਾਰ ਤੈਨੂੰ ਨਹੀਂ ਮਿਲਣਾ।

*ਜਿਉ ਬਨ ਫਲ ਪਾਕੇ ਭੁਇ ਗਿਰਹਿ*

ਸੋ ਇਸ ਤਰ੍ਹਾਂ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ ਬਨ ਦੇ ਵਿਚ ਦਰੱਖ਼ਤ ਦੇ ਨਾਲੋਂ ਪੱਕਾ ਫਲ ਟੁੱਟ ਕੇ ਡਿੱਗ ਪੈਂਦਾ ਹੈ।

*ਬਹੁਰਿ ਨ ਲਾਗਹਿ ਡਾਰ ॥ ੩੦ ॥*

ਉਹ ਭਾਈ ਦੁਬਾਰਾ ਟਾਹਣੀ ਦੇ ਨਾਲ ਨਹੀਂ ਲੱਗਦਾ। ਇਸ ਪ੍ਰਕਾਰ ਫੇਰ ਸੁਣੋ -

*ਜਿਉ ਬਨ ਫਲ ਪਾਕੇ ਭੁਇ ਗਿਰਹਿ*

ਇਹ ਭਾਈ ਬਨ ਕਿਹੜਾ ਹੈ ? ਸੰਸਾਰ ਬਨ ਹੈ ਅਤੇ ਦਰੱਖ਼ਤ ਕਿਹੜਾ ਹੈ ? ਸਾਡੇ ਪਰਿਵਾਰ ਦੇ ਬਜ਼ੁਰਗ, ਸਾਡਾ ਪਰਿਵਾਰ ਅਥਵਾ ਜਿਹੜਾ ਇਹ ਮਨੁੱਖਾ ਜਨਮ ਹੈ ਭਾਈ ਦਰੱਖ਼ਤ ਦੀ ਤਰ੍ਹਾਂ, ਬ੍ਰਿਛ ਦੀ ਤਰ੍ਹਾਂ ਹੈ। ਜਦੋਂ ਤੇਰੇ ਸੁਆਸ ਨਿਕਲ ਗਏ, ਇਹ ਤੇਰਾ ਮਨੁੱਖਾ ਰੂਪੀ ਫਲ ਡਿੱਗ ਪਿਆ ਤਾਂ

*ਬਹੁਰਿ ਨ ਲਾਗਹਿ ਡਾਰ ॥ ੩੦ ॥*

ਫੇਰ ਗੁਰਮੁਖ ਪਿਆਰਿਆ ! ਇਹ ਟਾਹਣੀ ਨਾਲ ਨਹੀਂ ਲੱਗਣਾ ਅਥਵਾ ਫੇਰ ਸਰਵਣ ਕਰੋ -

*ਜਿਉ ਬਨ ਫਲ ਪਾਕੇ ਭੁਇ ਗਿਰਹਿ*

ਸਾਧ ਸੰਗਤ ਵੀ ਕੀਮਤੀ ਫਲ ਹੈ। ਇਸ ਦਰੱਖ਼ਤ ਨਾਲ ਜਿਹੜਾ ਮਨੁੱਖਾ ਜਨਮ ਜੁੜਿਆ ਹੋਇਆ ਹੈ, ਪਰ ਜੇਕਰ ਉਹ ਮਨੁੱਖ ਗੁਰਦੁਆਰੇ ਆ ਕੇ ਗੁਰੂ ਦੀ ਹਜ਼ੂਰੀ ਵਿਚ ਨਹੀਂ ਬਹਿੰਦਾ, ਸਤਿਗੁਰੂ ਪਾਤਿਸ਼ਾਹ ਮਹਾਰਾਜ ਦੀ ਪਵਿੱਤਰ ਵਿਚਾਰ ਨੂੰ ਨਹੀਂ ਸੁਣਦਾ, ਕੇਵਲ ਖਾਣ ਪੀਣ ਤੱਕ ਸੀਮਤ ਹੈ।

*ਬਹੁਰਿ ਨ ਲਾਗਹਿ ਡਾਰ ॥ ੩੦ ॥*

ਜੇਕਰ ਹੋਰ ਟੇਢੀਆਂ ਜੂਨਾਂ ਵਿਚ ਚਲਾ ਗਿਉਂ ਤਾਂ ਫੇਰ ਗੁਰਦੁਆਰੇ ਨਹੀਂ ਆਇਆ ਜਾਣਾ। ਫੇਰ ਤੈਥੋਂ ਭਗਵਾਨ ਦਾ ਨਾਮ ਨਹੀਂ ਲਿਆ ਜਾਣਾ -

"ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥ ੧ ॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥ ੧॥"

ਭਾਈ ਜਦੋਂ ਪਸ਼ੂ ਵਾਲੀ ਜੂਨ ਮਿਲ ਗਈ ਅਤੇ ਤੇਰੇ ਚਾਰ ਪੈਰ ਹੋ ਗਏ, ਮੂੰਹ ਤੋਂ ਬੋਲਿਆ ਨਾ ਗਿਆ ਤਾਂ ਉਦੋਂ ਭਲਾ ਭਗਵਾਨ ਦਾ ਭਜਨ ਕਿਵੇਂ ਕਰੇਂਗਾ ? ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਸਾਨੂੰ ਚੁਕੰਨਿਆ ਕਰਦੇ ਹਨ।

*ਕਬੀਰਾ ਤੁਹੀ ਕਬੀਰੁ ਤੂ*

ਸੋ ਇਸੇ ਪ੍ਰਕਾਰ ਜਿਹੜਾ ਆਪਣੇ ਆਪ ਨੂੰ ਮੈਂ ਅਖਵਾਉਂਦਾ ਹੈ। ਕਬੀਰ ਨਾਂ ਵੱਡੇ ਦਾ ਹੈ, ਸੋ ਇਸ ਪ੍ਰਕਾਰ ਮੈਂ ਹੀ ਵੱਡਾ ਹਾਂ। ਸੋ ਆਪਣੇ ਆਪ ਨੂੰ ਤੂੰ ਅਖਵਾਉਣਾ ਹੈ।

*ਤੇਰੋ ਨਾਉ ਕਬੀਰੁ ॥*

ਸੋ ਭਾਈ ਮੈਂ ਹੀ ਵੱਡਾ ਹਾਂ, ਮੈਂ ਹੀ ਇਥੋਂ ਦਾ ਮੁਖੀ ਹਾਂ, ਮੈਂ ਹੀ ਸਾਰਾ ਕੁਝ ਹਾਂ, ਇਸ ਪ੍ਰਕਾਰ ਆਪਣੇ ਆਪ ਨੂੰ ਥਾਂ ਥਾਂ 'ਤੇ ਮੈਂ ਮੈਂ ਦਾ ਪ੍ਰਗਟਾਵਾ ਕਰਕੇ ਪ੍ਰਗਟ ਕਰਦੇ ਹਾਂ।

*ਰਾਮ ਰਤਨੁ ਤਬ ਪਾਈਐ*

ਇਹ ਭਾਈ ਰਾਮ ਰੂਪੀ ਰਤਨ ਕਦੋਂ ਪ੍ਰਾਪਤ ਹੋਵੇਗਾ ?

*ਜਉ ਪਹਿਲੇ ਤਜਹਿ ਸਰੀਰੁ ॥ ੩੧ ॥*

ਜੇ ਤੂੰ ਆਪਣੇ ਸਰੀਰ ਦੀ ਹੰਗਤਾ ਨੂੰ ਤਿਆਗ ਦੇਵੇਂ ਤਾਂ ਜੇ 'ਮੈਂ' ਨੂੰ ਮਾਰ ਲਵੇਂ ਤਾਂ।

*ਕਬੀਰ ਝੰਖੁ ਨ ਝੰਖੀਐ*

ਝੰਖਾਂ ਤੋਂ ਭਾਵ ਹੈ ਗੁਰੂ ਪਿਆਰਿਉ ਬੁੜ-ਬੁੜ ਕਰਨੀ, ਜਿਸਨੂੰ ਆਮ ਬੋਲੀ ਵਿਚ ਕਹਿੰਦੇ ਨੇ ਝੱਖਾਂ ਮਾਰਨੀਆਂ। ਸੋ ਇਸ ਪ੍ਰਕਾਰ ਬਹੁਤੀਆਂ ਝੱਖਾਂ ਨਹੀਂ ਮਾਰਨੀਆਂ

ਚਾਹੀਦੀਆਂ, ਬਹੁਤੇ ਬੋਲਣ ਵਿਚ ਫ਼ਾਇਦਾ ਕੋਈ ਨਹੀਂ।

*ਤੁਮਰੋ ਕਹਿਓ ਨ ਹੋਇ ॥*

ਜਿਵੇਂ ਕਈ ਬੰਦੇ ਕਹਿਣ ਲੱਗ ਪਏ ਜੀ ਮੈਂ ਸ਼ਰਾਪ ਦੇ ਦੇਵਾਂਗਾ, ਆਹ ਕਰ ਦਿਆਂਗਾ, ਉਹ ਕਰ ਦਿਆਂਗਾ।' ਬਾਬਾ ਕਬੀਰ ਜੀ ਕਹਿੰਦੇ ਹਨ – ਨਾ ਝੱਖਾਂ ਮਾਰ, ਨਾ ਲੋਕਾਂ ਨੂੰ ਦਾਬੇ ਮਾਰ, ਨਾ ਲੋਕਾਂ ਨੂੰ ਝੂਠ ਬੋਲ। ਤੇਰਾ ਕੀਤਾ ਕੁਝ ਵੀ ਨਹੀਂ ਹੋ ਸਕਦਾ।

*ਕਰਮ ਕਰੀਮ ਜੁ ਕਰਿ ਰਹੇ*

ਕਰਮ ਦਾ ਅਰਥ ਹੈ ਬਖ਼ਸ਼ੀਸ਼। ਕਰੀਮ ਤੋਂ ਭਾਵ ਹੈ ਬਖ਼ਸ਼ੀਸ਼ ਕਰਨ ਵਾਲਾ। ਇਹ ਬਖ਼ਸ਼ੀਸ਼ ਕਰਨ ਵਾਲਾ ਵਾਹਿਗੁਰੂ ਹੈ, ਉਹ ਜਿਨ੍ਹਾਂ 'ਤੇ ਮੇਹਰ ਕਰੇ –

*"ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥"*

ਉਹ ਪਲ ਵਿਚ ਜਿਹੜਾ ਗ਼ਰੀਬ ਹੈ, ਉਸਨੂੰ ਬਾਦਸ਼ਾਹੀ ਦੇ ਦੇਂਦਾ ਹੈ, ਜਿਹੜਾ ਬਾਦਸ਼ਾਹ ਹੈ ਉਸਨੂੰ ਕੱਖਾਂ ਤੋਂ ਹੌਲਾ ਕਰ ਦੇਂਦਾ ਹੈ। ਇਹ ਵਾਹਿਗੁਰੂ ਦੇ ਵੱਸ ਹੈ। ਤੇਰਾ ਕੀਤਾ ਕੁਝ ਨਹੀਂ ਹੋਣਾ। "ਕਰਮ ਕਰੀਮ ਜੁ ਕਰਿ ਰਹੇ" ਜੋ ਉਸ ਵਾਹਿਗੁਰੂ ਨੇ ਬਖ਼ਸ਼ੀਸ਼ ਕੀਤੀ ਹੈ।

*ਮੇਟਿ ਨ ਸਾਕੈ ਕੋਇ ॥ ੩੨॥*

ਇਸ ਵਾਹਿਗੁਰੂ ਦੇ ਭਾਣੇ ਨੂੰ ਕੋਈ ਮੇਟ ਨਹੀਂ ਸਕਦਾ, ਉਸਨੂੰ ਟਾਲਿਆ ਨਹੀਂ ਜਾ ਸਕਦਾ। ਜੋ ਵਾਹਿਗੁਰੂ ਨੇ ਲਿਖਿਆ ਹੈ ਭਾਈ ਉਹ ਮਿੱਟ ਨਹੀਂ ਸਕਦਾ, ਉਹ ਬਦਲ ਨਹੀਂ ਸਕਦਾ। ਜਿਵੇਂ ਗੁਰਬਾਣੀ ਦੇ ਵਿਚ ਪੰਗਤੀ ਆਉਂਦੀ ਹੈ—

*"ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥"*

ਭਾਈ! ਚਾਹੇ ਤੇਰੇ ਚੰਗੇ ਕਰਮ ਨੇ, ਚਾਹੇ ਮਾੜੇ ਕਰਮ ਨੇ, ਤੈਨੂੰ ਅਵੱਸ਼ ਭੋਗਣੇ ਹੀ ਪੈਣਗੇ। ਸੋ ਇਉਂ ਵਾਹਿਗੁਰੂ ਨੇ ਜੋ ਲਿਖਿਆ ਹੈ ਮੱਥੇ ਦੇ ਉਪਰ ਉਸਨੂੰ ਬਦਲਿਆ ਨਹੀਂ ਜਾ ਸਕਦਾ। ਜੋ ਅਕਾਲ ਪੁਰਖ ਦੀ ਰਜ਼ਾ ਹੈ, ਉਸਨੂੰ ਦੁਨੀਆਂ ਦੀ ਕੋਈ ਸ਼ਕਤੀ ਟਾਲ ਨਹੀਂ ਸਕਦੀ। ਫੇਰ ਕਈਆਂ ਦੇ ਮਨ ਵਿਚ ਸ਼ੰਕਾ ਆਉਣੀ ਕਿ ਭਾਈ ਸਾਹਿਬ ਜੇ ਟੱਲ ਨਹੀਂ ਸਕਦਾ ਤਾਂ ਫੇਰ ਗੁਰਦੁਆਰੇ ਆ ਕੇ ਅਸੀਂ ਦੋ-ਦੋ ਘੰਟੇ ਕਿਉਂ ਬਹੀਏ? ਫੇਰ ਇਥੇ ਝਾੜੂ ਦੇਣ ਦਾ ਕੀ ਫ਼ਾਇਦਾ? ਫੇਰ ਇਥੇ ਬਾਣੀ ਪੜ੍ਹਨ ਦਾ ਕੀ ਫਾਇਦਾ? ਗੁਰੂ ਪਿਆਰਿਓ! ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਜਵਾਬ ਦੇਂਦੇ ਹਨ –

*"ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧॥"*

ਜਦੋਂ ਤੂੰ ਵਾਹਿਗੁਰੂ ਦਾ ਭਜਨ ਕਰੇਂਗਾ, ਪ੍ਰਮੇਸ਼ਰ ਦੇ ਅੱਗੇ ਅਰਦਾਸ ਕਰੇਂਗਾ, ਤੇਰੀ ਸੂਲੀ ਦੀ ਸੂਲ ਬਣ ਜਾਏਗੀ। ਇਸ ਕਰਕੇ ਭਾਈ ਭਗਵਾਨ ਦਾ ਨਾਮ ਲੈਣ ਦਾ ਫ਼ਾਇਦਾ ਹੈ। ਉਹ ਭਾਈ ਸੂਲੀ ਦੀ ਸੂਲ ਕਰਨ ਦੀ ਸਮਰੱਥਾ ਰੱਖਦਾ ਹੈ, ਪਰ ਜੇਕਰ ਕੋਈ ਬੰਦਾ ਚਾਹੇ ਕਿ ਫਲਾਣੇ ਦੇ ਕਰਮਾਂ ਨੂੰ ਬਦਲ ਦੇਵਾਂਗਾ, ਅਜਿਹਾ ਨਹੀਂ ਹੋ ਸਕਦਾ।

*ਕਬੀਰ ਕਸਉਟੀ ਰਾਮ ਕੀ*

ਗੁਰਮੁਖ ਪਿਆਰਿਉ ! ਇਕ ਪੱਥਰ ਦੀ ਗਿਟੀ ਹੁੰਦੀ ਹੈ। ਉਸ ਪੱਥਰ ਦੀ ਗਿਟੀ ਦੇ ਉਪਰ ਜਿਹੜੇ ਸੁਨਿਆਰੇ ਵੀਰ ਹਨ ਉਹ ਸੋਨੇ ਨੂੰ ਘਸਾ ਕੇ ਵੇਖਦੇ ਹਨ ਅਤੇ ਪਤਾ ਚਲ ਜਾਂਦਾ ਹੈ ਕਿ ਇਹ ਸੋਨਾ ਅਸਲੀ ਹੈ ਜਾਂ ਨਕਲੀ। ਇਸੇ ਪ੍ਰਕਾਰ ਕਸਉਟੀ ਤੋਂ ਭਾਵ ਹੈ ਪਰਖ ਜਿਹੜੀ ਭਾਈ ਭਗਵਾਨ ਦੀ ਪਰਖ ਹੈ, ਗੁਰੂ ਦੀ ਪਰਖ ਹੈ। ਸੋ ਉਸਦੇ ਉਪਰ

*ਝੂਠਾ ਟਿਕੈ ਨ ਕੋਇ ॥*

ਜਿਹੜਾ ਝੂਠਾ ਬੰਦਾ ਹੈ, ਉਹ ਟਿੱਕ ਨਹੀਂ ਸਕਦਾ। ਵਾਹਿਗੁਰੂ ਦੇ ਇਮਤਿਹਾਨ ਵਿਚੋਂ ਪਾਸ ਨਹੀਂ ਹੋ ਸਕਦਾ।

*ਰਾਮ ਕਸਉਟੀ ਸੋ ਸਹੈ*

ਉਹ ਭਾਈ ਭਗਵਾਨ ਦੀ ਕਸੌਟੀ ਪਰਖ ਨੂੰ ਉਹ ਹੀ ਝੱਲ ਸਕਦਾ ਹੈ।

*ਜੋ ਮਰਿ ਜੀਵਾ ਹੋਇ ॥ ੩੩ ॥*

ਜਿਹੜਾ ਜੀਵਤ ਭਾਵ ਤੋਂ ਮਰ ਜਾਏ, ਜਿਹੜਾ ਉਸ ਵਾਹਿਗੁਰੂ ਦੇ ਹੁਕਮ ਨੂੰ ਸਤਿ ਕਰਕੇ ਮੰਨੇ, ਜਿਸਨੇ ਮੈਂ ਨੂੰ ਤਿਆਗ ਦਿੱਤਾ ਉਹ ਕਸੌਟੀ ਸਹਿ ਸਕਦੇ ਹਨ। ਜਦੋਂ 1699 ਈ: ਵਿਚ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਅੰਮ੍ਰਿਤ ਦੀ ਦਾਤ ਦਿੱਤੀ ਤਾਂ ਹਜ਼ੂਰ ਚਮਕਦੀ ਹੋਈ ਕਿਰਪਾਨ ਲੈ ਕੇ ਸਟੇਜ 'ਤੇ ਆ ਗਏ। ਕਹਿਣ ਲੱਗੇ ਭਾਈ ਸਾਨੂੰ ਸਿਰ ਦੀ ਲੋੜ ਹੈ ਤਾਂ ਗੁਰੂ ਪਿਆਰਿਉ ਕੇਵਲ ਤੇ ਕੇਵਲ ਜਿਹੜੇ ਕੜਾਹ ਖਾਣ ਵਾਲੇ ਸਨ, ਉਹ ਖਸਕੰਤ ਹੋ ਗਏ। ਸਤਿਗੁਰ ਪਾਤਿਸ਼ਾਹ ਦੀ ਇਕ ਅਵਾਜ਼ ਮਾਰਨ ਦੇ ਨਾਲ 80 ਹਜ਼ਾਰ ਦਾ ਇਕੱਠ ਸੀ। 1699 ਈ: ਦੀ ਵਿਸਾਖੀ 30 ਮਾਰਚ ਨੂੰ ਇਹ ਵਿਸਾਖੀ ਦਾ ਦਿਹਾੜਾ ਸੀ, ਉਦੋਂ ਗੁਰਮੁਖ ਪਿਆਰਿਉ ! ਜਿਨ੍ਹਾਂ 'ਤੇ ਗੁਰੂ ਦੀ ਮੇਹਰ ਹੈ, ਉਹ ਪੰਜ ਗੁਰਮੁਖ ਪਿਆਰੇ ਵਾਰੀ ਵਾਰੀ ਭਾਈ ਦਇਆ ਰਾਮ, ਭਾਈ ਧਰਮ ਚੰਦ, ਭਾਈ ਹਿੰਮਤ ਚੰਦ, ਭਾਈ ਮੋਹਕਮ ਚੰਦ ਅਤੇ ਭਾਈ ਸਾਹਿਬ ਚੰਦ ਇਹ ਸਤਿਗੁਰੁ ਪਾਤਿਸ਼ਾਹ ਦੀ ਪਰਖ ਵਿਚੋਂ ਹੋਏ ਪਾਸ ਅਤੇ ਹਜ਼ੂਰ ਨੇ ਉਹਨਾਂ ਨੂੰ ਪੰਜਾਂ ਪਿਆਰਿਆਂ ਦਾ ਮਹਾਨ ਰੁਤਬਾ ਦਿੱਤਾ। ਸੋ ਇਉਂ ਭਾਈ, ਜਿਹੜੀ ਪਰਖ ਹੈ ਉਹ ਹੀ ਝੱਲ ਸਕਦਾ ਹੈ ਜਿਹਦੇ ਉੱਤੇ ਆਪ ਅਕਾਲ ਪੁਰਖ ਮੇਹਰ ਕਰੇ। ਜਿਸ ਤਰ੍ਹਾਂ ਗੁਰੂ ਨਾਨਕ ਮਹਾਰਾਜ ਜੀ ਨੇ ਗੁਰਤਾ ਗੱਦੀ ਦੇਣ ਤੋਂ ਪਹਿਲਾਂ ਆਪਣੇ ਗੁਰਸਿੱਖਾਂ ਦੀ ਪਰਖ ਕੀਤੀ। ਇਸਦਾ ਇਸ਼ਾਰਾ ਗੁਰਬਾਣੀ ਵਿਚ ਵੀ ਆਉਂਦਾ ਹੈ। ਗੁਰੂ ਨਾਨਕ ਪਾਤਿਸ਼ਾਹ ਨੇ ਜਾਣ ਬੁਝ ਕੇ ਦੋ ਸ਼ਿਕਾਰੀ ਕੁੱਤੇ ਲੈ ਲਏ। ਆਪਣੇ ਹੱਥ ਵਿਚ ਇਕ ਸੋਟਾ ਪਕੜ ਲਿਆ ਜਿਵੇਂ ਆਮ ਸ਼ਿਕਾਰੀ ਭੋਲੇ ਭਾਲੇ ਲੋਕ ਕਰਦੇ ਹਨ। ਕਈ ਭੁੱਲੜ ਬੰਦੇ ਕਹਿਣ ਲੱਗ ਪਏ ਕਿ ਮਹਾਰਾਜ ਦੀ ਉਮਰ ਵਡੇਰੀ ਹੈ, ਏਸ ਕਰਕੇ ਇਹ ਇਸ ਤਰ੍ਹਾਂ ਹੋ ਗਏ ਹਨ ਅਤੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਜਦੋਂ ਕੁਤਕਾ ਮਾਰਨਾ, ਜਦੋਂ ਸੋਟਾ ਮਾਰਨਾ, ਸਾਰੇ ਹੌਲੀ ਹੌਲੀ ਖਿਸਕੰਤ ਹੋ ਗਏ। ਬਾਬਾ ਬੁੱਢਾ ਜੀ ਇਕ ਦਰੱਖ਼ਤ ਨਾਲ ਖਲੋਤੇ ਹਨ। ਭਾਈ ਲਹਿਣਾ ਜੀ ਤੁਰੇ ਗਏ।

ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਜੀ ਨੇ ਕੁਤਕਾ ਮਾਰਿਆ, ਸੋਟਾ ਮਾਰਿਆ ਤੇ ਕਹਿਣ ਲੱਗੇ ਭਾਈ ਲਹਿਣਿਆ ਬਾਕੀ ਤਾਂ ਸਾਰੇ ਮੁੜ ਗਏ ਹਨ, ਤੂੰ ਕਿਉਂ ਨਹੀਂ ਮੁੜਿਆ? ਤਾਂ ਭਾਈ ਲਹਿਣਾ ਜੀ ਨੇ ਗਲ ਵਿਚ ਪੱਲਾ ਪਾ ਕੇ ਬਚਨ ਕੀਤਾ – ਸਤਿਗੁਰ ਦੇਵ ਜੀਉ! ਧੰਨ ਧੰਨ ਗੁਰੂ ਨਾਨਕ ਪਾਤਿਸ਼ਾਹ ਮੇਰੇ ਮਾਲਕ ਮੇਰੇ ਸੁਆਮੀ! ਜਿਨ੍ਹਾਂ ਦਾ ਕੋਈ ਹੋਵੇਗਾ ਉਹ ਚਲੇ ਗਏ ਹਨ ਆਪਣਿਆਂ ਕੋਲ, ਪਰ ਮਹਾਰਾਜ ਮੇਰਾ ਤਾਂ ਤੇਰੇ ਬਿਨਾਂ ਆਸਰਾ ਹੀ ਕੋਈ ਨਹੀਂ ਤਾਂ ਮੈਂ ਤੈਨੂੰ ਛੱਡ ਕੇ ਕਿਥੇ ਜਾਵਾਂ? ਤਾਂ ਧੰਨ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜੀ ਨੇ ਭਾਈ ਲਹਿਣੇ ਨੂੰ ਗਲਵਕੜੀ ਪਾ ਲਈ ਤੇ ਕਹਿਣ ਲੱਗੇ – ਭਾਈ ਲਹਿਣਿਆ! ਹੁਣ ਤੇਰੇ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ ਰਿਹਾ। ਤੂੰ ਮੇਰਾ ਰੂਪ ਹੀ ਹੈਂ। ਇਉਂ ਭਾਈ ਜਿਹੜੀ ਗੁਰੂ ਦੀ ਪਰਖ ਹੈ ਉਹ ਹੀ ਝੱਲ ਸਕਦਾ ਹੈ। ਜਿਨ੍ਹੇ 'ਮੈਂ' ਨੂੰ ਮਾਰ ਲਿਆ ਹੈ। ਜਿੰਨਾ ਚਿਰ 'ਮੈਂ' ਹੈ, ਉਨਾ ਚਿਰ ਗੁਰਮੁਖ ਪਿਆਰਿਉ ਨਿਉਣਾ ਬੜਾ ਔਖਾ ਹੈ। ਵਾਹਿਗੁਰੂ ਦੀ ਪਰਖ ਵਿਚ ਉਹ ਹੀ ਪਾਸ ਹੁੰਦੇ ਹਨ ਜਿਨ੍ਹਾਂ ਨੇ 'ਮੈਂ' ਨੂੰ ਮਾਰ ਲਿਆ ਹੈ।

*ਕਬੀਰ ਊਜਲ ਪਹਿਰਹਿ ਕਾਪਰੇ*

ਬਾਬਾ ਕਬੀਰ ਜੀ ਕਹਿੰਦੇ ਹਨ – ਉਜਲ ਤੋਂ ਭਾਵ ਹੈ ਸਾਫ਼ ਚਿੱਟੇ ਰੰਗ ਦੇ ਕਪੜੇ। ਇਉਂ ਸੋਹਣੇ ਚਿੱਟੇ ਰੰਗ ਦੇ ਕੱਪੜੇ ਪਹਿਣਦਾ ਜੀਵ–

*ਪਾਨ ਸੁਪਾਰੀ ਖਾਹਿ ॥*

ਮੂੰਹ ਦੇ ਵਿਚ ਸੁਪਾਰੀ ਤੇ ਪਾਨ ਆਦਿਕ ਚਬਦਾ ਹੈ। ਗੁਰੂ ਪਿਆਰਿਉ! ਗੁਰਸਿੱਖ ਵਾਸਤੇ ਅਤੇ ਗੁਰਮੁਖ ਦੇ ਧਾਰਨੀ ਗੁਰੂ ਸਿੱਖਾਂ ਲਈ ਪਾਨ ਆਦਿ ਦੀ ਵਰਤੋਂ ਕਰਨੀ ਮਨ੍ਹਾਂ ਹੈ। ਕਈ ਬੰਦੇ ਕਹਿੰਦੇ ਹਨ ਜੀ ਪਾਨ ਆਦਿ ਖਾਣ ਨਾਲ ਕੀ ਫ਼ਰਕ ਪੈਂਦਾ ਹੈ? ਗੁਰੂ ਪਿਆਰਿਉ! ਧੰਨ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦਾ ਸ਼ਬਦ ਆਉਂਦਾ ਹੈ। ਤਿਲੰਗ ਰਾਗ ਵਿਚ –

*"ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥*
*ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥ ੧੩ ॥"*

ਇਉਂ ਇਸ ਪ੍ਰਕਾਰ ਆਪਾਂ ਨੂੰ ਪਾਨ ਆਦਿ ਚੱਬਣਾ ਮਨ੍ਹਾਂ ਹੈ। ਉਜਲ ਤੋਂ ਭਾਵ ਹੈ ਸਾਫ਼ ਕੱਪੜੇ। ਸੋ ਇਉਂ ਬਾਬਾ ਕਬੀਰ ਜੀ ਕਹਿੰਦੇ ਹਨ – ਸੋਹਣੇ ਕੱਪੜੇ ਪਹਿਨ ਕੇ ਜਿਵੇਂ ਲੋਕਾਂ ਨੂੰ ਮੈਂ ਚੰਗਾ ਲੱਗਾਂ, ਲੋਕੀਂ ਮੇਰੇ ਤੋਂ ਪ੍ਰਭਾਵਤ ਹੋਣ, ਪਾਨ ਆਦਿ ਚੱਬਦਾ ਹਾਂ ਤਾਂਕਿ ਮੇਰੇ ਮੂੰਹ ਵਿਚੋਂ ਖ਼ੁਸ਼ਬੋ ਸੁਗੰਧੀ ਆਦਿਕ ਆਵੇ।

*ਏਕਸ ਹਰਿ ਕੇ ਨਾਮ ਬਿਨੁ*

ਇਕ ਵਾਹਿਗੁਰੂ ਦੇ ਨਾਮ ਤੋਂ ਬਿਨਾਂ

*ਬਾਧੇ ਜਮ ਪੁਰਿ ਜਾਂਹਿ ॥ ੩੪ ॥*

ਭਾਈ ਜਿੰਨਾ ਤੂੰ ਮਰਜ਼ੀ ਚੋਪੜਾ ਚੋਪੜੀ ਕਰ ਲੈ, ਜੇ ਵਾਹਿਗੁਰੂ ਨੂੰ ਭੁੱਲ ਗਇਉਂ ਤਾਂ ਜਮਾਂ ਦੀ ਮਾਰ ਤੋਂ ਬਚਿਆ ਨਹੀਂ ਜਾਣਾ। ਜਮਾਂ ਦੀ ਮਾਰ ਤੈਨੂੰ ਝੱਲਣੀ ਹੀ ਪਏਗੀ। ਜਮਾਂ ਦੀ ਪੁਰੀ ਨੂੰ ਜਾਣਾ ਹੀ ਪਏਗਾ।

*ਕਬੀਰ ਬੇੜਾ ਜਰਜਰਾ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਬੇੜਾ ਕਮਜ਼ੋਰ ਹੋਵੇ

*ਫੂਟੇ ਛੇਂਕ ਹਜਾਰ ॥*

ਅਤੇ ਉਹਦੇ ਵਿਚ ਹਜ਼ਾਰਾਂ ਛੇਕ ਹੋਣ।

*ਹਰੂਏ ਹਰੂਏ ਤਿਰਿ ਗਏ*

ਉਹ ਜਹਾਜ਼ ਡੁੱਬਣ ਲੱਗਾ, ਪਰ ਜਿਨ੍ਹਾਂ ਕੋਲ ਭਾਰ ਨਹੀਂ ਸੀ, ਉਹ ਹੌਲੇ ਹੌਲੇ ਤਰ ਗਏ।

*ਡੂਬੇ ਜਿਨ ਸਿਰ ਭਾਰ ॥ ੩੫ ॥*

ਜਿਨ੍ਹਾਂ ਮੁਸਾਫਰਾਂ ਕੋਲ ਭਾਰ ਸੀ, ਉਹ ਡੁੱਬ ਗਏ ਅਥਵਾ ਫੇਰ ਸਰਵਨ ਕਰੋ-

*ਕਬੀਰ ਬੇੜਾ ਜਰਜਰਾ*

ਉਹ ਮਾਣ ਤਾਂ ਬੜਾ ਕਰਦਾ ਹੈ, ਪਰ ਜਿਹੜਾ ਤੇਰਾ ਸਰੀਰ ਰੂਪੀ ਬੇੜਾ ਹੈ ਇਹ ਜਰਜਰਾ ਹੈ। ਸੋ ਇਹਦੀ ਮੁਨਿਆਦ ਕੋਈ ਨਹੀਂ। ਬਿਲਡਿੰਗਾਂ ਬਣ ਗਈਆਂ ਹਨ। ਇਹਦੀ ਮੁਨਿਆਦ ਹੈ, ਆਪਾਂ ਕੱਪੜੇ ਪਹਿਨਦੇ ਹਾਂ ਕੱਪੜਿਆਂ ਦੀ ਮਾੜੀ ਮੋਟੀ ਮੁਨਿਆਦ ਹੈ। ਕਈ ਵੇਰਾਂ ਆਪਣੇ ਪਰਿਵਾਰ ਦਾ ਮੈਂਬਰ ਚੜ੍ਹਾਈ ਕਰ ਗਿਆ ਹੋਵੇ, ਉਹਦੇ ਕੱਪੜਿਆਂ ਨੂੰ ਵੇਖਕੇ ਚੇਤੇ ਕਰਦੇ ਹਨ ਕਿ ਫਲਾਣਾ ਇਹ ਕੱਪੜਾ ਪਹਿਨਦਾ ਹੁੰਦਾ ਸੀ। ਗੁਰੂ ਪਿਆਰਿਉ ! ਕੱਪੜਿਆਂ ਦੀ ਮਾੜੀ ਮੋਟੀ ਮੁਨਿਆਦ ਹੈ, ਭਾਵੇਂ ਹੈ ਤਾਂ ਕਿਸੇ ਦੀ ਵੀ ਨਹੀਂ। ਬਿਲਡਿੰਗ ਦੀ ਮੁਨਿਆਦ ਹੈ, ਫਲਾਣੇ ਮਿਸਤਰੀ ਨੇ ਬਣਾਈ ਹੈ, ਪਰ ਜਿਹੜਾ ਬਣਾ ਰਿਹਾ ਹੈ, ਉਹਦਾ ਪਤਾ ਨਹੀਂ ਕਿ ਉਹਨੇ ਲੈਂਟਰ ਪਾ ਕੇ ਥੱਲੇ ਉਤਰਨਾ ਹੈ ਕਿ ਨਹੀਂ ਉਤਰਨਾ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰਮੁਖਾ, ਜਿਹੜਾ ਤੇਰਾ ਸਰੀਰ ਰੂਪ ਬੇੜਾ ਹੈ, ਇਹ ਜਰਜਰਾ ਹੈ। ਇਹ ਨਾਸ ਹੋਣ ਵਾਲਾ ਹੈ, ਇਹ ਛਿੰਨ ਭੰਗਰੁ ਹੈ।

*ਫੂਟੇ ਛੇਂਕ ਹਜਾਰ ॥*

ਇਹਦੇ ਵਿਚ ਹਜ਼ਾਰ ਛੇਕ ਹਨ। ਹਜ਼ਾਰਾਂ ਛੇਕਾਂ ਦਾ ਦ੍ਰਿਸ਼ਟਾਂਤ ਕਿਉਂ ਦਿੱਤਾ ਹੈ ? ਆਪਣੇ 'ਤੇ ਪੰਜਾਂ ਢੰਗਾਂ ਦੇ ਵਿਕਾਰ ਆਪਣਾ ਪ੍ਰਭਾਵ ਪਾਉਂਦੇ ਹਨ। ਇਕ ਤਾਂ ਹੈ ਆਪਾਂ ਜ਼ਬਾਨ ਨਾਲ ਭੈੜੀਆਂ ਗੱਲਾਂ ਕਰਦੇ ਹਾਂ, ਕੰਨਾਂ ਦੇ ਨਾਲ ਸੁਣਦੇ ਹਾਂ, ਸੋ ਏਸੇ ਪ੍ਰਕਾਰ ਨੱਕ ਨਾਲ ਸੁੰਘਦੇ ਹਾਂ ਜਾਂ ਚਮੜੀ ਆਦਿ ਦੇ ਪਿੱਛੇ ਲੱਗ ਕੇ ਆਪਣੇ ਅੰਦਰ ਜਿਹੜੇ ਭੈੜੇ ਅਸ਼ਲੀਲ ਵਿਚਾਰ ਹਨ, ਉਹਨਾਂ ਦੀ ਪੂਰਤੀ ਕਰਦੇ ਹਾਂ। ਸੋ ਇਉਂ ਜਿਹੜੇ ਤੇਰੇ ਸਰੀਰ ਵਿਚ ਰੋਮ ਹਨ,

ਤੇਰੇ ਵਿਚ ਇੰਨੀਆਂ ਕਮਜ਼ੋਰੀਆਂ ਹਨ, ਇਸ ਲਈ ਮਾਣ ਨਾ ਕਰ।

*ਹਰੁਏ ਹਰੁਏ ਤਿਰਿ ਗਏ*

ਉਹ ਗੁਰਮੁਖ ਪਿਆਰੇ ਤਰ ਗਏ, ਜਿਨ੍ਹਾਂ ਨੇ ਪਾਪਾਂ ਦਾ ਭਾਰ ਨਹੀਂ ਬੱਧਾ। ਸੋ ਜਿਹੜੇ ਹੌਲੇ ਹਨ, ਜਿਨ੍ਹਾਂ ਨੇ ਔਗੁਣ ਨਹੀਂ ਕੀਤੇ ਹਨ।

*ਡੂਬੇ ਜਿਨ ਸਿਰ ਭਾਰ ॥ ੩੫ ॥*

ਜਿਨ੍ਹਾਂ ਦੇ ਸਿਰ ਦੇ ਉਪਰ ਔਗੁਣਾਂ ਦਾ ਭਾਰ ਹੈ, ਬੁਰਾਈਆਂ ਕੀਤੀਆਂ ਹਨ, ਉਹ ਡੁੱਬ ਗਏ ਹਨ। ਕਿਸੇ ਨੇ ਸਵਾਲ ਕੀਤਾ ਕਿ ਗੁਰੂ ਨੂੰ ਮੱਥਾ ਟੇਕਣ ਤੋਂ ਭਾਵ ਕੀ ਹੈ ? ਤਾਂ ਅੱਗੋਂ ਗੁਰਮੁਖ ਪਿਆਰਿਆਂ ਨੇ ਵਿਚਾਰ ਦਿੱਤਾ ਕਿ ਅਸੀਂ ਜਦੋਂ ਗੁਰੂ ਦੇ ਅੱਗੇ ਮੱਥਾ ਟੇਕਦੇ ਹਾਂ ਤਾਂ ਸਾਰੇ ਪਾਪਾਂ ਦੀ ਪੰਡ ਥੱਲੇ ਡਿਗਦੀ ਹੈ, ਨਿਮਰਤਾ ਆਉਂਦੀ ਹੈ। ਇਉਂ ਜਿਹੜੇ ਹੌਲੇ ਨੇ, ਉਹ ਤਰ ਗਏ, ਜਿਹੜੇ ਭਾਰੇ ਨੇ ਉਹ ਡੁੱਬ ਗਏ ਅਥਵਾ ਹੰਕਾਰ ਵਾਲੇ ਡੁੱਬ ਗਏ।

*ਕਬੀਰ ਹਾਡ ਜਰੇ ਜਿਉ ਲਾਕਰੀ*

ਸੋ ਇਥੇ ਬਾਬਾ ਕਬੀਰ ਜੀ ਨੇ ਆਪਾਂ ਨੂੰ ਸਾਵਧਾਨ ਕੀਤਾ ਹੈ, ਅਸੀਂ ਕਹਿੰਦੇ ਹਾਂ ਮੈਂ ਸਰੀਰ ਬੜਾ ਮਜ਼ਬੂਤ ਕੀਤਾ ਹੈ, ਫਲਾਨਾ ਬੜਾ ਕਸਰਤ ਕਰਦਾ ਹੈ। ਸੋ ਇਸੇ ਪ੍ਰਕਾਰ ਵੱਡੀ ਉਮਰ ਵਿਚ ਵੀ ਉਹਦੇ ਵਿਚ ਕਮਜ਼ੋਰੀ ਨਹੀਂ ਆਈ। ਬਾਬਾ ਕਬੀਰ ਜੀ ਕਹਿੰਦੇ ਹਨ – ਇਹ ਭੁਲੇਖੇ ਵਿਚ ਹੀ ਗੱਲਾਂ ਕਰੀ ਜਾਂਦੇ ਹਨ। ਕਿਉਂ ਮਹਾਰਾਜ ਅਸੀਂ ਵੇਖਿਆ ਹੈ ਉਹਦਾ ਤਨ ਬੜਾ ਮਜ਼ਬੂਤ ਹੈ ਤਾਂ ਜਵਾਬ ਦੇ ਕੇ ਖੰਡਨ ਕਰਦੇ ਹਨ ਕਿ ਦੇਹ ਦੀ ਪਕੜ ਕਰਨ ਵਾਲਿਆ

*ਕਬੀਰ ਹਾਡ ਜਰੇ ਜਿਉ ਲਾਕਰੀ*

ਜਿਹੜੇ ਮਜ਼ਬੂਤ ਹੱਡਾਂ ਦਾ ਤੂੰ ਮਾਣ ਕਰਦਾ ਹੈਂ। ਫਲਾਣੇ ਦੀਆਂ ਹੱਡੀਆਂ ਕਾਹਦੀਆਂ ਨੇ ਸਟੀਲ ਦੀਆਂ ਹੱਡੀਆਂ ਨੇ, ਮੁੜਦੀਆਂ ਨਹੀਂ। ਕਬੀਰ ਜੀ ਕਹਿੰਦੇ ਹਨ – ਭਾਈ ਜਿਹੜੇ ਹੱਡ ਹਨ, ਇਹ ਇਉਂ ਸੜ ਗਏ ਜਿਵੇਂ ਲਕੜਾਂ ਨੂੰ ਅੱਗ ਪੈਂਦੀ ਹੈ।

*ਕੇਸ ਜਰੇ ਜਿਉ ਘਾਸੁ ॥*

ਜਦੋਂ ਲਾਂਬੂ ਲੱਗਾ ਤੇ ਤਿੜ ਤਿੜ ਕਰਦਿਆਂ ਜਿਵੇਂ ਘਾਹ ਮੱਚਦਾ ਹੈ, ਇਸ ਪ੍ਰਕਾਰ ਤੇਰੇ ਕੇਸਾਂ ਦੇ ਵਿਚੋਂ ਚਿੜ ਚਿੜ ਦੀ ਅਵਾਜ਼ ਆਵੇਗੀ। ਇਹ ਸੜਨਗੇ।

*ਇਹੁ ਜਗੁ ਜਰਤਾ ਦੇਖਿ ਕੈ*

ਬਾਬਾ ਕਬੀਰ ਜੀ ਨੂੰ ਕਿਸੇ ਪੁੱਛਿਆ ਕਿ ਬਾਬਾ ਜੀ ਫੇਰ ਤੁਸੀਂ ਗ੍ਰਿਹਸਤੀ ਹੁੰਦੇ ਹੋਏ, ਪਰਿਵਾਰ ਵਿਚ ਰਹਿੰਦੇ ਹੋਏ ਵੀ ਸੰਸਾਰ ਦੇ ਜਿਹੜੇ ਢਿੱਲੇ ਵਿਚਾਰ ਹਨ ਉਹਨਾਂ ਦੀ ਪਕੜ ਵਿਚ ਕਿਉ ਨਹੀਂ ਆਉਂਦੇ ? ਤੁਹਾਨੂੰ ਇਹੋ ਜਿਹਾ ਕਿਹੜਾ ਉਸਤਾਦ ਮਿਲਿਆ ਹੈ ? ਤਾਂ ਬਾਬਾ ਕਬੀਰ ਜੀ ਕਹਿੰਦੇ ਹਨ –ਭਾਈ ਮੈਂ ਦੁਨੀਆਂ ਦੇ ਲੋਕਾਂ ਨੂੰ ਸੜਦਿਆਂ ਵੇਖਦਾ ਹਾਂ, ਦੁਨੀਆਂ ਦੇ ਲੋਕਾਂ ਨੂੰ ਤੁਰਦਿਆਂ ਵੇਖਦਾ ਹਾਂ।

*ਭਇਓ ਕਬੀਰੁ ਉਦਾਸੁ ॥੩੬॥*

ਏਸ ਕਰਕੇ ਮੇਰਾ ਮਨ ਉਪਰਾਮ ਹੋ ਗਿਆ ਹੈ। ਕਿਉਂ ਤੇ ਕਾਹਦੀ ਪਕੜ ਕਰਨੀ ਹੈ ?

*ਕਬੀਰ ਗਰਬੁ ਨ ਕੀਜੀਐ*

ਤਾਂ ਕਬੀਰ ਜੀ ਕਹਿੰਦੇ ਹਨ ਕਿ ਮਾਣ ਨਾ ਕਰ, ਹੰਕਾਰ ਨਾ ਕਰ। ਗਰਬੁ ਨਾਮ ਹੰਕਾਰ ਦਾ ਹੈ।

*ਚਾਮ ਲਪੇਟੇ ਹਾਡ ॥*

ਬੜਾ ਮਾਣ ਕਰਦਾ ਹੈਂ ਪਰ ਵੇਖਿਆ ਜਾਵੇ ਤਾਂ ਤੇਰਾ ਸਰੀਰ ਇਕ ਗੰਦ ਦੀ ਪੋਟਲੀ ਹੈ, ਚਮੜੇ ਦੀ ਪੋਟਲੀ ਵਿਚ ਹੱਡ ਬੰਨ੍ਹੇ ਹੋਏ ਹਨ, ਚਮ ਲਪੇਟੇ ਹੋਏ ਹਨ ਸੋ ਚਮੜੇ ਦੇ ਵਿਚ ਹੱਡ ਲਪੇਟੇ ਹੋਏ ਹਨ।

*ਹੈਵਰ ਊਪਰਿ ਛਤ੍ਰ ਤਰ*

ਸੋ ਏਸ ਪ੍ਰਕਾਰ 'ਹੈ' ਤੋਂ ਭਾਵ ਹੈ ਘੋੜੇ ਅਤੇ 'ਵਰ' ਦਾ ਅਰਥ ਹੈ ਸ੍ਰੇਸ਼ਟ। ਉਹ ਬੰਦੇ ਜਿਹੜੇ ਚੰਗੇ ਵਧੀਆ ਘੋੜਿਆਂ ਦੇ ਉਪਰ ਸਵਾਰੀ ਕਰਦੇ ਹਨ ਤਾਂ ਨਾਲ ਨਾਲ ਨੌਕਰਾਂ ਨੇ ਛੱਤਰ ਕਰਨਾ ਕਿ ਇਹਦੇ ਮੂੰਹ ਉਪਰ ਧੁਪ ਨਾ ਪਵੇ। ਸੋ ਇਸ ਤਰ੍ਹਾਂ ਦੇ ਬੰਦਿਆਂ ਨੇ-

*ਤੇ ਫੁਨਿ ਧਰਨੀ ਗਾਡ ॥੩੭॥*

ਜਦੋਂ ਮੌਤ ਆਉਂਦੀ ਹੈ ਪਿਆਰਿਉ ! ਤਾਂ ਘੋੜਿਆਂ ਦੇ ਉਪਰ ਚੜ੍ਹ ਕੇ ਆਪਣੇ ਉਪਰ ਛੱਤਰੀ ਤਾਂ ਕਰਵਾਈ, ਪਰ ਉਪਰੰਤ ਹੋਇਆ ਕੀ ? ਜਦੋਂ ਮਰ ਗਏ ਤਾਂ ਉਹ ਵੀ ਧਰਤੀ ਵਿਚ ਗੱਡੇ ਗਏ। ਉਹਨਾਂ ਨੂੰ ਵੀ ਲਾਂਬੂ ਲੱਗਾ। ਏਸ ਪ੍ਰਕਾਰ ਇਹ ਪਾਵਨ ਪਵਿੱਤਰ ਸਿੱਖਿਆ ਬਾਬਾ ਕਬੀਰ ਜੀ ਨੇ ਸਾਨੂੰ ਦਿੱਤੀ ਹੈ ਸਤਿਗੁਰੂ ਮਹਾਰਾਜ ਕਿਰਪਾ ਕਰਨ।



# ਭਗਤ ਕਬੀਰ ਜੀ (ਭਾਗ ਤੀਜਾ)

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥ ੩੮ ॥
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥ ੩੯ ॥
ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥ ੪੦ ॥
ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥ ੪੧ ॥
ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ ੪੨ ॥
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥
ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ ੪੪ ॥
ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ ੪੫ ॥
ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥
ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥
ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥
ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥
ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ ॥
ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥ ੪੮ ॥



ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ ॥
ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥ ੪੯ ॥
ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥ ੫੦ ॥
ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ ॥
ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥ ੫੧ ॥
ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥ ੫੨ ॥
ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥
ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥ ੫੩ ॥
ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥ ੫੪ ॥
ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ੫੫ ॥
ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥ ੫੬ ॥
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥ ੫੭ ॥
ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ ੫੮ ॥
ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥ ੫੯॥
ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ ॥
ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥ ੬੦ ॥
ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ ੬੧ ॥
ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥ ੬੨ ॥

ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥
ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ ੬੪ ॥
ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥ ੬੫ ॥
ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥ ੬੬ ॥
ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥ ੬੭ ॥
ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥ ੬੮ ॥
ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ ॥ ੬੯ ॥
ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ ॥
ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ ॥ ੭੦ ॥

(ਪੰਨਾ ੧੩੬੬-੬੮)

ਗੁਰੂ ਕੀ ਸਾਜੀ ਨਿਵਾਜੀ ਗੁਰੂ ਰੂਪ ਖਾਲਸਾ ਸਾਧ ਸੰਗਤ ਜੀ ! ਹੁਣ ਤੱਕ 37 ਸਲੋਕਾਂ ਦੀ ਵਿਚਾਰ ਗੁਰੂ ਕ੍ਰਿਪਾ ਸਦਕਾ ਕੀਤੀ ਹੈ। ਅੱਗੇ ਵੀ ਜਿਵੇਂ ਸਤਿਗੁਰੂ ਪਾਤਿਸ਼ਾਹ ਕ੍ਰਿਪਾ ਕਰ ਰਹੇ ਹਨ ਅਤੇ ਜਿਵੇਂ ਬਾਬਾ ਕਬੀਰ ਜੀ ਨੇ ਗੁਰਮਤ ਦੇ ਆਸ਼ੇ ਮੁਤਾਬਿਕ ਸਾਨੂੰ ਅਧਿਆਤਮਕ ਵਿਚਾਰ ਦਿੱਤੇ ਹਨ ਸੋ ਆਪ ਸਰਵਣ ਕਰੋ।

*ਕਬੀਰ ਗਰਬੁ ਨ ਕੀਜੀਐ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਬਹੁਤਾ ਮਾਣ ਨਾ ਕਰ।

*ਊਚਾ ਦੇਖਿ ਅਵਾਸੁ ॥*

'ਊਚਾ ਦੇਖਿ ਅਵਾਸੁ' ਤੋਂ ਭਾਵ ਆਪਣੇ ਉੱਚੇ ਮਕਾਨ ਅਟਾਰੀਆਂ ਵੇਖ ਕੇ ਮਾਣ ਨਾ ਕਰ ਪਿਆਰਿਆ !

*ਆਜੁ ਕਾਲ੍ਹਿ ਭੁਇ ਲੇਟਣਾ*

ਕਿਉਂਕਿ ਅੱਜ ਜਾਂ ਕੱਲ ਭੁੰਜੇ ਲੇਟਣਾ ਪੈਣਾ ਹੈ। ਜੇ ਚੜ੍ਹਾਈ ਕਰ ਗਇਉਂ, ਜੇ ਕਬਰਾਂ

ਵਿਚ ਲੈ ਗਏ ਫੇਰ ਵੀ ਭੁੰਜੇ, ਜੇ ਸ਼ਮਸ਼ਾਨ ਵਿਚ ਲੈ ਗਏ, ਮੜ੍ਹੀਆਂ ਵਿਚ ਵੀ ਲੈ ਗਏ ਤਾਂ ਵੀ ਭੁੰਜੇ ਹੀ ਡੇਰਾ ਕਰਨਾ ਪਵੇਗਾ।

*ਊਪਰਿ ਜਾਮੈ ਘਾਸੁ ॥ ੩੮॥*

ਉਪਰੰਤ ਗੁਰਮੁਖ ਪਿਆਰਿਆ ! ਕੁਝ ਸਮੇਂ ਤੋਂ ਬਾਅਦ ਕਬਰਾਂ ਦੇ ਉਪਰ ਵੀ ਘਾਹ ਉੱਗ ਪਏਗਾ ਅਤੇ ਜੇ ਮੜ੍ਹੀਆਂ ਹਨ ਤਾਂ ਉਸ ਉਪਰ ਵੀ ਘਾਹ ਉੱਗ ਪਏਗਾ।

*ਕਬੀਰ ਗਰਬੁ ਨ ਕੀਜੀਐ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਬਹੁਤਾ ਮਾਣ ਨਾ ਕਰ।

*ਰੰਕੁ ਨ ਹਸੀਐ ਕੋਇ ॥*

ਸੋ ਜੋ ਤੂੰ ਗ਼ਰੀਬ ਵੇਖਦਾ ਹੈਂ, ਆਪਣੇ ਨਾਲੋਂ ਮਾੜਾ ਵੇਖਦਾ ਹੈਂ ਤਾਂ ਮਾੜੇ ਨੂੰ ਵੇਖ ਕੇ ਮਖ਼ੌਲ ਨਾ ਉਡਾ, ਉਸਦੀ ਖਿੱਲੀ ਨਾ ਉਡਾ।

*ਅਜਹੁ ਸੁ ਨਾਉ ਸਮੁੰਦ੍ਰ ਮਹਿ*

ਸੋ ਕੀ ਪਤਾ ਜਿਵੇਂ ਬੇੜੀ ਸਮੁੰਦਰ ਵਿਚ ਹੋਵੇ।

*ਕਿਆ ਜਾਨਉ ਕਿਆ ਹੋਇ ॥ ੩੯ ॥*

ਜਿੰਨਾ ਚਿਰ ਗੁਰਮੁਖ ਪਿਆਰਿਉ ! ਬੇੜੀ ਸਮੁੰਦਰ ਦੇ ਵਿਚ ਹੈ, ਕੋਈ ਇਤਬਾਰ ਨਹੀਂ ਕਿ ਬੇੜੀ ਬੰਨੇ ਲੱਗੇ ਕਿ ਨਾ। ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਮਹਾਂਪੁਰਸ਼ ਇਕ ਸਾਨੂੰ ਸਾਖੀ ਸੁਣਾਇਆ ਕਰਦੇ ਸਨ - ਇਕ ਮਹਾਤਮਾ ਦੇ ਡੇਰੇ ਲਾਗੇ ਇਕ ਵੇਸਵਾ ਦਾ ਘਰ ਸੀ। ਵੇਸਵਾ ਨੇ ਆਪਣੇ ਸੁਭਾਅ ਦੇ ਮੁਤਾਬਿਕ ਉਹਨਾਂ ਮਹਾਂਪੁਰਸ਼ਾਂ ਨੂੰ ਚੰਚਲਪੁਣੇ ਦੇ ਨਾਲ ਬਚਨ ਕਹਿ ਦੇਣੇ ਕਿ ਬਾਬਾ ਜੀ ਮੇਰੇ ਕੁੱਤੇ ਦੀ ਪੂਛ ਚੰਗੀ ਹੈ ਕਿ ਤੁਹਾਡੀ ਦਾੜ੍ਹੀ ਚੰਗੀ ਹੈ ? ਪਰ ਸੰਤਾਂ ਨੇ ਬਿਲਕੁਲ ਚੁੱਪ ਰਹਿਣਾ। ਆਖ਼ਰਕਾਰ ਸਮਾਂ ਆਇਆ ਮਹਾਂਪੁਰਸ਼ਾਂ ਦੇ ਚੜ੍ਹਾਈ ਕਰਨ ਦਾ ਤਾਂ ਆਪਣੇ ਸੇਵਕਾਂ ਤੇ ਸੇਵਾਦਾਰਾਂ ਨੂੰ ਕਹਿਣ ਲੱਗੇ ਕਿ ਗੁਰਮੁਖ ਪਿਆਰਿਉ ! ਜਿਹੜੀ ਬੀਬੀ ਸਾਨੂੰ ਕਈ ਤਰ੍ਹਾਂ ਦੇ ਬਿਲਾਸ ਵਾਲੇ ਬਚਨ ਕਹਿੰਦੀ ਹੈ, ਉਸਨੂੰ ਬੁਲਾਕੇ ਲਿਆਉ। ਸੋ ਸੇਵਾਦਾਰਾਂ ਨੇ ਉਸ ਬੀਬੀ ਨੂੰ ਬੁਲਾਇਆ ਤਾਂ ਮਹਾਤਮਾ ਜੀ ਕਹਿਣ ਲੱਗੇ ਕਿ ਪੁੱਤਰੀ, ਤੇਰੇ ਕੁੱਤੇ ਦੀ ਪੂਛ ਨਾਲੋਂ ਸਾਡੀ ਦਾੜ੍ਹੀ ਚੰਗੀ ਹੈ। ਉਹ ਵੇਸਵਾ ਕਹਿਣ ਲੱਗੀ - ਮਹਾਂਪੁਰਸ਼ੋ, ਗੱਲ ਤਾਂ ਕੇਵਲ ਇੰਨੀ ਸੀ, ਤੁਸਾਂ ਪਹਿਲਾਂ ਕਿਉਂ ਨਾ ਕਹਿ ਦਿੱਤਾ ਤਾਂ ਮਹਾਤਮਾ ਕਹਿਣ ਲੱਗੇ ਕਿ ਬੇਟਾ ਜਿੰਨਾ ਚਿਰ ਜ਼ਿੰਦਗੀ ਮੁੱਕਣ ਦੇ ਲਾਗੇ ਨਾ ਆਵੇ, ਕੀ ਪਤਾ ਬੰਦਾ ਢਿੱਲਾ ਪੈ ਜਾਵੇ। ਇਹੋ ਜਿਹਾ ਮਨ ਹੈ ਕਦੋਂ ਗ਼ਰਕ ਜਾਵੇ। ਸੋ ਇਸ ਪ੍ਰਕਾਰ ਇਥੇ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗ਼ਰੀਬ ਨੂੰ ਵੇਖਕੇ ਬਹੁਤਾ ਮਾਣ ਨਾ ਕਰ। ਕੀ ਪਤਾ ਕਦੇ ਤੇਰੇ 'ਤੇ ਵੀ ਇਹ ਸਮਾਂ ਆ ਸਕਦਾ ਹੈ।

ਹਿੰਦੁਸਤਾਨ ਦਾ ਬਾਦਸ਼ਾਹ ਸ਼ਾਹਜਹਾਨ ਜਿਸਨੇ ਕਰੋੜਾਂ ਰੁਪਏ ਬਿਲਡਿੰਗਾਂ ਬਣਾਉਣ

ਉੱਤੇ ਲਗਾਏ ਸਨ ਅਤੇ ਤਖ਼ਤੇ ਤਾਊਸ ਵਰਗਾ ਸੁੰਦਰ ਤਖ਼ਤ ਵੀ ਬਣਾਇਆ ਸੀ, ਇਕ ਸਮਾਂ ਆਇਆ ਜਦੋਂ ਪੁੱਤਰ ਔਰੰਗਜ਼ੇਬ ਨੇ ਉਸਨੂੰ ਬੰਦੀ ਬਣਾ ਲਿਆ ਤਾਂ ਉਸਨੂੰ ਗੋਡਿਆਂ ਦੇ ਭਾਵ ਹੋ ਕੇ ਛੋਲਿਆਂ ਦੇ ਖੇਤ ਵਿਚੋਂ ਛੱਲੀ ਖਾਣੀ ਪਈ। ਸਾਡੇ ਇਤਿਹਾਸ ਵਿਚ ਆਪਾਂ ਮਹਾਰਾਜਾ ਰਣਜੀਤ ਸਿੰਘ ਨੂੰ ਭਲੀ ਪ੍ਰਕਾਰ ਜਾਣਦੇ ਹਾਂ ਅਤੇ ਉਸ ਦੀ ਮਹਾਰਾਣੀ ਜਿੰਦ ਕੌਰ ਜਿਸ ਮੌਕੇ ਚਨਾਰ ਦੇ ਕਿਲ੍ਹੇ ਵਿੱਚੋਂ ਨਿਕਲੀ ਹੈ ਤਾਂ ਉਸਨੂੰ ਇਕ ਡੇਰੇ ਵਿਚੋਂ ਭੋਜਨ ਮੰਗਣਾ ਪਿਆ। ਉਹ ਪੁਜਾਰੀ ਕਹਿਣ ਲੱਗੇ ਕਿ ਬੀਬੀ, ਇਥੇ ਭੋਜਨ ਤਾਂ ਹੈ ਨਹੀਂ ਕੇਵਲ ਚੌਲਾਂ ਦੀ ਪਿੱਛ ਹੈ, ਕੋਈ ਭਾਂਡਾ ਲਿਆ। ਮਹਾਰਾਣੀ ਜਿੰਦ ਕੌਰ ਕਹਿਣ ਲਗੀ ਕਿ ਬਾਬਾ ਜੀ, ਮੇਰੇ ਕੋਲ ਭਾਂਡਾ ਵੀ ਕੋਈ ਨਹੀਂ। ਆਪ ਕ੍ਰਿਪਾ ਕਰੋ ਮੈਨੂੰ ਕਿਸੇ ਬਰਤਨ ਵਿਚ ਪਾ ਕੇ ਇਹ ਚੌਲਾਂ ਦੀ ਪਿੱਛ ਹੀ ਦੇ ਦਿਉ। ਇਥੇ ਗੁਰਮੁਖ ਪਿਆਰਿਉ ! ਕਿਥੇ ਤਾਂ ਮਹਾਰਾਣੀ ਜਿੰਦ ਕੌਰ ਨੇ ਕੋਹਨੂਰ ਹੀਰਾ ਆਪਣੇ ਡੌਲੇ 'ਤੇ ਬੰਨ੍ਹਣਾ ਪਰ ਅੱਜ ਅਜਿਹਾ ਸਮਾਂ ਆਇਆ ਕਿ ਭੋਜਨ ਕਰਨ ਵਾਸਤੇ ਉਸਦੇ ਕੋਲ ਭਾਂਡਾ ਵੀ ਨਹੀਂ। ਸੋ ਤਾਹੀਉਂ ਸਿਆਣੇ ਬੰਦੇ ਕਹਿੰਦੇ ਹਨ ਕਿ ਭਾਈ ਵਕਤ ਤੋਂ ਡਰਨਾ ਚਾਹੀਦਾ ਹੈ। ਕੀ ਪਤਾ ਕਿ ਅੱਜ ਦਾ ਰਾਜਾ ਕੱਲ ਨੂੰ ਕੰਗਾਲ ਹੋ ਜਾਵੇ ਤੇ ਜਿਹੜਾ ਅੱਜ ਕੰਗਾਲ ਹੈ ਕੱਲ ਨੂੰ ਰਾਜਾ ਵੀ ਬਣ ਸਕਦਾ ਹੈ।

*ਕਬੀਰ ਗਰਬੁ ਨ ਕੀਜੀਐ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ ! ਹੰਕਾਰ ਨਾ ਕਰ, ਮਾਣ ਨਾ ਕਰ।

*ਦੇਹੀ ਦੇਖਿ ਸੁਰੰਗ ॥*

ਸੋ ਕਈਆਂ ਦਾ ਸੁਭਾਅ ਹੁੰਦਾ ਹੈ ਕਿ ਅੱਠੇ ਪਹਿਰ ਆਪਣੀ ਦੇਹ ਦੀ ਸੁੰਦਰਤਾ 'ਤੇ ਮਾਣ ਕਰਦੇ ਹਨ। ਦੁਨੀਆਂ ਵਿਚ ਸਭ ਤੋਂ ਸੁੰਦਰ ਯੂਸਫ਼ ਨੂੰ ਮੰਨਿਆ ਜਾਂਦਾ ਹੈ, ਪਰੰਤੂ ਉਹ ਮਿਸਰ ਦੇ ਬਾਜ਼ਾਰ ਵਿਚ ਸੂਤ ਦੀ ਅੱਟੀ ਦੇ ਬਦਲੇ ਵਿੱਕਿਆ। ਸੋ ਇਸ ਪ੍ਰਕਾਰ ਆਪਣੀ ਸੁੰਦਰ ਦੇਹੀ ਦੇ ਕਰਕੇ ਚਿੱਟੀ ਚਮੜੀ ਦਾ ਮਾਣ ਨਾ ਕਰ।

*ਆਜੁ ਕਾਲ੍ਹਿ ਤਜਿ ਜਾਹੁਗੇ*

ਕਿਉਂਕਿ ਅੱਜ ਜਾਂ ਕੱਲ ਪਤਾ ਨਹੀਂ ਇਹ ਸਰੀਰ ਛੱਡਣਾ ਪਵੇ।

*ਜਿਉ ਕਾਂਚੁਰੀ ਭੁਯੰਗ ॥ ੪੦ ॥*

ਕਾਂਚੁਰੀ ਤੋਂ ਭਾਵ ਹੁੰਦਾ ਹੈ ਕਿ ਸੱਪ ਕੁਝ ਸਮੇਂ ਤੋਂ ਬਾਅਦ ਜਿਹੜੀ ਉਸ ਦੇ ਸਰੀਰ 'ਤੇ ਬਰੀਕ ਜਿਹੀ ਛਿੱਲ ਹੁੰਦੀ ਹੈ, ਉਸ ਨੂੰ ਲਾਹ ਦੇਂਦਾ ਹੈ ਜਿਸ ਨੂੰ ਪੰਜਾਬ ਦੇ ਵਿਚ ਕੁੰਜ ਕਹਿੰਦੇ ਹਨ। ਇਸੇ ਪ੍ਰਕਾਰ ਜਿਹੜੀ ਸੁੰਦਰ ਦੇਹ ਦਾ ਮਾਣ ਕਰਦਾ ਹੈਂ, ਇਹ ਅੱਜ ਜਾਂ ਕੱਲ ਤੈਨੂੰ ਛੱਡਣੀ ਪੈਣੀ ਹੈ। ਪਤਾ ਨਹੀ ਕਦੋਂ ਤੇਰੇ ਪ੍ਰਾਣ ਇਸ ਦੇਹੀ ਦੇ ਵਿਚੋਂ ਪੰਖੇਰੂ ਹੋ ਜਾਣ ਜਾਂ ਉੱਡ ਜਾਣ।

*ਕਬੀਰ ਲੂਟਨਾ ਹੈ ਤ ਲੂਟਿ ਲੈ*

ਆਪਾਂ ਦੁਨੀਆਦਾਰ ਲੋਕ ਦੁਨੀਆਵੀ ਪਦਾਰਥਾਂ ਦੀ ਲੁੱਟ ਕਰਦੇ ਹਾਂ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਤੈਨੂੰ ਦੱਸਾਂ ਜੇ ਤੂੰ ਲੁੱਟ ਕਰਨੀ ਹੈ ਤਾਂ ਇਹੋ ਜਿਹੀ ਕਰ।

*ਰਾਮ ਨਾਮ ਹੈ ਲੂਟਿ ॥*

ਜੇਕਰ ਲੁੱਟਣਾ ਹੈ ਤਾਂ ਰਾਮ ਦੇ ਨਾਮ ਨੂੰ ਲੁੱਟ, ਰਾਮ ਦੇ ਨਾਮ ਨੂੰ ਜਪ, ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰ, ਗੋਬਿੰਦ ਦਾ ਭਜਨ ਕਰ। ਵੱਧ ਤੋਂ ਵੱਧ ਪ੍ਰਮੇਸ਼ਰ ਦਾ ਭਜਨ ਕਰ। ਆਪਾਂ ਲਾਲਚ ਕਰਦੇ ਹਾਂ ਖਾਣ ਦਾ, ਆਪਾਂ ਲਾਲਚ ਕਰਦੇ ਹਾਂ ਪਹਿਨਣ ਦਾ, ਆਪਾਂ ਲਾਲਚ ਕਰਦੇ ਹਾਂ ਪੈਸਿਆਂ ਨੂੰ ਜੋੜਨ ਦਾ, ਪਰੰਤੂ ਮਹਾਤਮਾ ਜਨ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ ! ਜੇ ਜਪੁਜੀ ਸਾਹਿਬ ਦੇ ਪੰਜ ਪਾਠ ਕਰਦਾ ਹੈਂ ਤਾਂ ਇਸਦੇ ਵਿਚ ਵਾਧਾ ਕਰ। ਸੋ ਇਸ ਪ੍ਰਕਾਰ ਵਾਹਿਗੁਰੂ ਦਾ ਨਾਮ ਜੱਪ ਅਥਵਾ ਕਿਸੇ ਨਾਲ ਨੇਕੀ ਕਰ। ਇਹੋ ਸਭ ਤੋਂ ਉੱਤਮ ਬੰਦਗੀ ਹੈ।

*ਫਿਰਿ ਪਾਛੈ ਪਛੁਤਾਹੁਗੇ*

ਕਿਉਂਕਿ ਜਦੋਂ ਇਹ ਸਮਾਂ ਲੰਘ ਗਿਆ ਤਾਂ ਫੇਰ ਤੈਨੂੰ ਪਛਤਾਉਣਾ ਪਵੇਗਾ।

*ਪ੍ਰਾਨ ਜਾਹਿੰਗੇ ਛੂਟਿ ॥ ੪੧ ॥*

ਦੇਹ ਦੇ ਵਿਚੋਂ ਪ੍ਰਾਣ ਨਿਕਲ ਗਏ ਤਾਂ ਮੁੜ ਕੇ ਮੌਕਾ ਨਹੀਂ ਮਿਲਣਾ। ਜੇਕਰ ਤੂੰ ਇਹ ਕਹੇਂ ਕਿ ਸ਼ਾਇਦ ਤੈਨੂੰ ਮਨੁੱਖਾ ਜਨਮ ਮਿਲ ਜਾਏ, ਇਸ ਗੱਲ ਦਾ ਗੁਰਮੁਖ ਪਿਆਰਿਉ ਕੀ ਪਤਾ ਹੈ।

*ਕਬੀਰ ਐਸਾ ਕੋਈ ਨ ਜਨਮਿਓ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਇਹੋ ਜਿਹਾ ਕੋਈ ਪੈਦਾ ਨਹੀਂ ਹੋਇਆ।

*ਅਪਨੈ ਘਰਿ ਲਾਵੈ ਆਗਿ ॥*

ਜਿਹੜਾ ਆਪਣੇ ਘਰ ਨੂੰ ਅੱਗ ਲਗਾ ਲਵੇ।

*ਪਾਂਚਉ ਲਰਿਕਾ ਜਾਰਿ ਕੈ*

ਗੁਰਮੁਖ ਪਿਆਰਿਆ ! ਜਿਹੜੇ ਬਚਨ ਹਨ, ਉਹ ਦੁਨੀਆਵੀ ਵਿਚਾਰ ਨਾਲੋਂ ਵੱਖਰੇ ਹੁੰਦੇ ਹਨ। ਸੋ 'ਪਾਂਚਉ ਲਰਿਕਾ ਜਾਰਿ ਕੈ' ਤੋਂ ਭਾਵ ਪੰਜ ਲੜਕੇ ਕਿਹੜੇ ਹਨ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਇਹੋ ਜਿਹਾ ਕੋਈ ਬੰਦਾ ਨਹੀਂ ਜੰਮਿਆ। ਕਿਉਂਕਿ ਜਿਵੇਂ ਬੱਚੇ ਸਰੀਰ 'ਚੋਂ ਪੈਦਾ ਹੁੰਦੇ ਹਨ, ਇਸੇ ਤਰ੍ਹਾਂ ਗੁਰਮੁਖ ਪਿਆਰਿਉ ! ਇਹ ਪੰਜ ਔਗੁਣ ਵੀ ਸਾਡੇ ਸਰੀਰ ਵਿਚੋਂ ਪੈਦਾ ਹੁੰਦੇ ਹਨ। ਇਹੋ ਜਿਹਾ ਕੋਈ ਨਹੀਂ ਪੈਦਾ ਹੋਇਆ ਜੋ ਇਹਨਾਂ ਪੰਜਾਂ ਵਿਕਾਰਾਂ ਰੂਪੀ ਪੁੱਤਰਾਂ ਨੂੰ ਸਾੜ ਦੇਵੇ।

*ਰਹੈ ਰਾਮ ਲਿਵ ਲਾਗਿ ॥ ੪੨ ॥*

ਆਪਣੀ ਲਿਵ ਨੂੰ ਇਕ ਵਾਹਿਗੁਰੂ ਪ੍ਰਮੇਸ਼ਰ ਨਾਲ ਲਗਾ।

*ਕੋ ਹੈ ਲਰਿਕਾ ਬੇਚਈ*

ਸੋ ਇਸ ਪ੍ਰਕਾਰ ਕਹਿੰਦੇ ਹਨ ਕਿ ਕੋਈ ਤਾਂ ਭਾਈ ਲੜਕੇ ਵੇਚੀ ਜਾਂਦਾ ਹੈ। ਸੋ ਇਸੇ ਪ੍ਰਕਾਰ ਆਸ਼ਾ, ਤ੍ਰਿਸ਼ਨਾ, ਈਰਖਾ ਆਦਿਕ ਇਹ ਮਾਇਆ ਦੀਆਂ ਲੜਕੀਆਂ ਹਨ।

*ਲਰਿਕੀ ਬੇਚੈ ਕੋਇ ॥*

ਜਿਸ ਪ੍ਰਕਾਰ ਲੜਕੀ ਹੈ ਆਸ਼ਾ, ਤ੍ਰਿਸ਼ਨਾ, ਈਰਖਾ, ਸੋ ਇਸੇ ਪ੍ਰਕਾਰ ਲੜਕਾ ਜਿਵੇਂ ਮੈਂ ਉਪਰ ਜ਼ਿਕਰ ਕੀਤਾ ਹੈ ਸੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕੋਈ ਇਹਨਾਂ ਨੂੰ ਤਿਆਗਦਾ ਹੈ।

*ਸਾਝਾ ਕਰੈ ਕਬੀਰ ਸਿਉ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਇਹੋ ਜਿਹੇ ਬੰਦੇ ਨਾਲ ਮੇਰੀ ਭਾਈਵਾਲੀ ਹੋ ਸਕਦੀ ਹੈ, ਜਿਹੜਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤਿਆਗ ਦੇਵੇ, ਜਿਹੜਾ ਆਸ਼ਾ, ਤ੍ਰਿਸ਼ਨਾ, ਈਰਖਾ ਨੂੰ ਤਿਆਗ ਦੇਵੇ।

*ਹਰਿ ਸੰਗਿ ਬਨਜੁ ਕਰੇਇ ॥ ੪੩ ॥*

ਹਰੀ ਪ੍ਰਮੇਸ਼ਰ ਦੇ ਨਾਮ ਜਪਣ ਦੀ ਮੇਰੇ ਨਾਲ ਜੋ ਸੰਗਤ ਕਰੇ, ਭਾਈਵਾਲੀ ਕਰੇ। ਸੋ ਇਸੇ ਪ੍ਰਕਾਰ ਫੇਰ ਪੜ੍ਹੋ–

*ਕੋ ਹੈ ਲਰਿਕਾ ਬੇਚਈ*

ਸੋ ਇਹ ਸਾਡੇ ਦੁਨੀਆਵੀ ਬੰਦਿਆਂ ਦੀ ਵਿਚਾਰ ਹੈ। ਸਾਨੂੰ ਗੁਰੂ ਕਾ ਹੁਕਮ ਹੈ ਕਿ ਬੇਟੀ ਦਾ ਪੈਸਾ ਨਹੀਂ ਲੈਣਾ। ਰਹਿਤਨਾਮਿਆਂ ਦੇ ਬਚਨ ਆਉਂਦੇ ਹਨ – ਕੰਨਿਆ ਦੇਵੇ ਸਿੱਖ ਕੋ ਲੇਵੇ ਨਾਹੀ ਦਾਮ। ਸੋਈ ਮੇਰਾ ਸਿੱਖ ਹੋਵੇ ਪਹੁੰਚੇ ਮੇਰੇ ਧਾਮ। ਪੁਰਾਣੇ ਜ਼ਮਾਨੇ ਵਿਚ ਇਕ ਬੜਾ ਗ਼ਲਤ ਰਿਵਾਜ ਸੀ ਕਿ ਲੋਕ ਲੜਕੀਆਂ ਦੇ ਪੈਸੇ ਲਿਆ ਕਰਦੇ ਸਨ। ਇਸੇ ਕਰਕੇ ਕਲਗੀਧਰ ਪਾਤਿਸ਼ਾਹ ਮਹਾਰਾਜ ਨੇ ਇਹ ਹੁਕਮ ਕੀਤਾ ਕਿ ਜਿਹੜੇ ਬੰਦੇ ਲੜਕੀਆਂ ਦੇ ਪੈਸੇ ਲੈਂਦੇ ਹਨ, ਉਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਸੰਬੰਧ ਨਹੀਂ ਰੱਖਣਾ। ਕੁੜੀਮਾਰ, ਨੜੀ ਮਾਰ ਆਦਿਕ ਨਾਲ ਵਰਤਣਾ ਨਹੀਂ। ਅੱਗੇ ਤਾਂ ਗੁਰੂ ਪਿਆਰਿਓ ! ਲੜਕੀਆਂ ਦੀ ਗੱਲ ਚੱਲਦੀ ਸੀ। ਸੋ ਆਪਾਂ ਕਹਿਣ ਲੱਗ ਪਏ ਜ਼ਮਾਨਾ ਅਡਵਾਂਸ ਹੋ ਗਿਆ। ਅਡਵਾਂਸ ਹੋਣਾ ਮਾੜਾ ਨਹੀਂ। ਅਡਵਾਂਸ ਚਲਾ ਗਿਆ ਗ਼ਲਤ ਪਾਸੇ ਵੱਲ। ਅੱਗੇ ਤਾਂ ਲੜਕੀਆਂ ਵੇਚਦੇ ਸਨ, ਹੁਣ ਲੜਕਿਆਂ ਦੇ ਸੌਦੇ ਹੋਣ ਲੱਗ ਪਏ। ਮੇਰਾ ਲੜਕਾ ਐਮ.ਬੀ.ਬੀ.ਐਸ. ਹੈ। ਅਸੀਂ ਲੜਕਾ ਤਾਂ ਵਿਆਹੁਣਾ ਹੈ ਜੇਕਰ ਤੁਸੀਂ 10 ਲੱਖ ਰੁ: ਦਿਉਗੇ ਅਤੇ ਫੇਰ ਤੁਹਾਡੀ ਕੁੜੀ ਦਾ ਰਿਸ਼ਤਾ ਲਵਾਂਗੇ। ਸੋ ਇਸੇ ਪ੍ਰਕਾਰ ਅੱਗੇ ਤਾਂ ਲੜਕੀਆਂ ਦੀ ਗੱਲ ਸੀ, ਹੁਣ ਲੋਕੀਂ ਲੜਕਿਆਂ ਦੇ ਵੀ

ਪੈਸੇ ਲੈਣ ਲੱਗ ਪਏ ਹਨ। ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਕੋਈ ਤਾਂ ਲੜਕੀਆਂ ਦੇ ਪੈਸੇ ਲੈਂਦੇ ਹਨ ਤੇ ਕੋਈ ਲੜਕਿਆਂ ਦੇ ਪੈਸੇ ਲੈਂਦੇ ਹਨ।

*ਸਾਝਾ ਕਰੈ ਕਬੀਰ ਸਿਉ*

ਗੁਰਮੁਖ ਪਿਆਰਿਆ ! ਕਬੀਰ ਨਾਮ ਹੈ ਰੱਬ ਦਾ। ਸੋ ਇਹਨਾਂ ਕੰਮਾਂ ਨੂੰ ਛੱਡ ਕੇ ਉਸ ਕਬੀਰ ਸੱਚੇ ਵਾਹਿਗੁਰੂ ਵੱਡੇ ਪ੍ਰਮੇਸ਼ਰ ਨਾਲ ਆਪਣੀ ਸਾਂਝ ਪਾ।

*ਹਰਿ ਸੰਗਿ ਬਨਜੁ ਕਰੇਇ ॥ ੪੩ ॥*

ਉਸਦੇ ਨਾਲ ਸਾਂਝ ਕਿਹੜੀ ਪਾਉਣੀ ਹੈ ? ਜਿਹੜਾ ਹਰੀ ਪ੍ਰਮੇਸ਼ਰ ਦਾ ਨਾਮ ਲੈਣਾ ਹੈ, ਇਹੋ ਵਪਾਰ ਕਰਨਾ ਹੈ।

*ਕਬੀਰ ਇਹ ਚੇਤਾਵਨੀ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਤੈਨੂੰ ਇਹ ਚੇਤਾਵਨੀ ਦੇਂਦੇ ਹਾਂ, ਸਾਵਧਾਨ ਕਰਦੇ ਹਾਂ ਕਿ

*ਮਤ ਸਹਸਾ ਰਹਿ ਜਾਇ ॥*

ਮਤਾਂ ਤੇਰੇ ਮਨ ਵਿਚ ਇਹ ਸ਼ੰਕਾ ਰਹਿ ਜਾਵੇ ਕਿ ਮੇਰਾ ਸਮਾਂ ਲੰਘ ਗਿਆ।

*ਪਾਛੈ ਭੋਗ ਜੁ ਭੋਗਵੇ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਅਸੀਂ ਤੈਨੂੰ ਇਕ ਉਦਾਹਰਣ ਦੇਂਦੇ ਹਾਂ ਭਾਵ ਪ੍ਰੇਰਨਾ ਦੇਂਦੇ ਹਾਂ, ਉਸਨੂੰ ਧਿਆਨ ਨਾਲ ਸੁਣ।

*ਤਿਨ ਕੋ ਗੁੜੁ ਲੈ ਖਾਹਿ ॥ ੪੪ ॥*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਹੜਾ ਤੂੰ ਕਹਿੰਦਾ ਹੈਂ, ਇਹ ਜੱਗ ਮਿੱਠਾ, ਅੱਗੋਂ ਕਿਨ੍ਹੇ ਡਿੱਠਾ ? ਚਾਰ ਦਿਨ ਹੋਰ ਪੀ ਲਈਏ, ਦੁਨੀਆਂ ਦੇ ਮੌਜ ਮੇਲੇ ਕਰ ਲਈਏ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਤੂੰ ਮਹਿਸੂਸ ਨਾ ਕਰੇਂ, ਜੇ ਗੁੱਸਾ ਨਾ ਕਰੇਂ ਤਾਂ ਤੈਨੂੰ ਇਕ ਸਵਾਲ ਪੁੱਛੀਏ ? ਕ੍ਰਿਪਾ ਕਰੋ ਪੁੱਛੋ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਤੂੰ ਕਹਿੰਦਾ ਹੈਂ ਚਾਰ ਦਿਨ ਪੀ ਲਈਏ, ਦੁਨੀਆਂ ਦੇ ਮੌਜ ਮੇਲੇ ਕਰ ਲਈਏ। ਜਿਹੜਾ ਤੂੰ ਪਹਿਲਾਂ ਮਾੜੇ ਕਰਮ ਕਰਦਾ ਰਿਹਾ ਹੈਂ, ਉਹਨਾਂ ਮਾੜੇ ਕੰਮਾਂ ਦਾ ਤੈਨੂੰ ਕੁਝ ਮਿਲੇਗਾ ? ਜੇ ਨਹੀਂ ਮਿਲ ਸਕਦਾ ਤਾਂ ਹੁਣ ਵੀ ਸੰਭਲ ਜਾਹ, ਮਤਾਂ ਤੈਨੂੰ ਪਛਤਾਉਣਾ ਨਾ ਪਵੇ। ਜਿਹੜਾ ਸਮਾਂ ਲੰਘ ਗਿਆ ਹੈ, ਮੁੜ ਕੇ ਪਛਤਾਉਣ ਦਾ ਕੋਈ ਫ਼ਾਇਦਾ ਨਹੀਂ।

*ਕਬੀਰ ਮੈ ਜਾਨਿਓ ਪੜਿਬੋ ਭਲੋ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਮਹਿਸੂਸ ਕੀਤਾ ਸੀ ਕਿ ਪੜ੍ਹਨਾ ਹੀ ਚੰਗਾ ਹੈ।

*ਪੜਿਬੇ ਸਿਉ ਭਲ ਜੋਗੁ ॥*

ਸੋ ਗੁਰੂ ਪਿਆਰਿਉ ਇਥੇ ਪੜ੍ਹਨ ਦੀ ਵਿਰੋਧਤਾ ਨਹੀਂ, ਕਿਉਂਕਿ ਗੁਰੂ ਕੀ ਬਾਣੀ ਦੇ

ਵਿਚ ਪੜ੍ਹਨ ਦਾ ਵਿਰੋਧ ਨਹੀਂ ਕੀਤਾ ਗਿਆ। ਪਰੰਤੂ ਪੜ੍ਹਨਾ ਕਿਹੜਾ ਹੈ? ਦੁਨੀਆਂ ਦੇ ਵਿਚਾਰਾਂ ਨੂੰ ਛੱਡ ਕੇ ਬ੍ਰਹਮ ਗਿਆਨ ਦੀ ਵਿਚਾਰ ਕਰਨੀ ਹੈ ਅਥਵਾ ਪ੍ਰਮੇਸ਼ਰ ਦੀ ਪ੍ਰਾਪਤੀ ਬਾਰੇ ਪੜ੍ਹਨਾ ਹੈ। ਸੋ ਇਥੇ ਕਹਿਣ ਤੋਂ ਭਾਵ ਹੈ ਕਿ ਕੇਵਲ ਪੜ੍ਹਨ ਤੱਕ ਹੀ ਸੀਮਤ ਨਹੀਂ ਰਹਿਣਾ, ਲੋਕਾਂ ਨੂੰ ਚੰਗੇ ਵਿਚਾਰਾਂ ਬਾਰੇ ਭਾਸ਼ਨ ਦੇ ਕੇ ਆਪਣੀ ਕਮਾਈ ਦਾ ਵਸੀਲਾ ਵੀ ਬਣਾਈ ਰੱਖਣਾ ਹੈ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਇਹ ਕੋਈ ਖ਼ਾਸ ਗੱਲ ਨਹੀਂ ਤੇ ਮੈਂ ਇਹ ਸਮਝਾਂ ਕਿ ਪੜ੍ਹਨ ਦੇ ਵਿਚ ਹੀ ਸਭ ਤੋਂ ਵੱਧ ਫ਼ਾਇਦਾ ਹੈ, ਪਰ

*ਭਗਤਿ ਨ ਛਾਡਉ ਰਾਮ ਕੀ*

ਪੜ੍ਹਨ ਦੇ ਨਾਲੋਂ ਯੋਗ ਹੈ ਉਸ ਵਾਹਿਗੁਰੂ ਦੇ ਨਾਮ ਨਾਲ ਜੁੜਨਾ। ਇਹ ਦੁਨੀਆਵੀ ਪੜ੍ਹਾਈਆਂ ਨਾਲੋਂ ਬੜਾ ਚੰਗਾ ਹੈ ਜੇ ਗੁਰਮੁਖ ਪਿਆਰਿਉ, ਆਪਾਂ ਪੜ੍ਹਾਈ ਦੇ ਨਾਲ ਆਪਣੇ ਆਪਨੂੰ ਵੱਡੇ ਮਹਿਸੂਸ ਕਰਦੇ ਹੋਈਏ। ਗੁਰੂ ਨਾਨਕ ਪਾਤਿਸ਼ਾਹ ਨੇ ਕਿਸੇ ਯੂਨੀਵਰਸਿਟੀ ਤੋਂ ਡਿਗਰੀ ਨਹੀਂ ਸੀ ਲਈ, ਪਰ ਕਈ ਵਿਦਵਾਨਾਂ ਨੇ ਉਹਨਾਂ ਦੀ ਉਚਾਰੀ ਹੋਈ ਜਪੁਜੀ ਸਾਹਿਬ ਉਪਰ ਖੋਜ ਕੀਤੀ ਹੈ। ਸਾਰਿਆਂ ਨੇ ਆਪੋ ਆਪਣੇ ਦਿਮਾਗ਼ ਦੀ ਵਰਤੋਂ ਕੀਤੀ ਹੈ, ਪਰ ਗੁਰੂ ਪਿਆਰਿਉ ! ੧ੴ ਦਾ ਮੰਤਵ ਵੀ ਨਹੀਂ ਪਾ ਸਕੇ। ਉਸ ਪ੍ਰਮੇਸ਼ਰ ਦੀ ਵਿਚਾਰ ਏਨੀ ਵਿਸ਼ਾਲ ਹੈ, ਇੰਨੀ ਵੱਡੀ ਹੈ। ਇਸੇ ਪ੍ਰਕਾਰ ਕ਼ਹਿੰਦੇ ਹਨ ਕਿ ਇਸ ਪੜ੍ਹਨ ਦੇ ਨਾਲੋਂ ਜਿਹੜਾ ਵਾਹਿਗੁਰੂ ਦੇ ਨਾਲ ਜੁੜਨਾ ਹੈ, ਇਹ ਸਭ ਤੋਂ ਚੰਗਾ ਹੈ, ਇਹ ਮਹਾਨ ਹੈ।

*ਭਗਤਿ ਨ ਛਾਡਉ ਰਾਮ ਕੀ*

ਸੋ ਕਹਿੰਦੇ ਹਨ ਕਿ ਭਾਈ, ਮੈਂ ਪ੍ਰਮੇਸ਼ਰ ਦਾ ਨਾਮ ਨਹੀਂ ਛੱਡਣਾ ਅਥਵਾ ਉਸ ਨੂੰ ਜਪਣਾ ਛੱਡਣਾ ਨਹੀਂ।

*ਭਾਵੈ ਨਿੰਦਉ ਲੋਗੁ ॥ ੪੫ ॥*

ਹੇ ਦੁਨੀਆਂ ਦੇ ਲੋਕੋ ! ਭਾਵੇਂ ਤੁਸੀਂ ਮੇਰੀ ਨਿੰਦਿਆ ਕਰੀ ਚੱਲੋ। ਜਿਵੇਂ ਕੋਈ ਪਹਿਲਾਂ ਜਵਾਨੀ ਦੇ ਵਿਚ ਭੈੜੇ ਕੰਮ ਕਰਦਾ ਰਿਹਾ ਹੋਵੇ ਪਰ ਜੇ ਗੁਰੂ ਦੀ ਮੇਹਰ ਸਦਕਾ ਉਹ ਗੁਰਦੁਆਰੇ ਆ ਕੇ ਲੰਗਰ ਦੀ ਸੇਵਾ ਕਰਦਾ ਹੈ, ਦਰੀਆਂ ਝਾੜਦਾ ਹੈ, ਸੰਗਤ ਦੇ ਜੋੜੇ ਝਾੜਦਾ ਹੈ ਤਾਂ ਕਈ ਬੰਦੇ ਕਹਿਣਗੇ – ਨੌ ਸੌ ਚੂਹੇ ਖਾ ਕੇ ਬਿੱਲੀ ਹੱਜ ਨੂੰ ਚੱਲੀ। ਪਰ ਪਿਆਰਿਉ ! ਨੌ ਸੌ ਚੂਹਾ ਖਾ ਕੇ ਤੇ ਬਿੱਲੀ ਹੱਜ ਨੂੰ ਤੁਰ ਵੀ ਪਏ ਤਾਂ ਆਖ਼ਿਰਕਾਰ ਕਦੇ ਨਾ ਕਦੇ ਪਹੁੰਚੇਗੀ ਤਾਂ ਸਹੀ। ਜਿਹੜਾ ਅਜੇ ਤੁਰਿਆ ਹੀ ਨਹੀਂ, ਉਸਦੇ ਨਾਲੋਂ ਤਾਂ ਉਹ ਭੁੱਲੜ ਚੰਗਾ ਹੈ। ਇਸੇ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਦੁਨੀਆਂ ਦੇ ਲੋਕ ਭਾਵੇਂ ਕਿੰਨੀ ਨਿੰਦਿਆ ਕਰੀ ਚਲਣ ਪਰ ਲੋਕਾਂ ਦੀ ਪ੍ਰਵਾਹ ਨਹੀਂ ਕਰਨੀ। ਜਿਹੜੀ ਰਾਮ ਦੀ ਭਗਤੀ ਹੈ, ਵਾਹਿਗੁਰੂ ਦਾ ਭਜਨ ਹੈ, ਇਸਨੂੰ ਤਿਆਗਣਾ ਨਹੀਂ ਚਾਹੀਦਾ।

*ਕਬੀਰ ਲੋਗੁ ਕਿ ਨਿੰਦੈ ਬਪੁੜਾ*

ਜਿਹੜੇ ਇਹ ਵਿਚਾਰੇ ਲੋਕ ਹਨ – ਬਪੁੜਾ ਤੋਂ ਭਾਵ ਤੁੱਛ ਬੁੱਧੀ ਵਾਲੇ ਲੋਕ ਤੇਰਾ ਕੀ

ਲਾਹ ਲੈਣਗੇ ?

*ਜਿਹ ਮਨਿ ਨਾਹੀ ਗਿਆਨੁ ॥*

ਦਰਅਸਲ ਇਹਨਾਂ ਨੇ ਕੀ ਕਹਿਣਾ ਹੈ, ਇਹਨਾਂ ਦੇ ਮਨ ਵਿਚ ਗੁਰੂ ਦਾ ਗਿਆਨ ਹੀ ਨਹੀਂ। ਆਪਾਂ ਮਾੜੀ ਜਿਹੀ ਗੱਲ 'ਤੇ ਗ਼ੁੱਸਾ ਕਰ ਲੈਂਦੇ ਹਾਂ। ਕਈ ਲੋਕਾਂ ਨੇ ਤਾਂ ਸਾਡੇ ਗੁਰੂ ਸਾਹਿਬਾਨਾਂ ਦੀ ਨਿੰਦਿਆ ਤੇ ਵਿਰੋਧਤਾ ਵੀ ਕੀਤੀ ਹੈ। ਇਸ ਗੱਲ ਦੀ ਗਵਾਹੀ ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਵਿਚੋਂ ਮਿਲਦੀ ਹੈ। ਹਜ਼ੂਰ ਕਹਿੰਦੇ ਹਨ -

*"ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥"*

ਕੋਈ ਬੇਤਾਲਾ ਕਹੀ ਜਾਂਦੇ ਹਨ, ਕੋਈ ਭੂਤਨਾ, ਕੋਈ ਕੁਰਾਹੀਆ ਕਹੀ ਜਾਂਦੇ ਹਨ। ਇਥੋਂ ਤਕ ਕਿ ਕਹਿਣ ਦੇ ਵਿਚ ਸ਼ਰਮ ਆਉਂਦੀ ਹੈ ਕਿ ਕਈ ਇਤਿਹਾਸਕਾਰਾਂ ਨੇ ਇਥੋਂ ਤਕ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਤਰਨਤਾਰਨ ਦਾ ਜੋ ਤੀਰਥ ਬਣਾਇਆ ਹੈ, ਇਹ ਚੋਰਾਂ ਆਦਿਕ ਦੀ ਪਨਾਹ ਹੈ। ਇਥੋਂ ਤਕ ਵਿਰੋਧੀ ਬੰਦਿਆਂ ਨੇ ਗੁਰੂ ਘਰ ਦੀ ਵਿਰੋਧਤਾ ਕੀਤੀ। ਕਲਗੀਧਰ ਪਾਤਿਸ਼ਾਹ ਨੂੰ ਸਰਕਾਰ ਦਾ ਬਾਗ਼ੀ ਕਿਹਾ ਗਿਆ। ਸੋ ਇਉਂ ਭਾਈ, ਆਪਾਂ ਨੂੰ ਵਿਚਾਰ ਦੇਂਦੇ ਹਨ। ਦਰਅਸਲ ਲੋਕ ਜਿਨ੍ਹਾਂ ਨੂੰ ਗਿਆਨ ਹੀ ਨਹੀਂ, ਉਹ ਨੇਕ ਪੁਰਸ਼ਾਂ ਦੀ ਨਿੰਦਿਆ ਕਰਦੇ ਹਨ। ਸੋ ਇਸ ਪ੍ਰਕਾਰ ਜਿਥੇ ਭਗਤ ਹਨ, ਉਥੇ ਭਗਤਾਂ ਦੀ ਵਿਰੋਧਤਾ ਕਰਨ ਵਾਲੇ ਸਾਕਤ ਮਨੁੱਖ ਵੀ ਨਾਲ ਨਾਲ ਚੱਲਦੇ ਹਨ। ਭਗਤ ਕਬੀਰ ਜੀ ਇਉਂ ਕਹਿੰਦੇ ਹਨ ਕਿ ਜਿਨ੍ਹਾਂ ਲੋਕਾਂ ਦੇ ਅੰਦਰ ਗਿਆਨ ਨਹੀਂ ਉਹ ਨਿੰਦਿਆ ਕਰੀ ਜਾਂਦੇ ਹਨ, ਵਿਰੋਧਤਾ ਕਰੀ ਜਾਂਦੇ ਹਨ।

*ਰਾਮ ਕਬੀਰਾ ਰਵਿ ਰਹੇ*

ਅਸੀਂ ਤਾਂ ਭਾਈ ਹੁਣ ਭਗਵਾਨ ਦਾ ਨਾਂ ਲੈ ਕੇ ਤੇ ਵਾਹਿਗੁਰੂ ਦੇ ਨਾਲ ਹੀ ਮਿਲ ਗਏ ਹਾਂ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਤਾਂ ਹੁਣ ਰਾਮ ਦੇ ਵਿਚ ਹੀ ਇਕ-ਮਿਕ ਹੋ ਗਿਆ ਹਾਂ। ਮੈਂ ਜਿਸ ਨੂੰ ਓਤ-ਪੋਤ ਕਹਿੰਦੇ ਹਨ, ਮੈਂ ਮਿਲ ਗਿਆ ਹਾਂ ਉਸ ਰਾਮ ਦੇ ਵਿਚ।

*ਅਵਰ ਤਜੇ ਸਭ ਕਾਮ ॥ ੪੬ ॥*

ਜਿੰਨੀਆਂ ਕਾਮਨਾਵਾਂ ਹਨ, ਮੈਂ ਉਹਨਾਂ ਨੂੰ ਤਿਆਗ ਦਿੱਤਾ ਹੈ।

*ਕਬੀਰ ਪਰਦੇਸੀ ਕੈ ਘਾਘਰੈ*

ਇਸ ਪ੍ਰਕਾਰ ਜਿਹੜਾ ਪ੍ਰਦੇਸੀ ਹੈ ਉਸਦੇ ਦਰਵਾਜ਼ੇ ਨੂੰ

*ਚਹੁ ਦਿਸਿ ਲਾਗੀ ਆਗਿ ॥*

ਚੌਹੀਂ ਪਾਸੀਂ ਅੱਗ ਲੱਗ ਗਈ ਹੈ।

*ਖਿੰਥਾ ਜਲਿ ਕੋਇਲਾ ਭਈ*

ਸੋ ਖਿੰਥਾ ਪਾਟੇ ਪੁਰਾਣੇ ਕੱਪੜੇ ਨੂੰ ਜੋੜਕੇ ਜਿਹੜਾ ਚੋਲਾ ਬਣੇ, ਉਸਨੂੰ ਖਿੰਥਾ ਕਹਿੰਦੇ

ਹਨ, ਉਹ ਕੋਇਲਾ ਹੋ ਗਿਆ ਹੈ।

*ਤਾਗੇ ਆਂਚ ਨ ਲਾਗ ॥ ੪੭ ॥*

ਉਸਨੂੰ ਕੁਝ ਨਹੀਂ ਹੋਇਆ ਅਥਵਾ ਫੇਰ ਪੜ੍ਹੋ ਕਿ ਇਸਦੇ ਅੰਤਰੀਵ ਅਰਥ ਕੀ ਹਨ।

*ਕਬੀਰ ਪਰਦੇਸੀ ਕੈ ਘਾਘਰੈ*

ਪ੍ਰਦੇਸੀ ਕੈ ਘਾ ਘਰੈ ਨਹੀਂ ਪੜ੍ਹਨਾ, ਘਾਘਰੈ ਪੜ੍ਹਨਾ ਹੈ। ਸੋ ਘਾਘਰੈ ਤੋਂ ਭਾਵ ਹੈ ਦਰਵਾਜ਼ਾ। ਸੋ ਇਹ ਜੀਵ ਇਕ ਪ੍ਰਦੇਸੀ ਦੀ ਤਰ੍ਹਾਂ ਹੈ, ਕਿਉਂਕਿ ਜਿਥੇ ਆਪਾਂ ਆਏ ਹਾਂ ਇਹ ਸੰਸਾਰ ਮੁਸਾਫ਼ਿਰਖ਼ਾਨਾ ਹੈ। ਇਹ ਸਾਡਾ ਅਸਲੀ ਘਰ ਨਹੀਂ ਸੋ ਇਹ ਜਿਹੜਾ ਜੀਵ ਰੂਪੀ ਪ੍ਰਦੇਸੀ ਹੈ ਇਸ ਦੇ ਪਾਸ ਨੌਂ ਗੋਲਕਾਂ ਹਨ ਤੇ ਨੌਂ ਗੋਲਕਾਂ ਰਾਹੀਂ ਅੱਗ ਲੱਗੀ ਹੈ। ਅੱਗ ਕਿਹੜੀ ਹੈ ਜਿਹੜਾ ਅੱਖਾਂ ਨਾਲ ਮੈਲਾ ਤੱਕਦਾ ਹੈ, ਜਿਹੜਾ ਕੰਨਾਂ ਦੇ ਨਾਲ ਬੁਰਾ ਸੁਣਦਾ ਹੈ ਅਤੇ ਜਿਹੜਾ ਜ਼ਬਾਨ ਨਾਲ ਬੁਰਾ ਬੋਲਦਾ ਹੈ।

*ਚਹੁ ਦਿਸਿ ਲਾਗੀ ਆਗਿ ॥*

ਚੌਹ ਪਾਸੀਂ ਅੱਗ ਲੱਗੀ ਹੈ। ਨਾਲੇ ਮੂੰਹ ਰਾਹੀਂ ਨਿੰਦਿਆਂ ਵਿਰੋਧਤਾ ਕਰੀ ਜਾਂਦਾ ਹੈ ਅਤੇ ਕੰਨਾਂ ਨਾਲ ਕਿਸੇ ਹੋਰ ਦਾ ਬੁਰਾ ਸੁਣੀ ਜਾਂਦਾ ਹੈ।

*ਖਿੰਥਾ ਜਲਿ ਕੋਇਲਾ ਭਈ*

ਸੋ ਖਿੰਥਾ ਤੋਂ ਭਾਵ ਗੁਰੂ ਪਿਆਰਿਉ ਜਿਹੜੀ ਇਹ ਦੇਹ ਹੈ ਆਖ਼ਿਰਕਾਰ ਇਹ ਕੋਲਾ ਬਣ ਜਾਏਗੀ, ਸਵਾਹ ਬਣ ਜਾਏਗੀ।

*ਤਾਗੇ ਆਂਚ ਨ ਲਾਗ ॥ ੪੭ ॥*

ਪਰ ਜਿਹੜੀ ਜੀਵ ਆਤਮਾ ਨੂੰ ਭੋਰਾ ਜਿੰਨੀ ਆਂਚ ਨਹੀਂ ਆਉਂਦੀ, ਉਹ ਮਰਦੀ ਨਹੀਂ।

*ਕਬੀਰ ਖਿੰਥਾ ਜਲਿ ਕੋਇਲਾ ਭਈ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਹੜੀ ਖਿੰਥਾ ਸੜ ਕੇ ਕੋਲਾ ਬਣ ਗਈ।

*ਖਾਪਰੁ ਫੂਟ ਮਫੂਟ ॥*

ਜਿਹੜਾ ਇਹ ਖਾਪਰੁ ਹੈ ਉਹ ਟੋਟੇ-ਟੋਟੇ ਹੋ ਗਿਆ।

*ਜੋਗੀ ਬਪੁੜਾ ਖੇਲਿਓ*

ਜਿਹੜਾ ਜੋਗੀ ਸੀ ਵਿਚਾਰਾ ਉਹ ਖੇਲਦਾ ਰਿਹਾ।

*ਆਸਨਿ ਰਹੀ ਬਿਭੂਤਿ ॥ ੪੮ ॥*

ਉਸਦੇ ਆਸਨਿ ਦੇ ਕੋਲ ਜਿਹੜੀ ਬਿਭੂਤਿ ਸੁਆਹ ਰਹਿ ਗਈ। ਇਹਦੇ ਅੰਤਰੀਕ ਅਰਥ ਫੇਰ ਕਰੀਏ-

*ਕਬੀਰ ਖਿੰਥਾ ਜਲਿ ਕੋਇਲਾ ਭਈ*

ਇਹ ਜਿਹੜੀ ਦੇਹ ਹੈ, ਖਿੰਥਾ ਦੀ ਤਰ੍ਹਾਂ ਹੈ। ਇਸਨੂੰ ਖਿੰਥਾ ਕਿਉਂ ਕਿਹਾ? ਪਾਟੇ ਕੱਪੜਿਆਂ ਦੇ ਚੋਲੇ ਨੂੰ ਖਿੰਥਾ ਕਹਿੰਦੇ ਹਨ। ਗੁਰੂ ਪਿਆਰਿਉ! ਆਪਣੀ ਖਿੰਥਾ ਵਿਚ ਮੋਰੀਆਂ ਹੀ ਮੋਰੀਆਂ ਹਨ। ਸੋ ਇਸ ਪ੍ਰਕਾਰ ਅੱਖਾਂ ਦੇ ਵਿਚ ਗਿੱਡ, ਕੰਨਾਂ ਦੇ ਵਿਚ ਮੈਲ, ਇਸੇ ਪ੍ਰਕਾਰ ਆਪਣੇ ਸਰੀਰ ਦੇ ਵਿਚ ਇਹ ਨੌਂ ਗੋਲਕਾਂ ਰੂਪੀ ਮੋਰੀਆਂ ਹਨ। 'ਖਿੰਥਾ ਜਲਿ ਕੋਇਲਾ ਭਈ' ਸੋ ਇਹ ਮਾੜੇ ਕੰਮਾਂ ਦੇ ਕਰਕੇ ਕੋਲਾ ਹੋ ਰਹੀ ਹੈ।

*ਖਾਪਰੁ ਫੂਟ ਮਫੂਟ ॥*

ਸੋ ਇਹ ਬੇਰੂਪੀ ਖਾਪਰੁ ਟੋਟੇ-ਟੋਟੇ ਹੋ ਜਾਵੇਗਾ।

*ਜੋਗੀ ਬਪੁੜਾ ਖੇਲਿਓ*

ਇਹ ਜੀਵ ਆਤਮਾ ਮੌਜ ਕਰਦੀ ਹੈ।

*ਆਸਨਿ ਰਹੀ ਬਿਭੂਤਿ ॥ ੪੮ ॥*

ਅਤੇ ਇਹ ਜਿਹੜੀ ਦੇਹ ਹੈ, ਇਹ ਸੁਆਹ ਰਹਿ ਜਾਏਗੀ। ਇਥੇ ਆਸਨਿ ਭਾਵ ਦੁਨੀਆਂ ਦੇ ਵਿਚ ਇਹ ਸਵਾਹ ਹੀ ਰਹਿ ਜਾਏਗੀ, ਭਾਵ ਤਨ ਦੀ ਮਿੱਟੀ ਹੀ ਰਹਿ ਜਾਏਗੀ।

*ਕਬੀਰ ਥੋਰੈ ਜਲਿ ਮਾਛੁਲੀ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਥੋੜ੍ਹੇ ਪਾਣੀ ਦੇ ਵਿਚ ਮੱਛੀ ਹੋਵੇ।

*ਝੀਵਰਿ ਮੇਲਿਓ ਜਾਲੁ ॥*

ਅਤੇ ਝੀਵਰ ਨੇ ਉਹਨਾਂ ਮੱਛੀਆਂ ਨੂੰ ਪਕੜਣ ਵਾਲਾ ਜਾਲ ਸੁਟਿਆ ਹੋਵੇ।

*ਇਹ ਟੋਘਨੈ ਨ ਛੂਟਸਹਿ*

ਇਸ ਪ੍ਰਕਾਰ ਜੇ ਛੱਪੜ ਵਿਚੋਂ ਚਾਹੇ ਬਚ ਜਾਵੇ।

*ਫਿਰਿ ਕਰਿ ਸਮੁੰਦੁ ਸਮ੍ਹਾਲਿ ॥ ੪੯ ॥*

ਆਪਣੇ ਬਚਾਅ ਵਾਸਤੇ ਤੂੰ ਸਮੁੰਦਰ ਵਿਚ ਹੀ ਰਹਿ।

*ਕਬੀਰ ਥੋਰੈ ਜਲਿ ਮਾਛੁਲੀ*

ਹੇ ਭਾਈ! ਤੂੰ ਮੱਛੀ ਦੀ ਤਰ੍ਹਾਂ ਹੈਂ। ਦੇਵੀ ਦੇਵਤਿਆਂ ਦੀ ਪੂਜਾ ਕਰਨੀ ਇਹ ਗ਼ਲਤ ਹੈ। ਜਿਹੜੀ ਥੋੜ੍ਹੇ ਪਾਣੀ ਵਿਚ ਮੱਛੀ ਹੁੰਦੀ ਹੈ, ਇਹਨਾਂ ਦੇਵੀ ਦੇਵਤਿਆਂ ਨੇ, ਇਹਨਾਂ ਕਬਰਾਂ ਮੜ੍ਹੀਆਂ ਮੱਟਾਂ ਮਸਾਣਾਂ ਤੇ ਜੋਤਸ਼ਾਂ ਨੇ ਤੈਨੂੰ ਬਚਾਉਣਾ ਨਹੀਂ।

*ਝੀਵਰਿ ਮੇਲਿਓ ਜਾਲੁ ॥*

ਕਿਉਂਕਿ ਜਿਹੜਾ ਤੇਰਾ ਮੌਤ ਰੂਪੀ ਝੀਵਰ ਹੈ, ਉਸਨੇ ਮੌਤ ਰੂਪੀ ਜਾਲ ਤਾਣਿਆ ਹੋਇਆ ਹੈ। ਅਥਵਾ ਜਿਹੜਾ ਧਰਮ ਰਾਜ ਹੈ, ਉਸਨੇ ਆਸ਼ਾ ਤੇ ਤ੍ਰਿਸ਼ਨਾ ਰੂਪੀ ਜਾਲ

ਵਿਛਾਇਆ ਹੋਇਆ ਹੈ।

*ਇਹ ਟੋਘਨੈ ਨ ਛੂਟਸਹਿ*

ਜਿਹੜਾ ਤੂੰ ਦੇਵੀ ਦੇਵਤਿਆਂ ਦੇ ਨਾਂ 'ਤੇ ਕਈ ਤਰ੍ਹਾਂ ਦੀਆਂ ਸੁੱਖਣਾ ਸ਼ੀਰਨੀਆਂ ਆਦਿਕ ਦੇਂਦਾ ਹੈਂ ਇਹ ਭਾਈ ਸ਼ੀਰਨੀਆਂ ਦੇਣ ਦੇ ਨਾਲ ਤੈਥੋਂ ਛੁਟਿਆ ਨਹੀਂ ਜਾਣਾ, ਤੇਰਾ ਬਚਾਅ ਨਹੀਂ ਹੋਣਾ।

*ਫਿਰਿ ਕਰਿ ਸਮੁੰਦੁ ਸਮ੍ਹਾਲਿ ॥ ੪੯ ॥*

ਸੋ ਭਾਈ! ਤੂੰ ਗੁਰੂ ਰੂਪੀ ਸਮੁੰਦਰ ਦੇ ਵਿਚ ਲੀਨ ਹੋ ਜਾ। ਗੁਰੂ ਸਮੁੰਦਰ ਕਿਵੇਂ ਹੈ? ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੇ ਪਵਿੱਤਰ ਬਚਨ ਹਨ, "ਗੁਰੁ ਸਾਗਰੁ ਰਤਨੀ ਭਰਪੂਰੇ॥" ਸਤਿਗੁਰੂ ਪਾਤਿਸ਼ਾਹ ਸਾਗਰ ਵਾਂਗ ਹਨ। ਗੁਰੂ ਕਾ ਓਟ ਆਸਰਾ ਲੈਣਾ ਚਾਹੀਦਾ ਹੈ।

*ਕਬੀਰ ਸਮੁੰਦੁ ਨ ਛੋਡੀਐ*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਜਿਹੜਾ ਸਮੁੰਦਰ ਹੈ, ਉਹ ਛੱਡਣਾ ਨਹੀਂ ਚਾਹੀਦਾ।

*ਜਉ ਅਤਿ ਖਾਰੋ ਹੋਇ ॥*

ਭਾਵੇਂ ਕਹਿੰਦੇ ਖਾਰਾ ਵੀ ਕਿਉਂ ਨਾ ਹੋਵੇ ਅਥਵਾ ਫੇਰ ਪੜ੍ਹੋ।

*ਕਬੀਰ ਸਮੁੰਦੁ ਨ ਛੋਡੀਐ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰੂ ਰੂਪੀ ਸਮੁੰਦਰ ਨੂੰ ਨਾ ਛੱਡੋ।

*ਜਉ ਅਤਿ ਖਾਰੋ ਹੋਇ ॥*

ਭਾਵੇਂ ਗੁਰਮੁਖ ਪਿਆਰਿਆ! ਗੁਰੂ ਤੇਰੀ ਪਰਖ ਵੀ ਕਰ ਲਏ, ਕਿਸੇ ਪ੍ਰਕਾਰ ਤੇਰੇ 'ਤੇ ਮੁਸੀਬਤਾਂ ਵੀ ਆਉਣ। ਜਿਵੇਂ ਬਾਬਾ ਬੰਦਾ ਸਿੰਘ ਬਹਾਦਰ ਦੇ ਜਦੋਂ ਸਰੀਰ ਨੂੰ ਨੋਚਿਆ ਗਿਆ ਅਤੇ ਉਹਨਾਂ ਦੀਆਂ ਅੱਖਾਂ ਕੱਢੀਆਂ ਗਈਆਂ ਤਾਂ ਜਿਹੜਾ ਮੌਕੇ ਦਾ ਵਜ਼ੀਰ ਸੀ, ਉਹ ਕਹਿਣ ਲੱਗਾ - ਭਾਈ ਜਥੇਦਾਰਾ, ਕੌਮ ਦੇ ਜਰਨੈਲਾ, ਤੇਰੇ ਨਾਲ ਇੰਨੀ ਹੋਈ ਹੈ, ਤੂੰ ਸਿੱਖੀ 'ਚੋਂ ਕੀ ਲਿਆ? ਸੋ ਤੂੰ ਬੜੀ ਗ਼ਲਤੀ ਕੀਤੀ। ਅਗੋਂ ਬੰਦਾ ਬਹਾਦਰ ਕਹਿਣ ਲੱਗਾ ਕਿ ਮਿੱਤਰਾ! ਜਿਵੇਂ ਸੁਨਿਆਰਾ ਸੋਨੇ ਨੂੰ ਕੁਠਾਲੀ ਵਿਚ ਪਾਉਂਦਾ ਹੈ, ਕੁਠਾਲੀ ਦੇ ਵਿਚ ਪੈ ਕੇ ਉਹ ਸੋਨਾ ਬਾਰਾਂ ਵਨੀ ਦਾ ਹੋ ਜਾਂਦਾ ਹੈ। ਮੇਰੇ ਕਲਗੀਧਰ ਪਾਤਿਸ਼ਾਹ ਸੁਨਿਆਰੇ ਵਾਂਗ ਹਨ। ਜਿਹੜੀਆਂ ਇਹ ਤੁਸੀਂ ਮੈਨੂੰ ਕਈ ਤਰ੍ਹਾਂ ਦੀਆਂ ਤਕਲੀਫ਼ਾਂ ਦੇ ਰਹੇ ਹੋ, ਇਹ ਗੁਰਦੇਵ ਨੇ ਮੈਨੂੰ ਕੁਠਾਲੀ ਵਿਚ ਪਾਇਆ ਹੈ ਤਾਂਕਿ ਮੈਂ ਬਾਰਾਂ ਵਨੀ ਦਾ ਸੋਨਾ ਬਣ ਜਾਵਾਂ। ਉਸ ਗੁਰਮੁਖ ਪਿਆਰੇ ਨੇ ਮਨ ਡੁਲਾਇਆ ਨਹੀਂ, ਉਹ ਘਬਰਾਇਆ ਨਹੀਂ। ਸੋ ਇਸ ਪ੍ਰਕਾਰ ਜੇ ਕਿਸੇ ਤਰ੍ਹਾਂ ਆਪਾਂ ਨੂੰ ਦੁਨੀਆਵੀ ਕੋਈ ਦੁੱਖ ਸੁੱਖ ਬਣ ਵੀ ਜਾਂਦਾ ਹੈ ਤਾਂ ਸਾਨੂੰ ਘਬਰਾਉਣਾ ਨਹੀਂ ਚਾਹੀਦਾ। ਉਹ ਕਿਸੇ ਦਾ ਦੁਸ਼ਮਣ ਨਹੀਂ, ਵਾਹਿਗੁਰੂ ਕਿਸੇ ਦਾ ਵਿਰੋਧੀ ਨਹੀਂ, ਭਾਵ ਜੇ ਕਿਸੇ ਪ੍ਰਕਾਰ ਦਾ

ਦੁੱਖ ਤੇ ਸੁੱਖ ਆ ਵੀ ਜਾਵੇ ਤਾਂ ਸਾਨੂੰ ਆਪਣੇ ਆਪ ਵਿਚ ਅਡੋਲ ਰਹਿਣਾ ਚਾਹੀਦਾ ਹੈ।

*ਪੋਖਰਿ ਪੋਖਰਿ ਢੂਢਤੇ*

ਪੋਖਰਿ ਤੋਂ ਭਾਵ ਹੁੰਦਾ ਹੈ ਛੱਪੜ ਆਦਿਕ। ਸੋ ਇਸ ਪ੍ਰਕਾਰ ਜਿਹੜੇ ਛੱਪੜ ਆਦਿਕ ਹਨ।

*ਭਲੋ ਨ ਕਹਿਹੈ ਕੋਇ ॥ ੫੦ ॥*

ਇਹਨਾਂ ਛੱਪੜਾਂ ਤੇ ਛੱਪੜੀਆਂ ਭਾਵ ਗ਼ਲਤ ਪਾਸੇ ਪਿਆ ਰਿਹਾ ਤਾਂ ਲੋਕਾਂ ਨੇ ਤੈਨੂੰ ਚੰਗਿਆਂ ਨਹੀਂ ਕਹਿਣਾ, ਇਸ ਲਈ ਤੂੰ ਗੁਰੂ ਰੂਪੀ ਸਾਗਰ ਨੂੰ ਛੱਡੀਂ ਨਾ।

*ਕਬੀਰ ਨਿਗੁਸਾਂਏਂ ਬਹਿ ਗਏ*

'ਕਬੀਰ ਨਿਗੁਸਾਂਏਂ ਬਹਿ ਗਏ' ਨਿਗੁਸਾਂਏਂ ਤੋਂ ਭਾਵ ਹੈ ਮਾਲਕ ਤੋਂ ਬਿਨਾਂ। ਸੋ ਜਿਹੜੇ ਮਾਲਕ ਤੋਂ ਬਿਨਾਂ ਸਨ ਉਹ ਬਹਿ ਗਏ ਹਨ।

*ਥਾਂਘੀ ਨਾਹੀ ਕੋਇ ॥*

ਥਾਂਘੀ ਤੋਂ ਭਾਵ ਹੈ ਜਿਸ ਬੇੜੀ ਦਾ ਮਲਾਹ ਕੋਈ ਨਈਂ, ਬੇਮਾਲਕੀ ਜਿਹੜੇ ਰਹਿ ਗਏ ਹਨ।

*ਦੀਨ ਗਰੀਬੀ ਆਪੁਨੀ*

ਓਹੀ ਤਰਨਗੇ ਜਿਨ੍ਹਾਂ ਨੇ ਆਪਣੇ ਆਪ ਨੂੰ ਗ਼ਰੀਬ ਤੇ ਨਿਮਾਣਾ ਬਣਾ ਲਿਆ ਹੈ।

*ਕਰਤੇ ਹੋਇ ਸੁ ਹੋਇ ॥ ੫੧ ॥*

ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਦੀਨ ਬਣ ਕੇ ਕਹਿ ਦਿੱਤਾ ਕਿ ਵਾਹਿਗੁਰੂ! ਜੋ ਤੂੰ ਕਰਦਾ ਹੈਂ, ਭਲਾ ਕਰਦਾ ਹੈਂ। ਜਿਨ੍ਹਾਂ ਨੇ ਆਪਣੇ ਆਪ ਨੂੰ ਵਾਹਿਗੁਰੂ ਦੇ ਸਮਰਪਣ ਕਰ ਦਿੱਤਾ, ਜਿਨ੍ਹਾਂ ਦਾ ਅਕਾਲ ਪੁਰਖ ਅਥਵਾ ਗੁਰੂ ਪਾਤਿਸ਼ਾਹ ਮਾਲਕ ਬਣ ਗਿਆ, ਉਹਨਾਂ ਨੇ ਇਸ ਜੀਵ ਨੂੰ ਇਸ ਸੰਸਾਰ ਵਿਚੋਂ ਬੰਨੇ ਲਾ ਦਿੱਤਾ।

*ਕਬੀਰ ਬੈਸਨਉ ਕੀ ਕੂਕਰਿ ਭਲੀ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਈ ਬੈਸਨਉ ਤੋਂ ਭਾਵ ਪ੍ਰਮਾਤਮਾ ਜਨ ਪ੍ਰਮੇਸ਼ਰ ਦੇ ਪਿਆਰੇ ਭਗਤ ਜਨ, ਸੋ ਉਹਨਾਂ ਦੀ ਭਾਈ ਜਿਹੜੀ ਕੁੱਤੀ ਹੈ ਉਹ ਵੀ ਚੰਗੀ ਹੈ।

*ਸਾਕਤ ਕੀ ਬੁਰੀ ਮਾਇ ॥*

ਸਾਕਤ ਤੋਂ ਭਾਵ ਹੈ ਪਾਪੀ। ਜਿਹੜਾ ਰੱਬ ਦਾ ਖ਼ੌਫ਼ ਨਹੀਂ ਕਰਦਾ। ਸੋ ਬਾਬਾ ਕਬੀਰ ਜੀ ਨੇ ਬੜੇ ਕਰੜੇ ਸ਼ਬਦ ਕਹੇ ਹਨ। ਕਹਿੰਦੇ ਹਨ ਭਾਈ ਜਿਹੜਾ ਨਾਸਤਿਕ ਮਨੁੱਖ ਹੈ, ਜਿਹੜਾ ਸ਼ਕਤੀ ਦਾ ਪੁਜਾਰੀ ਹੈ, ਉਸਦੀ ਮਾਂ ਦੇ ਨਾਲੋਂ ਸੰਤ ਜਨਾਂ ਦੀ ਕੁੱਤੀ ਚੰਗੀ ਹੈ।

*ਓਹ ਨਿਤ ਸੁਨੈ ਹਰਿ ਨਾਮ ਜਸੁ*

ਬਾਬਾ ਕਬੀਰ ਜੀ ਤੁਸੀਂ ਤਾਂ ਬੜੇ ਮਹਾਂਪੁਰਸ਼ ਸੀ, ਬੜੇ ਕਰੜੇ ਸ਼ਬਦ ਕਹਿ ਦਿੱਤੇ ਹਨ। ਕਹਿਣ ਲੱਗੇ ਕਿ ਭਾਈ ਕੀ ਕਹਿਣੇ ਸਨ ਅਸੀਂ ਤਾਂ ਕਰਮ ਕਰਕੇ ਰਹਿਮ ਕਰਮ ਕਰਕੇ ਕੁੱਤੀ ਨੂੰ ਚੰਗਾ ਕਿਉਂ ਕਿਹਾ, ਕਿਉਂਕਿ ਉਹ ਰੋਜ਼ਾਨਾ ਉਹਨਾਂ ਗੁਰਮੁਖ ਪਿਆਰਿਆਂ ਦੀ ਰਸਨਾ ਤੋਂ ਪ੍ਰਮੇਸ਼ਰ ਦਾ ਨਾਮ ਸੁਣਦੀ ਹੈ।

*ਉਹ ਪਾਪ ਬਿਸਾਹਨ ਜਾਇ ॥ ੫੨ ॥*

ਅਤੇ ਭਾਈ, ਜਿਹੜੀ ਪਾਪੀ ਦੀ ਮਾਂ ਹੈ, ਉਹ ਆਪਣੇ ਨਿਕੰਮੇ ਪੁੱਤਰ ਦੇ ਨਾਲ ਮਿਲ ਕੇ ਪਾਪ ਦੀਆਂ ਗੱਲਾਂ ਕਰਦੀ ਹੈ, ਅਥਵਾ ਉਸਦੇ ਵਿਚ ਉਹਦਾ ਹਿੱਸਾ ਹੈ, ਉਹ ਵੀ ਭੈੜੀਆਂ ਵਿਚਾਰਾਂ ਵਿਚ ਹਿੱਸੇਦਾਰ ਹੋਣ ਕਰਕੇ ਮਾੜੀ ਹੈ। ਕੁੱਤੀ ਤਾਂ ਚੰਗੀ ਹੈ ਕਿ ਉਹ ਆਪਣੇ ਪ੍ਰਮੇਸ਼ਰ ਦੇ ਪਿਆਰਿਆਂ ਕੋਲੋਂ ਚੰਗੇ ਵਿਚਾਰ ਸੁਣਦੀ ਹੈ।

*ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥*

ਕਬੀਰ ਜੀ ਕਹਿੰਦੇ ਹਨ ਕਿ ਇਹੋ ਹਰਿਆਲਾ ਤਾਲ ਹੈ। ਇਹ ਜਗਤ ਇਕ ਐਸਾ ਸਰੋਵਰ ਹੈ, ਜਿਸਦੇ ਵਿਚ ਬੇਅੰਤ ਮਹਿਕ ਹੈ, ਭੋਗਾਂ ਦੀ ਹਰਿਆਵਲ ਸਮਝੋ।

*ਲਾਖ ਅਹੇਰੀ ਏਕੁ ਜੀਉ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ ! ਸਾਵਧਾਨ ਹੋ। ਸ਼ਿਕਾਰੀ ਇਕ ਵੀ ਹੋਵੇ ਤਾਂ ਖ਼ਤਰਾ ਹੁੰਦਾ ਹੈ ਜਾਨਵਰਾਂ ਨੂੰ। ਸੋ ਤੂੰ ਇਕ ਜੀਵ ਦੀ ਤਰ੍ਹਾਂ ਹੈਂ, ਤੈਨੂੰ ਕਈ ਮਾਰਨ ਵਾਲੇ ਸ਼ਿਕਾਰੀ ਹਨ "ਲਾਖ ਅਹੇਰੀ ਏਕੁ ਜੀਉ" ਜੀਵ ਇਕ ਹੈ, ਇਸਨੂੰ ਮਾਰਨ ਵਾਲੇ ਲੱਖਾਂ ਸ਼ਿਕਾਰੀ ਹਨ। ਗੁਰੂ ਪਿਆਰਿਓ ! ਕਦੇ ਆਸ਼ਾ ਆ ਗਈ, ਕਦੇ ਤ੍ਰਿਸ਼ਨਾ ਆ ਗਈ, ਕਦੇ ਕਾਮ ਦਾ ਫੁਰਨਾ ਆ ਗਿਆ, ਕਦੇ ਲੋਭ ਨੇ ਪ੍ਰਭਾਵ ਪਾ ਲਿਆ। ਸੋ ਜਿਵੇਂ ਸੰਤ ਬਾਬਾ ਜਰਨੈਲ ਸਿੰਘ ਖਾਲਸਾ ਆਮ ਕਰਕੇ ਧਾਰਨਾ ਲਾਇਆ ਕਰਦੇ ਸਨ – ਤੂੰ ਪੰਛੀ ਇਕੱਲਾ ਹੋਏ ਤੇਰੇ ਮਗਰ ਸ਼ਿਕਾਰੀ ਬਹੁਤੇ। ਐ ਮਨੁੱਖ ! ਇਕ ਇਕੱਲਾ ਪੰਛੀ ਹੈਂ, ਤੈਨੂੰ ਪਕੜਣ ਵਾਲੇ ਬਹੁਤ ਤੇਰੇ ਮਗਰ ਮਗਰ ਫਿਰਦੇ ਹਨ। ਜਿਵੇਂ ਭਗਤਾਂ ਦੀ ਰਸਨਾਂ ਵਿਚੋਂ ਸ਼ਬਦ ਆਉਂਦਾ ਹੈ –

*"ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥"*

ਸੋ ਇਸ ਪ੍ਰਕਾਰ ਭਾਈ ਜਿਹੜਾ ਇਹ ਜੀਵ ਹੈ ਸੋ ਇਹ ਇਕ ਹੈ, ਇਸਨੂੰ ਮਾਰਨ ਵਾਸਤੇ ਲੱਖਾਂ ਔਗੁਣ ਤੇ ਵਿਕਾਰ ਇਸਦੀ ਪੈਰਵਾਈ ਕਰ ਰਹੇ ਹਨ।

*ਕੇਤਾ ਬੰਚਉ ਕਾਲੁ ॥ ੫੩ ॥*

ਸੋ ਇਉਂ ਭਾਈ ਗੁਰਮੁਖ ਪਿਆਰਿਆ ! ਤੂੰ ਅਰਦਾਸ ਕਰ ਵਾਹਿਗੁਰੂ ਦੇ ਅੱਗੇ ਕਿ ਹੇ ਵਾਹਿਗੁਰੂ, ਭਲਾ ਮੈਂ ਕਿਵੇਂ ਬੱਚ ਸਕਦਾ ਹਾਂ। ਤੂੰ ਹੀ ਮੇਰੇ 'ਤੇ ਰਹਿਮਤ ਕਰ। ਅਸੀਂ ਗੁਰੂ ਗ੍ਰੰਥ

ਸੱਚੇ ਪਾਤਿਸ਼ਾਹ ਮਹਾਰਾਜ ਦੇ ਚਰਨਾਂ ਵਿਚ ਆ ਕੇ ਬੇਨਤੀ ਕਰਿਆ ਕਰੀਏ ਕਿ ਮਹਾਰਾਜ!

*"ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ॥"*

ਮਹਾਰਾਜ ਤੁਸੀਂ ਕੇਵਲ ਤੇ ਕੇਵਲ ਮੇਰਾ ਆਸਰਾ ਹੋ।

*ਕਬੀਰ ਗੰਗਾ ਤੀਰ ਜੁ ਘਰੁ ਕਰਹਿ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਭਾਵੇਂ ਕੋਈ ਗੰਗਾ ਦੇ ਕਿਨਾਰੇ 'ਤੇ ਆਪਣੀ ਕੋਠੀ ਪਾ ਲਵੇ, ਆਪਣਾ ਘਰ ਬਣਾ ਲਵੇ।

*ਪੀਵਹਿ ਨਿਰਮਲ ਨੀਰੁ॥*

ਸੋ ਜਿਸ ਗੰਗਾ ਦਾ ਪਾਣੀ ਬੜਾ ਪਵਿੱਤਰ ਹੈ, ਬੜਾ ਸ਼ੁੱਧ ਮੰਨਿਆ ਜਾਂਦਾ ਹੈ, ਉਹ ਸਾਫ਼ ਜਲ ਪੀਣਾ ਚਾਹੀਦਾ ਹੈ।

*ਬਿਨੁ ਹਰਿ ਭਗਤਿ ਨ ਮੁਕਤਿ ਹੋਇ*

ਇਉਂ ਭਾਈ ਹਰੀ ਦੇ ਭਜਨ ਤੋਂ ਬਿਨਾਂ ਮੁਕਤੀ ਨਹੀਂ।

*ਇਉ ਕਹਿ ਰਮੇ ਕਬੀਰ॥ ੫੪॥*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਉਸ ਭਗਵਾਨ ਦੇ ਵਿਚ ਰਮਿਆ ਮਿਲਿਆ ਹੋਇਆ ਹਾਂ, ਅਥਵਾ ਫੇਰ ਪੜ੍ਹੋ।

*ਕਬੀਰ ਗੰਗਾ ਤੀਰ ਜੁ ਘਰੁ ਕਰਹਿ*

ਸੋ ਗੰਗਾ ਤੀਰ ਤੋਂ ਭਾਵ ਹੈ ਭਾਵੇਂ ਗੁਰਮੁਖੋ! ਗੁਰਦੁਆਰੇ ਦੇ ਕੋਲ ਘਰ ਹੋਵੇ, ਭਾਵੇਂ ਮਸਜਿਦ ਦੇ ਕੋਲ ਘਰ ਹੋਵੇ, ਭਾਵੇਂ ਮੰਦਿਰ ਦੇ ਕੋਲ ਘਰ ਹੋਵੇ।

*ਪੀਵਹਿ ਨਿਰਮਲ ਨੀਰੁ॥*

ਫਿਰ ਵੀ ਪਾਣੀ ਪੁਣ ਕੇ ਰੱਖੋ, ਸੁਚਮ ਬੜੀ ਕਰੋ। ਸੋ ਇਸਨੂੰ ਹੱਥ ਲੱਗਾ ਮੈਂ ਇਹ ਨਹੀਂ ਪੀਣਾ। ਇਹ ਜੂਠਾ ਹੈ, ਇਹ ਇਸ ਤਰ੍ਹਾਂ ਦਾ ਹੈ।

*ਬਿਨੁ ਹਰਿ ਭਗਤਿ ਨ ਮੁਕਤਿ ਹੋਇ*

ਪਰ ਹਰੀ ਦੀ ਭਗਤੀ ਤੋਂ ਬਿਨਾਂ ਮੁਕਤ ਨਹੀਂ ਹੋਇਆ ਜਾਣਾ।

*ਇਉ ਕਹਿ ਰਮੇ ਕਬੀਰ॥ ੫੪॥*

ਸੋ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਰਾਮ ਦਾ ਨਾਮ ਲੈਂਦਾ ਹਾਂ।

*ਕਬੀਰ ਮਨੁ ਨਿਰਮਲੁ ਭਇਆ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਹੁਣ ਸਾਡੇ 'ਤੇ ਗੁਰੂ ਨੇ ਮੇਹਰ ਕੀਤੀ ਹੈ ਤੇ ਸਾਡਾ ਮਨ ਸ਼ੁੱਧ ਹੋ ਗਿਆ।

*ਜੈਸਾ ਗੰਗਾ ਨੀਰੁ ॥*

ਜਿਵੇਂ ਗੰਗਾ ਦਾ ਪਵਿੱਤਰ ਜਲ ਹੈ, ਸਾਫ਼ ਜਲ ਹੈ।

*ਪਾਛੈ ਲਾਗੋ ਹਰਿ ਫਿਰੈ*

ਜੇ ਗੁਰੂ ਪਿਆਰਿਉ ਗੰਗਾ ਦੀ ਤਰ੍ਹਾਂ ਮਨ ਸ਼ੁੱਧ ਹੋ ਗਿਆ ਤਾਂ ਕਹਿੰਦੇ ਹਨ ਕਿ ਲੋਕੀਂ ਤਾਂ ਵਾਹਿਗੁਰੂ ਦੇ ਮਗਰ ਮਗਰ ਫਿਰਦੇ ਹਨ ਪਰੰਤੂ ਵਾਹਿਗੁਰੂ ਮੈਨੂੰ ਅਵਾਜ਼ਾਂ ਮਾਰਦਾ ਹੈ। ਕਿਵੇਂ ਮਾਰਦਾ ਹੈ -

*ਕਹਤ ਕਬੀਰ ਕਬੀਰ ॥ ੫੫ ॥*

'ਕਹਤ ਕਬੀਰ ਕਬੀਰ'। ਪਹਿਲੇ ਕਬੀਰ ਤੋਂ ਭਾਵ ਇਹ ਹੈ - ਕਬੀਰ ਨਾਮ ਹੈ ਰੱਬ ਦਾ, ਜਿਹੜਾ ਸਾਰਿਆਂ ਤੋਂ ਵੱਡਾ ਹੈ, ਜਿਵੇਂ ਮੁਸਲਮਾਨ ਭਰਾ ਕਹਿੰਦੇ ਅੱਲਾਹ ਹੂ ਅਕਬਰ। ਅਕਬਰ ਤੋਂ ਭਾਵ ਹੁੰਦਾ ਹੈ ਵੱਡਾ। ਕਬੀਰ ਤੋਂ ਭਾਵ ਵੀ ਵੱਡਾ ਹੈ। ਉਹ ਸਾਰਿਆਂ ਤੋਂ ਜਿਹੜਾ ਵੱਡਾ ਪ੍ਰਮੇਸ਼ਰ ਹੈ ਹੁਣ ਮੈਨੂੰ ਕਹਿੰਦਾ ਹੈ - ਕਬੀਰ ਆ ਮੇਰੇ ਕੋਲ ਆ। ਉਹ ਵੱਡਾ ਪ੍ਰਮੇਸ਼ਰ ਅਕਾਲ ਪੁਰਖ ਉਹ ਵੀ ਮੈਨੂੰ ਅਵਾਜ਼ਾਂ ਮਾਰਦਾ ਹੈ। ਵਾਹਿਗੁਰੂ ਮੇਰੇ ਮਗਰ ਮਗਰ ਤੁਰਿਆ ਫਿਰਦਾ ਹੈ ਜਿਵੇਂ ਮਾਂ ਬੱਚੇ ਨੂੰ ਅਵਾਜ਼ਾਂ ਮਾਰਦੀ ਹੈ।

*ਕਬੀਰ ਹਰਦੀ ਪੀਅਰੀ*

ਭਗਤ ਜਨ ਆਪਾ ਭਾਵ ਤਿਆਗਣ ਦੀ ਪ੍ਰੇਰਨਾ ਦੇਂਦੇ ਹਨ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਹਲਦੀ ਦਾ ਰੰਗ ਪੀਲਾ ਹੈ।

*ਚੂੰਨਾਂ ਊਜਲ ਭਾਇ ॥*

ਜਿਵੇਂ ਚੂੰਨਾ ਊਜਲ ਚਿੱਟੀ ਭਾ ਮਾਰਦਾ ਹੈ।

*ਰਾਮ ਸਨੇਹੀ ਤਉ ਮਿਲੈ*

ਰੱਬ ਦੇ ਪਿਆਰਿਆ ! ਤਾਂ ਹੀ ਮਿਲ ਸਕਦਾ ਹੈ। ਕਿਵੇਂ ਮਿਲੇਗਾ ?

*ਦੋਨਉ ਬਰਨ ਗਵਾਇ ॥ ੫੬ ॥*

ਜੇਕਰ ਦੋਵੇਂ ਆਪਣੇ ਰੰਗਾਂ ਨੂੰ ਗਵਾਉਂਦੇ ਹਨ ਤਾਂ ਹੀ ਇਕ-ਮਿਕ ਹੁੰਦੇ ਹਨ। ਸੋ ਇਸਨੂੰ ਫੇਰ ਪੜ੍ਹਨਾ ਕਰੋ-

*ਕਬੀਰ ਹਰਦੀ ਪੀਅਰੀ*

ਸੋ ਇਸ ਪ੍ਰਕਾਰ ਗੁਰਮੁਖ ਪਿਆਰਿਆ ! ਤੂੰ ਹੈਂ ਹਲਦੀ ਦੀ ਤਰ੍ਹਾਂ ਪੀਲਾ, ਢਿੱਲਾ। ਉਹ ਜਿਹੜਾ ਅਕਾਲ ਪੁਰਖ ਹੈ ਉਹ ਚੂਨੇ ਦੀ ਤਰ੍ਹਾਂ ਉੱਜਲ ਹੈ, ਚਿੱਟਾ ਹੈ, ਉਸਦੇ ਵਿਚ ਇਕ-ਮਿਕ ਹੋ ਜਾ।

*ਰਾਮ ਸਨੇਹੀ ਤਉ ਮਿਲੈ*

ਗੁਰਮੁਖ ਪਿਆਰਿਆ ! ਜੇਕਰ ਤੂੰ ਸਨੇਹ ਕਰੇਂ ਰਾਮ ਨਾਲ ਤਾਂ ਮਿਲੇਗਾ ਤੈਨੂੰ।

*ਦੋਨਉ ਬਰਨ ਗਵਾਇ ॥ ੫੬ ॥*

ਫੇਰ ਗੁਰਮੁਖ ਪਿਆਰਿਆ ! ਜਦੋਂ ਜੀਵ-ਇਸਤਰੀ ਇਕ-ਮਿਕ ਹੋ ਗਈ ਤਾਂ ਫੇਰ ਤੇਰੇ ਵਿਚ ਤੇ ਭਗਵਾਨ ਵਿਚ ਭੇਦ ਨਹੀਂ ਰਹੇਗਾ।

*ਕਬੀਰ ਹਰਦੀ ਪੀਰਤਨੁ ਹਰੈ*

'ਕਬੀਰ ਹਰਦੀ ਪੀਰਤਨੁ ਹਰੈ'। ਹਲਦੀ ਆਪਣਾ ਪੀਲਾ-ਪਨ ਗਵਾ ਦੇਂਦੀ ਹੈ।

*ਚੂਨ ਚਿਹਨੁ ਨ ਰਹਾਇ ॥*

ਚੂਨੇ ਦਾ ਚਿੰਨ੍ਹ ਹੈ ਚਿੱਟਾ, ਉਸ ਦਾ ਚਿੱਟਾ ਰੰਗ ਨਹੀਂ ਰਹਿੰਦਾ।

*ਬਲਿਹਾਰੀ ਇਹ ਪ੍ਰੀਤਿ ਕਉ*

ਬਾਬਾ ਕਬੀਰ ਜੀ ਇਹੋ ਜਿਹੇ ਗੁਰਮੁਖ ਪਿਆਰਿਆਂ ਤੋਂ ਸਦਕੇ ਜਾਂਦੇ ਹਨ ਜਿਨ੍ਹਾਂ ਨੇ ਆਪਣਾ ਆਪਾ ਤਿਆਗ ਦਿੱਤਾ ਹੈ।

*ਜਿਹ ਜਾਤਿ ਬਰਨੁ ਕੁਲੁ ਜਾਇ ॥ ੫੭ ॥*

ਜਿਨ੍ਹਾਂ ਨੇ ਜਾਤ ਬਰਨੁ ਤੇ ਆਪਣੇ ਕੁਲ ਨੂੰ ਗਵਾ ਦਿੱਤਾ ਹੈ। ਗੁਰਮੁਖ ਪਿਆਰਿਉ ! ਆਪਾਂ ਅਜੇ ਤੱਕ ਇਹ ਗੱਲਾਂ ਛੱਡੀਆਂ ਨਹੀਂ ਹਨ - ਇਹ ਗੁਰਦੁਆਰਾ ਦੁਆਬੀਆਂ ਦਾ ਹੈ, ਇਹ ਗੁਰਦੁਆਰਾ ਰਾਮਗੜ੍ਹੀਆਂ ਦਾ ਹੈ, ਇਹ ਗੁਰਦੁਆਰਾ ਮਝੈਲਾਂ ਦਾ ਹੈ, ਇਹ ਗੁਰਦੁਆਰਾ ਮਲਵਈਆਂ ਦਾ ਹੈ, ਇਹ ਬਿਲਕੁਲ ਗੁਰਮਤਿ ਵਿਰੋਧੀ ਗੱਲਾਂ ਹਨ। ਗੁਰਮੁਖ ਪਿਆਰਿਉ ! ਗੁਰਦੁਆਰੇ ਕੇਵਲ ਗੁਰੂ ਦੇ ਹਨ ਅਤੇ ਅਸੀਂ ਗੁਰੂ ਕੇ ਸਿੱਖ ਹਾਂ। ਗੁਰਦੁਆਰੇ ਉੱਤੇ ਸਾਡੀ ਕੋਈ ਮਲਕੀਅਤ ਨਹੀਂ। ਗੁਰਦੁਆਰੇ ਦਾ ਮਾਲਕ ਗੁਰੂ ਹੈ। ਕਿਤੇ ਰਾਮਗੜ੍ਹੀਆਂ ਨੇ ਆਪਣਾ ਲੇਬਲ ਲਾਇਆ ਹੋਇਆ ਹੈ, ਕਿਤੇ ਜੱਟਾਂ ਨੇ ਲਾ ਲਿਆ ਹੈ। ਜੇਕਰ ਅਸੀਂ ਇਲਾਕਾ-ਪ੍ਰਸਤੀ ਵਿਚ ਆ ਗਏ ਤਾਂ ਗੁਰੂ ਦੀ ਮੇਹਰ ਤੋਂ ਵਾਂਝੇ ਰਹਿ ਜਾਵਾਂਗੇ। ਗੁਰਦੁਆਰੇ ਵਿਚ ਕੇਵਲ ਤੇ ਕੇਵਲ ਗੁਰੂ ਦਾ ਕਬਜ਼ਾ ਚਾਹੀਦਾ ਹੈ। ਗੁਰਦੁਆਰੇ ਤੋਂ ਭਾਵ ਹੈ ਗੁਰੂ ਦਾ ਘਰ, ਪਰੰਤੂ ਬਦਕਿਸਮਤੀ ਨਾਲ ਅਸਾਂ ਗੁਰਦੁਆਰਿਆਂ 'ਤੇ ਵੀ ਮੋਹਰਾਂ ਲਾ ਦਿੱਤੀਆਂ ਹਨ। ਅਸੀਂ ਗੁਰਦੁਆਰਿਆਂ ਦੇ ਕਬਜ਼ਿਆਂ 'ਤੇ ਵੀ ਝਗੜਾ ਕਰਨ ਲੱਗ ਪਏ ਹਾਂ। ਗੁਰੂ ਪਿਆਰਿਉ ! ਸਾਡੇ ਗੁਰੂ ਦਾ ਤਾਂ ਮਿਸ਼ਨ ਹੋਰ ਸੀ ਤੇ ਅਸੀਂ ਮਿਸ਼ਨ ਨੂੰ ਗ਼ਲਤ ਪਾਸੇ ਵੱਲ ਲੈ ਜਾ ਰਹੇ ਹਾਂ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਵਾਰਾਂ ਵਿਚ ਲਿਖਿਆ ਹੈ -

*"ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।"*

ਮੇਰੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਦਾ ਮਿਸ਼ਨ ਸੀ ਕਿ ਜਿੰਨੇ ਸਿੱਖਾਂ ਦੇ ਘਰ ਹਨ, ਸਾਰੇ ਧਰਮਸ਼ਾਲਾ ਬਣ ਜਾਣ। ਜਿਥੇ ਗਊਆਂ ਰਹਿੰਦੀਆਂ ਹਨ, ਉਸਨੂੰ ਗਊਸ਼ਾਲਾ ਕਹਿੰਦੇ ਹਨ। ਜਿੱਥੇ ਬੱਚੇ ਪੜ੍ਹਦੇ ਹਨ, ਉਸਨੂੰ ਕਹਿੰਦੇ ਹਨ ਪਾਠਸ਼ਾਲਾ। ਜਿਥੇ ਧਰਮ ਦੀ ਗੱਲ ਚੱਲੇ, ਉਸ ਨੂੰ ਕਹਿੰਦੇ ਹਨ ਧਰਮਸ਼ਾਲਾ। ਸੋ ਸਾਡੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਦਾ ਮਿਸ਼ਨ ਸੀ

ਕਿ ਹਰ ਸਿੱਖ ਦੇ ਘਰ ਧਰਮ ਦੀ ਗੱਲ ਚੱਲੇ, ਪਰੰਤੂ ਬਦਕਿਸਮਤੀ ਹੈ ਕਿ ਅਸੀਂ ਧਰਮ ਅਸਥਾਨਾਂ ਵਿਚ ਵੀ ਦੁਨੀਆਂਦਾਰੀ ਦੀਆਂ ਗੱਲਾਂ ਲੈ ਆਏ ਹਾਂ। ਸੋ ਇਉਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਤਾਂ ਉਹਨਾਂ ਗੁਰਮੁਖ ਪਿਆਰਿਆਂ ਤੋਂ ਸਦਕੇ ਜਾਂਦਾ ਹਾਂ ਜਿਹਨਾਂ ਨੇ ਆਪਣੀ ਜਾਤ ਬਰਨ ਤੇ ਕੁਲ ਖ਼ਾਨਦਾਨ ਨੂੰ ਤਿਆਗ ਦਿੱਤਾ ਹੈ। ਸਾਡੇ ਵਿਚ ਕਈ ਤਰ੍ਹਾਂ ਦੀ ਇਲਾਕਾ-ਪ੍ਰਸਤੀ ਹੈ। ਇਹ ਸਾਡੇ ਇਲਾਕੇ ਦਾ ਬੰਦਾ ਹੈ, ਇਹ ਸਾਡੀ ਗੋਤ ਦਾ ਬੰਦਾ ਹੈ। ਇਹ ਬਿਲਕੁਲ ਮਾੜੀ ਗੱਲ ਹੈ। ਸਾਨੂੰ ਤਾਂ ਗੁਰੂ ਦਾ ਹੁਕਮ ਹੈ -

*"ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥"*

ਸਾਡੇ ਗੁਰਦੇਵ ਨੇ ਸਾਨੂੰ ਇਕ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਹੈ ਅਤੇ ਸਾਡੇ ਵਿਚੋਂ ਜਾਤਾਂ ਪਾਤਾਂ ਕੱਢੀਆਂ, ਪਰ ਅਜੇ ਤੱਕ ਅਸੀਂ ਇਹਨਾਂ ਜਾਤਾਂ ਪਾਤਾਂ ਵਿਚ ਫਸੇ ਹੋਏ ਹਾਂ। ਸੋ ਇਉਂ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜਿਨ੍ਹਾਂ ਗੁਰਮੁਖ ਪਿਆਰਿਆਂ ਦੀ ਇਹ ਅਵਸਥਾ ਬਣ ਗਈ ਹੈ ਕਿ ਉਹ ਜਾਤਾਂ ਤੇ ਵਰਨਾਂ ਤੋਂ ਉਪਰ ਚਲੇ ਗਏ ਹਨ, ਅਸੀਂ ਉਹਨਾਂ ਤੋਂ ਸਦਕੇ ਜਾਂਦੇ ਹਾਂ, ਕੁਰਬਾਨ ਜਾਂਦੇ ਹਾਂ।

*ਕਬੀਰ ਮੁਕਤਿ ਦੁਆਰਾ ਸੰਕੁਰਾ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੁਕਤੀ ਦਾ ਇਹ ਰਸਤਾ ਬੜਾ ਭੀੜਾ ਹੈ, ਬੜਾ ਤੰਗ ਹੈ।

*ਰਾਈ ਦਸਏਂ ਭਾਇ॥*

ਬਾਬਾ ਜੀ, ਕਿੰਨਾ ਕੁ ਬਰੀਕ ਹੈ ? ਸਾਰਿਆਂ ਤੋਂ ਬਰੀਕ। ਆਪਾਂ ਪੰਜਾਬੀ ਵਿਚ ਕਹਿੰਦੇ ਹਾਂ ਕਿ ਉਥੇ ਰਾਈ ਜਿੰਨਾ ਥਾਂ ਨਹੀਂ, ਪਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ ! ਉਹ ਰਾਹ ਰਾਈ ਤੋਂ ਵੀ ਬਰੀਕ ਹੈ, ਦਸਵਾਂ ਹਿੱਸਾ ਹੈ, ਬਹੁਤ ਬਰੀਕ ਹੈ।

*ਮਨੁ ਤਉ ਮੈਗਲੁ ਹੋਇ*

ਲੰਘਣਾ ਬੜਾ ਔਖਾ ਹੈ। ਕਿਉਂ ਕਬੀਰ ਜੀ, ਕਿਵੇਂ ਲੰਘ ਸਕਦਾ ਹਾਂ ? ਬਾਬਾ ਕਬੀਰ ਜੀ ਕਹਿੰਦੇ ਹਨ ਕਿ ਤੇਰਾ ਮਨ ਤਾਂ ਹਾਥੀ ਬਣਿਆ ਪਿਆ ਹੈ। ਹੁਣ ਕਿਥੇ ਏਨੀ ਬਰੀਕ ਰਾਈ ਤੇ ਉਹਦਾ ਵੀ ਦਸਵਾਂ ਹਿੱਸਾ ਤੇ ਕਿਥੇ ਗੁਰੂ ਪਿਆਰਿਉ ਹਾਥੀ, ਇਹ ਬਿਲਕੁਲ ਅਸੰਭਵ ਗੱਲ ਹੈ। ਸੋ ਇਉਂ ਕਹਿੰਦੇ ਹਨ ਕਿ ਤੇਰਾ ਮਨ ਤਾਂ ਹਾਥੀ ਦੀ ਤਰ੍ਹਾਂ ਵੱਡਾ ਹੈ, ਆਕੜਿਆ ਪਿਆ ਹੈ।

*ਰਹਿਓ ਨਿਕਸੋ ਕਿਉ ਕੈ ਜਾਇ ॥ ੫੮ ॥*

ਤੂੰ ਭਲਾ ਇਹਦੇ ਵਿਚੋਂ ਕਿਵੇਂ ਨਿਕਲੇਂਗਾ ? ਸੋ ਗੁਰਮੁਖ ਪਿਆਰਿਉ ! ਇਹਦੇ ਸਬੰਧ ਵਿਚ ਧੰਨ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਇਹ ਵਿਚਾਰ ਦਿੱਤਾ ਹੈ ਤੇ ਕਿਹਾ ਹੈ ਕਿ ਜੇਕਰ ਗੁਰੂ ਨਾਨਕ ਦੇ ਘਰ ਵਿਚ ਆ ਕੇ ਮਾਯੂਸ ਹੋ ਕੇ ਚਲਾ ਗਿਆ ਤਾਂ ਇਹ ਠੀਕ ਨਹੀਂ।

ਸੋ ਹੌਂਸਲਾ ਕਰ ਤੇ ਘਬਰਾ ਨਾ। ਗੁਰੂ ਅਮਰਦਾਸ ਜੀ ਨੇ ਹੌਂਸਲਾ ਦਿੱਤਾ ਹੈ –

*"ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥*
*ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥*
*ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥*

ਤੂੰ ਘਬਰਾ ਨਾ ਕਿਉਂਕਿ ਉਪਰ ਕਿਹਾ ਹੈ, ਬਾਬਾ ਕਬੀਰ ਜੀ ਨੇ ਕਿ ਤੇਰਾ ਮਨ ਹਾਥੀ ਵਰਗਾ ਬਣ ਗਿਆ ਹੈ, ਬੜਾ ਤਗੜਾ ਹੈ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕੋਈ ਗੱਲ ਨਹੀਂ ਆਪਣੇ ਮਨ ਨੂੰ ਛੋਟਾ ਕਰ ਲਵਾਂਗੇ, ਇਹ ਨਿੱਕਾ ਹੋ ਜਾਏਗਾ। ਕਿਵੇਂ ਹੋਏਗਾ ? ਗੁਰੂ ਅਮਰਦਾਸ ਮਹਾਰਾਜ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ !

ਗੁਰੂ ਨੂੰ ਮਿਲ –

*ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥*
*ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥ ੨॥"*

*ਕਬੀਰ ਐਸਾ ਸਤਿਗੁਰੁ ਜੇ ਮਿਲੈ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਜੇ ਇਹੋ ਜਿਹਾ ਸੱਚਾ ਗੁਰੂ ਮਿਲ ਜਾਵੇ ਤਾਂ

*ਤੁਠਾ ਕਰੇ ਪਸਾਉ ॥*

ਸਤਿਗੁਰੂ ਮਹਾਰਾਜ ਤਰੁੱਠ ਕੇ, ਖ਼ੁਸ਼ ਹੋ ਕੇ ਰਹਿਮਤ ਕਰ ਦੇਣ,

*ਮੁਕਤਿ ਦੁਆਰਾ ਮੋਕਲਾ*

ਫੇਰ ਤਾਂ ਗੁਰਮੁਖ ਪਿਆਰਿਉ ! ਮੁਕਤੀ ਦਾ ਰਸਤਾ ਬਿਲਕੁਲ ਖੁਲ੍ਹਾ ਹੋ ਜਾਏਗਾ, ਮੋਕਲਾ ਖੁਲ੍ਹੇ ਨੂੰ ਕਹਿੰਦੇ ਹਨ।

*ਸਹਜੇ ਆਵਉ ਜਾਉ ॥ ੫੯॥*

ਫੇਰ ਤਾਂ ਗੁਰਮੁਖ ਪਿਆਰਿਆ ! ਜਿਥੇ ਤੇਰੀ ਮਰਜ਼ੀ ਆ, ਜਿਥੇ ਤੇਰੀ ਮਰਜ਼ੀ ਜਾ, ਤੈਨੂੰ ਕਿਸੇ ਪ੍ਰਕਾਰ ਦੀ ਕੋਈ ਪਾਬੰਦੀ ਨਹੀਂ।

*ਕਬੀਰ ਨਾ ਮੁੋਹਿ ਛਾਨਿ ਨ ਛਾਪਰੀ ਨਾ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੇਰੇ ਪਾਸ ਨਾ ਤਾਂ ਕੋਈ ਛੰਨ ਹੈ ਤੇ ਨਾ ਛਪਰੀ ਹੈ।

*ਮੁੋਹਿ ਘਰੁ ਨਹੀ ਗਾਉ ॥*

ਨਾ ਮੇਰਾ ਘਰ ਹੈ ਤੇ ਨਾ ਮੇਰਾ ਪਿੰਡ ਹੈ।

*ਮਤ ਹਰਿ ਪੂਛੈ ਕਉਨੁ ਹੈ*

ਜੇਕਰ ਹਰੀ ਪੁੱਛ ਲਵੇ ਕਿ ਤੂੰ ਕੌਣ ਹੈਂ ?

*ਮੇਰੇ ਜਾਤਿ ਨ ਨਾਉ ॥੬੦ ॥*

ਤਾਂ ਨਾ ਕੋਈ ਮੇਰੀ ਜਾਤ ਹੈ, ਨਾ ਕੋਈ ਮੇਰਾ ਨਾਉਂ ਹੈ। ਇਹ ਬਾਬਾ ਕਬੀਰ ਜੀ ਨੇ ਦ੍ਰਿਸ਼ਟਾਂਤ ਵਰਤਿਆ ਹੈ। ਕਿਉਂਕਿ ਇਹ ਜਿਹੜੀ ਛੱਪੜੀ ਹੈ, ਇਹ ਵੀ 'ਮੈਂ' ਵਾਲੀ ਹੈ ਕਿ ਮੈਂ ਇਸ ਛਪਰ ਦਾ ਮਾਲਕ ਹਾਂ, ਇਹ ਮੇਰਾ ਪਿੰਡ ਹੈ, ਇਹ ਮੇਰਾ ਘਰ ਹੈ। ਬਾਬਾ ਕਬੀਰ ਜੀ ਆਪਣੇ ਆਪ ਨੂੰ ਤਿਆਗਣ ਦਾ ਇਸ਼ਾਰਾ ਕਰਦੇ ਹਨ।

*ਕਬੀਰ ਮੁਹਿ ਮਰਨੇ ਕਾ ਚਾਉ ਹੈ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਨੂੰ ਮਰਨ ਦਾ ਚਾਅ ਹੈ, ਕਿਵੇਂ ਮਰੀਏ?

*ਮਰਉ ਤ ਹਰਿ ਕੈ ਦੁਆਰ ॥*

ਗੁਰਮੁਖ ਪਿਆਰਿਆ! ਮਰਨਾ ਕਿਹੜਾ ਹੈ? ਜਿਹੜਾ ਹਰੀ ਦੇ ਦੁਆਰੇ ਮਰਨਾ, ਜਿਹੜਾ ਵਾਹਿਗੁਰੂ ਦੇ ਨਾਮ 'ਤੇ ਆਪਣੀ ਕੁਰਬਾਨੀ ਦੇਣੀ ਜਿਵੇਂ ਸਾਡੇ ਵਡੇਰਿਆਂ ਨੇ ਸਤਿਗੁਰੂ ਜੀ ਦੀ ਸਿੱਖੀ ਨੂੰ ਕਾਇਮ ਰੱਖਣ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ। ਆਪਾਂ ਇਤਿਹਾਸ ਵਿਚ ਪੜ੍ਹਦੇ ਹਾਂ ਕਿ ਕਿਵੇਂ ਪੱਟੀ ਦੀ ਜੇਲ੍ਹ ਦੇ ਵਿਚ ਮੀਰ ਮੰਨੂੰ ਦੇ ਸਮੇਂ ਸਾਡੀਆਂ ਮਾਈਆਂ ਤੇ ਭੈਣਾਂ ਨੇ ਸਵਾ ਸਵਾ ਮਣ ਪੀਸਨੇ ਪੀਸੇ, ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ ਗਲ੍ਹਾਂ ਵਿਚ ਹਾਰ ਪੁਵਾਏ ਅਤੇ ਅੱਜ ਵੀ ਅਸੀਂ ਉਹਨਾਂ ਬੀਬੀਆਂ ਤੇ ਬੱਚਿਆਂ ਦੀ ਕਮਾਈ ਨੂੰ ਚੇਤੇ ਕਰਕੇ ਕਹਿੰਦੇ ਹਾਂ ਕਿ ਉਹਨਾਂ ਨੇ ਹਰੀ ਦੇ ਦਵਾਰੇ ਨੂੰ ਪਹਿਲ ਦਿੱਤੀ, ਉਹਨਾਂ ਨੇ ਗੁਰੂ ਦੇ ਹੁਕਮ ਨੂੰ ਪਹਿਲ ਦਿੱਤੀ। ਸੋ ਇਸ ਪ੍ਰਕਾਰ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਚਾਅ ਹੈ ਕਿ ਮੈਂ ਗੁਰੂ ਦੇ ਲੇਖੇ ਲੱਗਾਂ, ਮੇਰਾ ਤਨ ਗੁਰੂ ਦੇ ਲੇਖੇ ਲੱਗੇ।

*ਮਤ ਹਰਿ ਪੂਛੈ ਕਉਨੁ ਹੈ*

ਮਤਾਂ ਕਿਤੇ ਹਰੀ ਮੈਨੂੰ ਪੁੱਛ ਨਾ ਲਵੇ ਕਿ ਤੂੰ ਕੌਣ ਹੈਂ?

*ਪਰਾ ਹਮਾਰੈ ਬਾਰ ॥੬੧ ॥*

ਕੀ ਪਤਾ ਕਦੋਂ ਵਾਹਿਗੁਰੂ ਮੈਨੂੰ ਪੁੱਛ ਲਵੇ ਇਹ ਭਾਈ ਮੇਰੇ ਬੂਹੇ 'ਤੇ ਕੌਣ ਪਿਆ ਹੈ? ਬਾਬੇ ਕਬੀਰ ਜੀ ਦਾ ਆਪਾਂ ਇਤਿਹਾਸ ਪੜ੍ਹਦੇ ਹਾਂ। ਉਹਨਾਂ ਨਾਲ ਇਸੇ ਤਰ੍ਹਾਂ ਦੀ ਘਟਨਾ ਵਾਪਰੀ। ਬਾਬਾ ਕਬੀਰ ਜੀ ਦੇ ਗੁਰੂ ਰਾਮਾਨੰਦ ਸਨ। ਜਦੋਂ ਇਹ ਬਾਬਾ ਰਾਮਾਨੰਦ ਦੇ ਕੋਲ ਗਏ ਤੇ ਕਹਿਣ ਲੱਗੇ ਜੀ ਕਿਰਪਾ ਕਰਕੇ ਗੁਰਮੰਤਰ ਦਿਉ ਤਾਂ ਰਾਮਾਨੰਦ ਕਹਿਣ ਲੱਗੇ – ਭਾਈ ਤੇਰੀ ਜਾਤ ਨੀਵੀਂ ਹੈ, ਤੈਨੂੰ ਗੁਰੂ ਮੰਤਰ ਨਹੀ ਮਿਲ ਸਕਦਾ। ਪਰ ਇਹਨਾਂ ਨੇ ਨਿਸ਼ਚਾ ਕਰ ਲਿਆ ਕਿ ਮੈਂ ਇਹਨਾਂ ਨੂੰ ਗੁਰੂ ਧਾਰਨਾ ਹੀ ਹੈ। ਰਾਮਾਨੰਦ ਜੀ ਸਵੇਰੇ ਅੰਮ੍ਰਿਤ ਵੇਲੇ ਗੰਗਾ 'ਤੇ ਇਸ਼ਨਾਨ ਕਰਨ ਜਾਇਆ ਕਰਦੇ ਸਨ, ਤਾਂ ਬਾਬਾ ਕਬੀਰ ਜੀ ਪੌੜੀਆਂ ਵਿਚ ਜਾ ਕਰਕੇ ਲੰਮੇ ਪੈ ਗਏ। ਜਿਸ ਵੇਲੇ ਤੜਕੇ ਅੰਮ੍ਰਿਤ ਵੇਲੇ ਬਾਬਾ ਰਾਮਾਨੰਦ ਜੀ ਇਸ਼ਨਾਨ ਕਰਨ ਗਏ ਤਾਂ ਉਹਨਾਂ ਦੇ ਪੈਰ ਨੂੰ ਠੋਕਰ ਲੱਗੀ। ਕਬੀਰ ਜੀ ਲੰਮੇ ਪਏ ਸਨ। ਕਿਉਂਕਿ ਰੱਬ ਦੇ

ਪਿਆਰਿਆਂ ਦੇ ਮੂੰਹ ਵਿਚੋਂ ਹਮੇਸ਼ਾਂ ਚੰਗੀ ਗੱਲ ਨਿਕਲਦੀ ਹੈ। ਠੁੱਡਾ ਵੱਜਾ ਤਾਂ ਕਹਿਣ ਲੱਗੇ - ਰਾਮ ਕੇ ਰਾਮ ਕਹੋ ਤੇ ਬਾਬਾ ਕਬੀਰ ਜੀ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਗੁਰੂ ਨੇ ਨਾਮ ਦੇ ਦਿੱਤਾ ਹੈ ਅਤੇ ਉਹਦੀ ਕਮਾਈ ਕੀਤੀ। ਗੁਰਮੁਖ ਪਿਆਰਿਉ ! ਰਾਮਾ ਨੰਦ ਦੇ ਚੇਲਿਆਂ ਨੂੰ ਕੋਈ ਨਹੀਂ ਜਾਣਦਾ, ਪਰ ਬਾਬੇ ਕਬੀਰ ਦਾ ਨਾਮ ਉਜਾਗਰ ਹੋ ਗਿਆ। ਇਸ ਗੱਲ ਦਾ ਜ਼ਿਕਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ-

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।*
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।*
*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*

*ਕਬੀਰ ਨਾ ਹਮ ਕੀਆ ਨ ਕਰਹਿਗੇ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਪਿੱਛੇ ਕੁਝ ਨਹੀਂ ਕੀਤਾ ਤੇ ਨਾ ਮੈਂ ਅੱਗੇ ਕੁਝ ਕਰਨ ਦੀ ਸਮਰੱਥਾ ਰੱਖਦਾ ਹਾਂ।

*ਨਾ ਕਰਿ ਸਕੈ ਸਰੀਰੁ ॥*

ਭਾਈ, ਮੇਰਾ ਸਰੀਰ ਏਨੇ ਜੋਗਾ ਨਹੀਂ। ਕਈ ਬੜਾ ਮਾਣ ਕਰਦੇ ਹਨ ਮੈਂ ਬੜਾ ਤਕੜਾ ਹਾਂ, ਮੈਂ ਤਾਂ ਅੱਠ ਅੱਠ ਘੰਟੇ ਬਾਣੀ ਪੜ੍ਹ ਸਕਦਾ ਹਾਂ, ਪਰ ਮੇਰੇ ਸਰੀਰ ਵਿਚ ਏਨਾ ਬਲ ਨਹੀਂ।

*ਕਿਆ ਜਾਨਉ ਕਿਛੁ ਹਰਿ ਕੀਆ*

ਜੋ ਕੁਝ ਕੀਤਾ ਹੈ ਵਾਹਿਗੁਰੂ ਨੇ ਕੀਤਾ ਹੈ। ਭਗਵਾਨ ਨੇ ਕੀਤਾ ਹੈ।

*ਭਇਓ ਕਬੀਰੁ ਕਬੀਰੁ ॥ ੬੨ ॥*

ਉਹ ਵੀ ਮੇਹਰ ਦੇ ਨਾਲ ਥਾਂ ਥਾਂ 'ਤੇ ਮੈਨੂੰ ਕਹਿੰਦੇ ਹਨ ਕਿ ਕਬੀਰ ਬੜਾ ਵੱਡਾ ਹੋ ਗਿਆ ਹੈ, ਵੱਡਾ ਭਗਤ ਹੈ। ਇਕ ਵਾਰ ਬਾਬੇ ਕਬੀਰ ਦੇ ਵਿਰੋਧੀ ਪੰਡਤਾਂ ਨੇ ਨਗਰ ਵਿਚ ਨਿਉਤਾ ਦੇ ਦਿੱਤਾ ਕਿ ਕਬੀਰ ਦੇ ਘਰ ਲੰਗਰ ਹੈ। ਉਸ ਦਿਨ ਮਹਾਤਮਾ ਜਨ ਤੇ ਆਮ ਜਨਤਾ ਬਾਬੇ ਕਬੀਰ ਦੇ ਘਰ ਆਉਣੀ ਸ਼ੁਰੂ ਹੋ ਗਈ। ਕਹਿੰਦੇ ਹਨ ਕਿ ਕਬੀਰ ਛਾਪਿਆਂ ਦੇ ਥੱਲੇ ਲੁੱਕ ਗਿਆ ਅਤੇ ਭਗਵਾਨ ਨੇ ਆਪ ਆ ਕੇ ਕਬੀਰ ਦੀ ਡਿਊਟੀ ਨਿਭਾਈ ਅਤੇ ਬੜਾ ਵੱਡਾ ਭੰਡਾਰਾ ਹੋਇਆ ਅਤੇ ਲੋਕੀਂ ਧੰਨ ਕਬੀਰ, ਧੰਨ ਕਬੀਰ ਕਹਿੰਦੇ ਕਹਿੰਦੇ ਜਾਂਦੇ ਹਨ। ਉਸ ਘਟਨਾ ਨੂੰ ਵੇਖ ਕੇ ਬਾਬਾ ਕਬੀਰ ਜੀ ਕਹਿੰਦੇ ਹਨ ਕਿ ਨਾ ਤਾਂ ਮੈਂ ਕੁਝ ਕਰ ਸਕਦਾ ਹਾਂ ਤੇ ਨਾ ਹੀ ਮੇਰੇ ਵਿਚ ਕਰਨ ਦੀ ਸਮਰੱਥਾ ਹੈ। ਜੋ ਕੁਝ ਕੀਤਾ ਹੈ ਉਸ ਭਗਵਾਨ ਨੇ ਕੀਤਾ ਹੈ ਜਿਸ ਦੇ ਕਾਰਨ ਲੋਕਾਂ ਵਿਚ ਨਿੰਦਿਆ ਦੀ ਬਜਾਏ ਮੇਰੀ ਉਸਤਤੀ ਹੋਈ।

*ਕਬੀਰ ਸੁਪਨੈ ਹੂ ਬਰੜਾਇ ਕੈ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ ! ਭਗਵਾਨ ਦਾ ਨਾਮ ਕਿੰਨਾ

ਵੱਡਾ, ਕਿੰਨਾ ਉੱਚਾ ਹੈ। ਪ੍ਰਤੱਖ ਆਪਣਾ ਵਿਹਾਰ ਕਰਦਿਆਂ, ਧੰਦੇ ਕਰਦਿਆਂ ਉਸ ਪ੍ਰਮੇਸ਼ਰ ਨੂੰ ਚੇਤੇ ਕਰਨ ਦਾ ਜਿਥੇ ਅਕਹਿ ਰਸ ਹੈ, ਬੜੀ ਭਾਰੀ ਮਹਿਮਾ ਹੈ, ਪਰ ਇਹਦੇ ਨਾਲ ਜੇਕਰ ਸੁੱਤੇ ਪਏ ਸੁਪਨਿਆਂ ਵਿਚ ਵੀ ਕਿਸੇ ਮਨੁੱਖ ਕੋਲੋਂ ਵਾਹਿਗੁਰੂ ਦਾ ਨਾਮ ਲਿਆ ਜਾਏ ਤਾਂ

*ਜਿਹ ਮੁਖਿ ਨਿਕਸੈ ਰਾਮੁ ॥*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਕਿਸੇ ਗੁਰਮੁਖ ਪਿਆਰੇ ਮਾਈ ਭਾਈ ਦੀ ਰਸਨਾ ਤੋਂ ਸੁਪਨੇ ਵਿਚ ਵੀ ਰਾਮ ਦਾ ਨਾਮ ਲਿਆ ਜਾਏ।

*ਤਾ ਕੇ ਪਗ ਕੀ ਪਾਨਹੀ*

ਤਾਂ ਮੈਂ ਉਹਨਾਂ ਗੁਰਮੁਖ ਪਿਆਰਿਆਂ ਦਾ ਸਤਿਕਾਰ ਕਰਦਾ ਹਾਂ ਕਿ ਜਿਹੜੀ ਉਹਨਾਂ ਦੇ ਪੈਰਾਂ ਦੀ ਜੁੱਤੀ ਹੈ।

*ਮੇਰੇ ਤਨ ਕੋ ਚਾਮੁ ॥ ੬੩ ॥*

ਮੈਂ ਆਪਣੇ ਆਪ ਨੂੰ ਵਡਭਾਗਾ ਸਮਝਾਂਗਾ ਜੇ ਮੇਰੇ ਚੰਮ ਦੀ ਜੁੱਤੀ ਰੱਬ ਦੇ ਪਿਆਰਿਆਂ ਦੇ ਚਰਨਾਂ ਦੀ ਸ਼ਿੰਗਾਰ ਬਣ ਜਾਵੇ ਅਥਵਾ ਇਹ ਮੇਰੀ ਮਲੀਨ ਗੰਦਗੀ ਵਾਲਾ ਜਿਹੜਾ ਚਮੜਾ ਜੇਕਰ ਗੁਰਮੁਖ ਪਿਆਰਿਆਂ ਦੇ ਚਰਨਾਂ ਦੀ ਜੁੱਤੀ ਬਣ ਜਾਵੇ ਤਾਂ ਮੈਂ ਆਪਣੇ ਆਪ ਨੂੰ ਵਡਭਾਗਾ ਸਮਝਾਂਗਾ ਅਥਵਾ ਜੋ ਅਸੀਂ ਆਪਣੇ ਆਪ ਨੂੰ ਵਡਭਾਗਾ ਸਮਝਦੇ ਹਾਂ, ਉਸਦੇ ਬਾਰੇ ਦੱਸਦੇ ਨੇ।

*ਕਬੀਰ ਮਾਟੀ ਕੇ ਹਮ ਪੂਤਰੇ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਬਹੁਤੀਆਂ ਫੜ੍ਹਾਂ ਨਾ ਮਾਰ, ਬਹੁਤਾ ਮਾਣ ਨਾ ਕਰ, ਆਪਣੀ ਮੂਲ ਵੱਲ ਦੇਖ। ਆਪਾਂ ਜਿੰਨੇ ਵੀ ਜੀਵ ਮਿੱਟੀ ਦੇ ਪੁੱਤਲੇ ਹਾਂ, ਗੁਰਬਾਣੀ ਵਿਚ ਫੁਰਮਾਣ ਆਉਂਦਾ ਹੈ—

*"ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ੧ ॥ ਰਹਾਉ ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ ॥ ੧ ॥"*

ਇਹ ਮਿੱਟੀ ਦਾ ਪੁਤਲਾ ਜੇ ਕੁਝ ਮਿਲ ਗਿਆ ਤਾਂ ਪ੍ਰਸੰਨ ਹੁੰਦਾ ਹੈ ਅਤੇ ਜੇਕਰ ਚਲਾ ਗਿਆ ਤਾਂ ਰੋਣ ਲੱਗ ਪੈਂਦਾ ਹੈ। ਇਸ ਪ੍ਰਕਾਰ ਆਪਾਂ ਜੀਵ ਹਾਂ, ਸਾਰੇ ਮਿੱਟੀ ਦੇ ਪੁਤਲੇ ਹਾਂ।

*ਮਾਨਸੁ ਰਾਖਿਉ ਨਾਉ ॥*

ਅਸੀਂ ਆਪਣੇ ਆਪ ਨੂੰ ਮਨੁੱਖ ਅਖਵਾਉਣ ਲੱਗ ਪਏ ਅਤੇ ਸਾਡਾ ਨਾਮ ਮਨੁੱਖ ਅਥਵਾ ਇਨਸਾਨ ਪੈ ਗਿਆ।

*ਚਾਰਿ ਦਿਵਸ ਕੇ ਪਾਹੁਨੇ*

ਗੁਰਮੁਖ ਪਿਆਰਿਆ ! ਮਾਣ ਨਾ ਕਰ। ਆਪਾਂ ਜਿੰਨੇ ਵੀ ਜੀਵ ਹਾਂ, ਚਾਰ ਦਿਨ ਦੇ ਪ੍ਰਾਹੁਣੇ ਹਾਂ। ਚਾਰ ਦਿਨ ਦਾ ਦ੍ਰਿਸ਼ਟਾਂਤ ਗੁਰਬਾਣੀ ਵਿਚ ਥਾਂ-ਥਾਂ 'ਤੇ ਕਿਉਂ ਆਉਂਦਾ ਹੈ। ਜੇਕਰ ਵੇਖਿਆ ਜਾਵੇ ਤਾਂ ਗੁਰੂ ਪਿਆਰਿਉ ! ਆਪਣੀ ਸਾਰਿਆਂ ਦੀ ਜ਼ਿੰਦਗੀ ਚਾਰ ਦਿਨ ਦੀ ਹੈ। ਚਾਰ ਦਿਨ ਕਿਵੇਂ ? ਇਕ ਦਿਨ ਜੰਮਣ ਵਾਲਾ ਜਿਸ ਦਿਨ ਸਾਡਾ ਜਨਮ ਹੋਇਆ ਤੇ ਦੂਜਾ ਜਿਹੜਾ ਕੱਲ੍ਹ ਲੰਘਿਆ ਹੈ, ਜਿਸਨੂੰ ਆਪਾਂ ਕੱਲ੍ਹ ਕਹਿੰਦੇ ਹਾਂ। ਤੀਜਾ ਦਿਨ ਹੈ ਅੱਜ ਦਾ ਤੇ ਚੌਥਾ ਦਿਨ ਹੈ ਮੌਤ ਦਾ। ਆਉਣ ਵਾਲੇ ਕੱਲ੍ਹ ਨੂੰ ਕਿਉਂ ਨਹੀਂ ਗਿਣਿਆ ਗਿਆ ? ਪਤਾ ਨਹੀਂ ਕੱਲ੍ਹ ਵਾਲਾ ਦਿਨ ਮੌਤ ਦਾ ਦਿਨ ਹੀ ਅਖ਼ੀਰਲਾ ਦਿਨ ਹੋਵੇ। ਸੋ ਇਸ ਪ੍ਰਕਾਰ ਭਾਈ ਆਪਾਂ ਚਾਰ ਦਿਨ ਦੇ ਪ੍ਰਾਹੁਣੇ ਹਾਂ।

*ਬਡ ਬਡ ਰੂੰਧਹਿ ਠਾਉ ॥੬੪॥*

ਪਰ ਬੜੇ ਅਫਸੋਸ ਦੀ ਗੱਲ ਹੈ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਦਾਅਵਾ ਕਰਦੇ ਹਾਂ ਭਾਵ ਅਸੀਂ ਧੱਕੇ ਦੇ ਨਾਲ ਦੂਜਿਆਂ ਦਾ ਥਾਂ ਮਲਦੇ ਹਾਂ। ਭਾਰਤ ਵਿਚ ਬੜਾ ਰਿਵਾਜ ਹੈ ਧੱਕਾ ਵਾਸੀਆਂ ਦਾ। ਜੀਵ ਜਿਥੇ ਵੀ ਕੋਈ ਥਾਂ ਵੇਖਦਾ ਹੈ ਉਥੇ ਕਬਜ਼ਾ ਕਰਨ ਦਾ ਉਪਰਾਲਾ ਕਰਦਾ ਹੈ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮਾਣ ਤਾਂ ਬੜਾ ਕਰਦਾ ਹੈਂ। ਵੱਡੀਆਂ-ਵੱਡੀਆਂ ਥਾਵਾਂ ਨੂੰ ਮਲਦਾ ਫਿਰਦਾ ਹੈਂ। ਮਿੱਤਰ ਪਿਆਰਿਆ ਪਰ ਹੈਂ ਤਾਂ ਤੂੰ ਚਾਰ ਦਿਨ ਦਾ ਪ੍ਰਾਹੁਣਾ।

*ਕਬੀਰ ਮਹਿਦੀ ਕਰਿ ਘਾਲਿਆ*

ਬਾਬਾ ਕਬੀਰ ਜੀ ਨੇ ਮਹਿੰਦੀ ਦਾ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਮਹਿੰਦੀ ਨੂੰ ਰਗੜਿਆ ਜਾਂਦਾ ਹੈ।

*ਆਪੁ ਪੀਸਾਇ ਪੀਸਾਇ ॥*

ਅਤੇ ਮਹਿੰਦੀ ਦੇ ਪੱਤਿਆਂ ਨੇ ਆਪਣੇ ਆਪ ਨੂੰ ਪਿਸਾ ਕੇ ਬਰੀਕ ਕਰਵਾ ਲਿਆ ਹੈ।

*ਤੈ ਸਹ ਬਾਤ ਨ ਪੂਛੀਐ*

ਪਰ ਜੇਕਰ ਭਲਾ ਉਸਦੀ ਕੋਈ ਬਾਤ ਨਾ ਪੁੱਛੇ।

*ਕਬਹੁ ਨ ਲਾਈ ਪਾਇ ॥੬੫॥*

ਜੇ ਕੋਈ ਮਹਿੰਦੀ ਨੂੰ ਆਪਣੇ ਪੈਰਾਂ ਨਾਲ ਪੀਸ ਕੇ ਨਾ ਲਾਵੇ ਤਾਂ ਉਹ ਪੱਤੇ ਕਿਸ ਕੰਮ ? ਖਾਣ ਦੇ ਕੰਮ ਤਾਂ ਆਉਂਦੇ ਨਹੀਂ। ਸੋ ਇਸੇ ਪ੍ਰਕਾਰ ਭਾਵੇਂ ਆਪਣੇ ਆਪ ਨੂੰ ਪੀਹਣ ਦੀ ਤਰ੍ਹਾਂ ਪੁੱਠਾ ਲਮਕਿਆ, ਧੂਣੀਆਂ ਤਾਈਆਂ, ਪਰ ਜੇਕਰ ਵਾਹਿਗੁਰੂ ਦੇ ਦਰ ਪ੍ਰਵਾਨ ਨਹੀਂ ਤਾਂ ਤੇਰਾ ਹੱਠ ਤੱਪ ਕੀਤਾ ਕਿਸ ਕੰਮ ਹੈ ? ਸੋ ਇਸਦੇ ਵਿਚਾਰ ਨੂੰ ਸਪੱਸ਼ਟ ਕਰਨ ਲਈ ਰਾਮਕਲੀ ਦੀ ਵਾਰ ਦੇ ਵਿਚ ਧੰਨ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਪਉੜੀ ਨੰਬਰ ੨ ਦੇ ਵਿਚ ਦਲੀਲ ਦਿੱਤੀ ਹੈ :

*"ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥*
*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥"*

ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਆਪਣੀ ਮਿਹਨਤ ਨਾਲ ਕੁਝ ਨਹੀਂ ਬਣਦਾ। ਜਿਵੇਂ ਮਹਿੰਦੀ ਮਾਣ ਕਰੀ ਜਾਵੇ ਕਿ ਸ਼ਾਇਦ ਮੈਂ ਮਹਾਰਾਣੀ ਦੇ ਚਰਨਾਂ ਵਿਚ ਲੱਗਾਂ, ਮੈਂ ਰਾਜੇ ਦੇ ਹੱਥਾਂ ਦਾ ਸ਼ਿੰਗਾਰ ਬਣਾਂ। ਇਹ ਮਹਿੰਦੀ ਦੇ ਵੱਸ ਦੀ ਗੱਲ ਨਹੀਂ। ਇਸੇ ਪ੍ਰਕਾਰ ਜੇ ਅਸੀਂ ਆਪਣਾ ਹੱਠ ਤੱਪ ਕਰਕੇ ਮਾਣ ਕਰੀਏ ਕਿ ਸ਼ਾਇਦ ਮੈਂ ਭਗਵਾਨ ਦਾ ਬਹੁਤ ਨਿਕਟਵਰਤੀ ਬਣ ਜਾਵਾਂ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹ ਤੇਰੇ ਵੱਸ ਦੀ ਗੱਲ ਨਹੀਂ, ਇਹ ਤਾਂ ਉਸ ਵਾਹਿਗੁਰੂ ਦੀ ਮਰਜ਼ੀ ਹੈ ਭਾਈ। ਜਿਨ੍ਹਾਂ ਨੂੰ ਚਾਹੇ ਉਹ ਸਫ਼ਲ ਕਰ ਲੈਂਦਾ ਹੈ। ਕਿੰਨੇ ਕੱਪੜੇ ਹਨ ? ਇਹ ਕੱਪੜਾ ਵੇਸਵਾ ਦੇ ਤਨ 'ਤੇ ਪਾਇਆ ਔਰ ਇਹ ਕੱਪੜਾ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੇ ਉਪਰ ਰੁਮਾਲੇ ਦੇ ਰੂਪ ਵਿਚ ਚੜ੍ਹਿਆ ਹੈ। ਦੋਵੇਂ ਕੱਪੜੇ ਹਨ। ਪਰ ਇਕ ਭਾਗਾਂ ਵਾਲਾ ਕੱਪੜਾ ਹੈ ਜਿਹੜਾ ਗੁਰੂ ਦੇ ਉਪਰ ਰੁਮਾਲੇ ਦੇ ਤੌਰ 'ਤੇ ਚੜ੍ਹਿਆ ਅਤੇ ਇਕ ਹੈ ਮੰਦੇ ਭਾਗਾਂ ਵਾਲਾ, ਜਿਹੜਾ ਵੇਸਵਾ ਦੇ ਗੰਦੇ ਤਨ ਦੇ ਨਾਲ ਲੱਗਾ। ਇਸੇ ਪ੍ਰਕਾਰ ਗੁਰੂ ਪਿਆਰਿਓ ! ਇਕ ਕਾਗਜ਼ ਹੈ ਜਿਸਦੇ ਉਪਰ ਮੰਦੇ ਗੀਤ ਲਿਖੇ ਜਾਂਦੇ ਹਨ, ਇਕ ਕਾਗਜ਼ ਹੈ ਜਿਸਦੇ ਉਪਰ ਗੁਰੂ ਕੀ ਬਾਣੀ ਲਿਖੀ ਗਈ ਹੈ। ਇਹ ਤਾਂ ਵਾਹਿਗੁਰੂ ਦੀ ਕ੍ਰਿਪਾ ਅਤੇ ਪ੍ਰਮੇਸ਼ਰ ਦੀ ਰਹਿਮਤ ਹੈ।

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥*

ਕਹਿੰਦੇ ਨੇ ਭਾਈ ਜਿਹੜੇ ਰਸਤਿਆਂ ਤੋਂ ਆਉਂਦਿਆਂ ਜਾਂਦਿਆਂ ਕੋਈ ਰੋਕਦਾ ਨਹੀਂ।

*ਸੋ ਦਰੁ ਕੈਸੇ ਛੋਡੀਐ*

ਭਲਾ ਉਹ ਦਰ ਕਿਵੇਂ ਛੱਡਿਆ ਜਾਵੇ ? ਭਲਾ ਕਿਵੇਂ ਛੱਡੇਂਗਾ ?

*ਜੋ ਦਰੁ ਐਸਾ ਹੋਇ ॥ ੬੬ ॥*

ਜਿਹੜਾ ਇਹੋ ਜਿਹਾ ਪਵਿੱਤਰ ਦਰ ਹੋਵੇ, ਉਹਨੂੰ ਛੱਡ ਨਾ। ਇਹ ਕੇਵਲ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਦਾ ਦਰ ਹੈ ਜਿਥੇ ਕਿਸੇ ਨੂੰ ਰੋਕ ਨਹੀਂ। ਬੀਬੀ ਆਵੇ, ਬੱਚਾ ਆਵੇ, ਮਰਦ ਆਵੇ, ਮੁਸਲਮਾਨ ਆਵੇ, ਈਸਾਈ ਆਵੇ, ਹਿੰਦੂ ਆਵੇ। ਸੋ ਇਸ ਪ੍ਰਕਾਰ ਗੁਰਮੁਖਾ ! ਇਹੋ ਜਿਹੇ ਦਰ ਨੂੰ ਛੱਡ ਕੇ ਹੋਰ ਥਾਵਾਂ 'ਤੇ ਨਾ ਭਟਕ।

*ਕਬੀਰ ਡੂਬਾ ਥਾ ਪੈ ਉਬਰਿਓ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਡੁੱਬਣ ਲੱਗਾ ਸੀ ਪਰ ਬਚ ਗਿਆ ਹਾਂ ਤੇ ਮੇਰੇ ਉਪਰ ਰਹਿਮਤ ਹੋ ਗਈ।

*ਗੁਨ ਕੀ ਲਹਰਿ ਝਬਕਿ ॥*

ਕਿਸ ਢੰਗ ਦੇ ਨਾਲ ਬਚਿਆ ਹੈਂ? 'ਗੁਨ ਕੀ ਲਹਰਿ ਝਬਕਿ॥' ਭਾਵ ਮੈਂ ਝਟ

ਵਾਹਿਗੁਰੂ ਦੇ ਗੁਣ ਗਾਉਣ ਕੀਤੇ, ਪ੍ਰਮੇਸ਼ਰ ਦਾ ਜੱਸ ਕੀਤਾ। ਆਪਾਂ ਜਿੰਨੇ ਵੀ ਜੀਵ ਹਾਂ ਦਿਨੇ ਰਾਤ ਨਿੰਦਿਆ ਚੁਗ਼ਲੀ ਵਿਚ ਡੁਬਦੇ ਜਾ ਰਹੇ ਹਾਂ, ਪਰ ਉਹ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਆਪਣੀ ਰਸਨਾ ਨਾਲ ਭਗਵਾਨ ਦਾ ਨਾਮ ਲਿਆ, ਪ੍ਰਮੇਸ਼ਰ ਨੂੰ ਚੇਤੇ ਕੀਤਾ, ਵਾਹਿਗੁਰੂ ਦੇ ਗੁਣ ਗਾਏ।

*ਜਬ ਦੇਖਿਓ ਬੇੜਾ ਜਰਜਰਾ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਮੈਂ ਗੁਰੂ ਦੀ ਸ਼ਰਨ ਵਿਚ ਗਿਆ ਅਤੇ ਗੁਰੂ ਨੇ ਮੈਨੂੰ ਉਪਦੇਸ਼ ਦਿੱਤਾ ਕਿ ਮਿੱਤਰ ਪਿਆਰਿਆ! ਜਿਹੜੀ ਤੇਰੀ ਦੇਹ ਹੈ ਇਹ ਜਰਜਰੀ ਹੈ, ਇਹ ਛਿੰਨ ਭੰਗਰ ਹੈ, ਇਹ ਨਾਸ਼ਵਾਨ ਹੈ।

*ਤਬ ਉਤਰਿ ਪਰਿਓ ਹਉ ਫਰਕਿ ॥੬੭॥*

ਤਾਂ ਕਹਿੰਦੇ ਹਨ ਕਿ ਫੇਰ ਮੈਂ ਛਾਲ ਮਾਰ ਕੇ ਤੁਰੰਤ ਪਿੱਛੇ ਉਤਰ ਗਿਆ। ਭਾਵ ਜਦੋਂ ਵੀ ਮੇਰੇ ਉਪਰ ਗੁਰੂ ਨੇ ਕ੍ਰਿਪਾ ਕੀਤੀ, ਪਤਾ ਚੱਲਿਆ ਕਿ ਦੇਹ ਨਾਸ਼ਵਾਨ ਹੈ, ਮੈਂ ਉਸੇ ਵੇਲੇ ਤਨ ਦੀ ਹੰਤਾ ਛੱਡ ਕੇ ਇਸ ਦੇਹੀ ਦੇ ਨਾਲੋਂ ਆਪਣੇ ਆਪ ਨੂੰ ਵੱਖ ਕਰ ਲਿਆ। ਇਹਦੀ ਜਿਹੜੀ ਪੋਚਾਪਾਚੀ ਸੀ, ਇਹਦਾ ਜਿਹੜਾ ਬਹੁਤ ਪੱਖ ਕਰਨ ਦੀ ਵਿਚਾਰ ਸੀ, ਉਹ ਮੈਂ ਤਿਆਗ ਦਿੱਤਾ।

*ਕਬੀਰ ਪਾਪੀ ਭਗਤਿ ਨ ਭਾਵਈ*

ਬਾਬਾ ਕਬੀਰ ਜੀ ਨੇ ਇਥੇ ਚੰਗੇ ਤੇ ਮਾੜੇ ਦਾ ਫਰਕ ਦੱਸਿਆ ਹੈ ਤੇ ਨਿਰਣਾ ਕੀਤਾ ਹੈ ਕਿ ਜਿਹੜਾ ਪਾਪੀ ਬੰਦਾ ਹੈ, ਉਹਨੂੰ ਵਾਹਿਗੁਰੂ ਦਾ ਨਾਮ ਚੰਗਾ ਨਹੀਂ ਲੱਗਦਾ, ਉਹਨੂੰ ਭਗਤੀ ਭਾਉਂਦੀ ਨਹੀਂ।

*ਹਰਿ ਪੂਜਾ ਨ ਸੁਹਾਇ॥*

ਹਰੀ ਪ੍ਰਮੇਸ਼ਰ ਦੀ ਪੂਜਾ ਉਹਨੂੰ ਚੰਗੀ ਨਹੀਂ ਲੱਗਦੀ। ਜੇਕਰ ਗੁਰੂ ਦੇ ਚਰਨਾਂ ਦੇ ਵਿਚ ਵੀ ਆ ਗਿਆ ਤਾਂ ਕਹਿੰਦਾ ਹੈ ਕਿ ਕਦੋਂ ਭੋਗ ਪਏ ਤੇ ਪ੍ਰਸ਼ਾਦਾ ਛੱਕ ਕੇ ਘਰ ਨੂੰ ਜਾਵਾਂ। ਬਾਬਾ ਕਬੀਰ ਜੀ ਕਹਿੰਦੇ ਹਨ ਕਿ ਵਿਚਾਰਾ ਕੀ ਕਰੇ? ਉਹਦੇ ਮਾੜੇ ਕਰਮ ਉਹਦਾ ਸਾਥ ਨਹੀਂ ਦੇਂਦੇ, ਉਹਨੂੰ ਇਹ ਚੰਗੇ ਪਾਸੇ ਵੱਲ ਲੱਗਣ ਨਹੀਂ ਦੇਂਦੇ। ਜਿਹੜੇ ਸ਼ੁਭ ਕਰਮ ਹਨ ਉਹਦਾ ਸਾਥ ਨਹੀਂ ਦੇਂਦੇ। ਇਸ ਪ੍ਰਕਾਰ ਜਿਹੜਾ ਪਾਪੀ ਬੰਦਾ ਹੈ, ਉਹਨੂੰ ਵਾਹਿਗੁਰੂ ਦੀ ਭਗਤੀ ਚੰਗੀ ਨਹੀਂ ਲੱਗਦੀ। ਪ੍ਰਮੇਸ਼ਰ ਦੀ ਪੂਜਾ ਕਰਨੀ ਉਹਨੂੰ ਸ਼ੋਭਦੀ ਨਹੀਂ, ਭਾਵ ਉਹ ਇਸ ਪਾਸੇ ਲੱਗਦਾ ਨਹੀਂ।

*ਮਾਖੀ ਚੰਦਨੁ ਪਰਹਰੈ*

ਸੋ ਬਾਬਾ ਕਬੀਰ ਜੀ ਨੇ ਬੁਰੇ ਤੇ ਭਲੇ ਬਾਰੇ ਵੱਖ-ਵੱਖ ਦ੍ਰਿਸ਼ਟਾਂਤ ਦੇ ਕੇ ਪਾਪੀ ਦੀ ਤੁਲਨਾ ਮੱਖੀ ਦੇ ਨਾਲ ਕੀਤੀ। ਕਹਿੰਦੇ ਹਨ ਕਿ ਭਾਈ, ਜਿਹੜੀ ਮੱਖੀ ਹੈ, ਉਹ ਚੰਦਨ ਦੇ

ਕੋਲ ਨਹੀਂ ਬਹਿੰਦੀ, ਪਰਹਰੈ ਤੋਂ ਭਾਵ ਉਹ ਚੰਦਨ ਦਾ ਤਿਆਗ ਕਰਦੀ ਹੈ।

*ਜਹ ਬਿਗੰਧ ਤਹ ਜਾਇ ॥੯੮॥*

ਸੋ ਜਿਥੇ ਭਾਈ ਬੋ ਹੈ, ਜਿਥੇ ਕੋਈ ਗੰਦੀ ਚੀਜ਼ ਪਈ ਹੈ, ਮੱਖੀ ਉਥੇ ਹੀ ਬੈਠਦੀ ਹੈ। ਮੱਖੀ ਕਦੇ ਸੈਂਟ ਵਾਲੀ ਸ਼ੀਸ਼ੀ 'ਤੇ ਨਹੀਂ ਬੈਠੇਗੀ, ਕਦੇ ਸੁਗੰਧੀ ਵਾਲੇ ਫੁੱਲ 'ਤੇ ਨਹੀਂ ਬੈਠੇਗੀ। ਇਸ ਪ੍ਰਕਾਰ ਜਿਹੜਾ ਪਾਪੀ ਬੰਦਾ ਹੈ, ਉਹ ਮੱਖੀ ਦੀ ਤਰ੍ਹਾਂ ਹੈ। ਜਿਥੇ ਸ਼ੁਭ ਵਿਚਾਰਾਂ ਹੋ ਰਹੀਆਂ ਹੋਣ, ਉਥੇ ਉਹਦਾ ਦਿਲ ਨਹੀਂ ਲੱਗੇਗਾ। ਜਿੱਥੇ ਭੈੜੇ ਵਿਚਾਰ ਤੇ ਮੰਦ ਕਰਮ ਹੋਣ, ਉਥੇ ਉੱਡ ਉੱਡ ਕੇ ਜਾਂਦਾ ਹੈ।

*ਕਬੀਰ ਬੈਦੁ ਮੂਆ ਰੋਗੀ ਮੂਆ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਦਾਅਵੇ ਤਾਂ ਬਹੁਤ ਕਰਦੇ ਹਾਂ, ਪਰ ਜੋ ਦਿਸ ਰਿਹਾ ਹੈ ਸਾਰਾ ਨਾਸ਼ਵਾਨ ਹੈ। ਲੋਕਾਂ ਨੂੰ ਦਵਾਈ ਦੇਣ ਵਾਲਾ ਕਹਿੰਦਾ ਹੈ ਕਿ ਮੇਰੇ ਕੋਲ ਇਕ ਵੇਲੇ ਆ ਜਾਉ, ਮੈਂ ਗਰੰਟੀ ਦੇਵਾਂਗਾ। ਮੈਂ ਬੁਢਾਪੇ ਦੇ ਵਿਚ ਵੀ ਜਵਾਨ ਬਣਾ ਦੇਵਾਂਗਾ। ਇਹੋ ਜਿਹੀਆਂ ਗੋਲੀਆਂ ਮੇਰੇ ਕੋਲ ਹਨ, ਪਰ ਉਹਨੂੰ ਇਹ ਨਹੀਂ ਪਤਾ ਕਿ ਲੋਕਾਂ ਨੂੰ ਜਵਾਨ ਬਣਾਉਣ ਵਾਲਾ ਆਪਣੀ ਮੌਤ ਨੂੰ ਰੋਕ ਨਹੀਂ ਸਕਦਾ। ਸੋ ਇਸ ਪ੍ਰਕਾਰ ਜਿਹੜਾ ਵੈਦ ਹੈ ਉਹ ਵੀ ਮਰ ਰਿਹਾ ਹੈ ਅਤੇ ਜਿਹੜਾ ਰੋਗੀ ਹੈ ਉਹ ਵੀ ਮਰ ਰਿਹਾ ਹੈ। ਇਹਦਾ ਅੰਤਰੀਵ ਅਰਥ ਇਹ ਹੈ ਕਿ ਵੈਦ ਤੋਂ ਭਾਵ ਲੋਕਾਂ ਨੂੰ ਚੰਗਾ ਉਪਦੇਸ਼ ਦੇਣ ਵਾਲਾ ਅਥਵਾ ਜਿਹੜੇ ਉਹਨਾਂ ਦੇ ਵਿਦਿਆਰਥੀ ਹਨ, ਉਹ ਵੀ ਤੁਰੇ ਜਾ ਰਹੇ ਹਨ।

*ਮੂਆ ਸਭੁ ਸੰਸਾਰੁ ॥*

ਜਿੰਨਾ ਵੀ ਸੰਸਾਰ ਵੇਖ ਰਹੇ ਹਾਂ, ਸਾਰੇ ਆਪੋ ਆਪਣੀ ਵਾਰੀ 'ਤੇ ਤੁਰੇ ਜਾਂਦੇ ਹਨ। ਗੁਰਮੁਖ ਪਿਆਰਿਉ ! ਜਿਵੇਂ ਖੂਹ ਦੀਆਂ ਟਿੰਡਾਂ ਹੁੰਦੀਆਂ ਹਨ, ਭਰੀਆਂ ਆਉਂਦੀਆਂ ਹਨ ਖੂਹ ਦੇ ਵਿਚੋਂ, ਪਾਣੀ ਪਿਆ ਪਾਰਛੇ ਦੇ ਵਿਚ ਤੇ ਟਿੰਡਾਂ ਮੂਧੀਆਂ ਹੋ ਕੇ ਫੇਰ ਥੱਲੇ ਨੂੰ ਤੁਰ ਪਈਆਂ, ਇਸੇ ਤਰ੍ਹਾਂ ਜਿਹੜੇ ਆਪਾਂ ਜੀਵ ਹਾਂ, ਟਿੰਡਾਂ ਦੀ ਤਰ੍ਹਾਂ ਹਾਂ। ਗੁਰਮਖ ਪਿਆਰਿਉ ! ਪਰਾਰਕਤ ਰੂਪੀ ਪਾਣੀ ਸਾਡੇ ਅੰਦਰ ਭਰਿਆ ਹੋਇਆ ਹੈ। ਇਹ ਸੰਸਾਰ ਇਕ ਪਾਰਛੇ ਦੀ ਤਰ੍ਹਾਂ ਹੈ। ਜਦੋਂ ਸਾਡੇ ਭੋਗ ਹੋ ਗਏ ਪੂਰੇ ਤਾਂ ਜਿਵੇਂ ਉਹ ਟਿੰਡ ਮੂਧੀ ਹੋ ਕੇ ਤੁਰਦੀ ਹੈ, ਇਸੇ ਪ੍ਰਕਾਰ ਅਸੀਂ ਸਾਰਿਆਂ ਨੇ ਖ਼ਾਲੀ ਹੋ ਕੇ ਤੁਰ ਜਾਣਾ ਹੈ। ਇਉਂ ਸਾਰਾ ਸੰਸਾਰ ਮਰ ਰਿਹਾ ਹੈ।

*ਏਕੁ ਕਬੀਰਾ ਨਾ ਮੂਆ*

ਕਹਿੰਦੇ ਹਨ ਕਿ ਇਕ ਕਬੀਰ ਨਹੀਂ ਮਰਿਆ। ਕਿਉਂ ਨਹੀਂ ਮਰਿਆ ?

*ਜਿਹ ਨਾਹੀ ਰੋਵਨਹਾਰੁ ॥੯੯॥*

ਜਿਸਨੂੰ ਰੋਣ ਵਾਲਾ ਕੋਈ ਨਹੀਂ। ਇਸਦਾ ਅੰਤਰੀਵ ਅਰਥ ਕੀ ਹੈ ? ਕਬੀਰ ਜੀ ਕਹਿੰਦੇ ਹਨ ਕਿ ਮੈਂ ਕਿਸੇ ਨਾਲ ਮੋਹ ਨਹੀਂ ਕੀਤਾ ਤੇ ਮੋਹ ਤੋਂ ਬਿਨਾਂ ਰੋਂਦਾ ਕੋਈ ਨਹੀਂ। ਮੋਹ

ਤੋਂ ਰਹਿਤ ਹੋਣ ਕਰਕੇ ਹੀ ਹੁਣ ਸਾਨੂੰ ਰੋਣ ਦੀ ਲੋੜ ਨਹੀਂ। ਜਿਸ ਤਰ੍ਹਾਂ ਅਸੀਂ ਗੁਰਬਾਣੀ ਵਿਚ ਇਹ ਦ੍ਰਿਸ਼ਟਾਂਤ ਪੜ੍ਹਦੇ ਹਾਂ -

*"ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥"*

ਭਾਈ ਸੰਤਾਂ ਨੂੰ ਰੋਣ ਦੀ ਕੀ ਲੋੜ ਹੈ ? ਉਹ ਆਪਣੇ ਘਰ ਗਿਆ ਹੈ। ਰੋਵੋ ਤਾਂ ਉਸ ਸਾਕਤ ਨੂੰ, ਜਿਹੜਾ ਥਾਂ-ਥਾਂ 'ਤੇ ਭਟਕਦਾ ਰਿਹਾ, ਜਿਸਨੂੰ ਜੂਨਾਂ ਦੇ ਵਿਚ ਭਟਕਣਾ ਪਵੇਗਾ। ਇਸ ਪ੍ਰਕਾਰ ਜਿਹੜਾ ਇਕ ਭਗਵਾਨ ਨਾਲ ਜੁੜਿਆ ਹੈ, ਉਹਨੂੰ ਹੁਣ ਕੋਈ ਰੋਣ ਦੀ ਲੋੜ ਨਹੀਂ। ਉਹ ਰੋਣ ਦੇ ਯੋਗ ਨਹੀ ਰਿਹਾ, ਭਾਵ ਗਿਆਨ ਇੰਦਰੇ ਆਦਿ ਜਿਨ੍ਹਾਂ ਮੰਦ ਭੋਗਾਂ ਦੀ ਖ਼ਾਤਰ ਉਹ ਰੋ ਨਹੀਂ ਰਿਹਾ। ਅਜਿਹਾ ਮਨੁੱਖ ਸੁਖੀ ਉਹ ਹੀ ਹੋ ਸਕਦਾ ਹੈ ਜੋ ਪ੍ਰਭੂ ਦਾ ਦਰ ਨਹੀਂ ਛੱਡਦਾ ਕਿਉਂਕਿ ਪ੍ਰਭੂ ਦੇ ਦਰ 'ਤੇ ਰਹਿਆਂ ਕੋਈ ਰੋਕੇਗਾ ਨਹੀਂ।

*ਕਬੀਰ ਰਾਮੁ ਨ ਧਿਆਇਓ*

ਬਾਬਾ ਕਬੀਰ ਜੀ ਕਹਿੰਦੇ ਹਨ ਕਿ ਰਾਮ ਨੂੰ ਤਾਂ ਤੂੰ ਚੇਤੇ ਨਹੀਂ ਕੀਤਾ।

*ਮੋਟੀ ਲਾਗੀ ਖੋਰਿ ॥*

ਖੋਰਿ ਤੋਂ ਭਾਵ ਜਿਵੇਂ ਦਰੱਖ਼ਤ ਬਾਹਰੋਂ ਚੰਗੇ ਹੁੰਦੇ ਹਨ ਪਰ ਅੰਦਰੋਂ ਪੋਲੇ ਹੋ ਜਾਂਦੇ ਹਨ। ਦਰੱਖ਼ਤ ਦੇ ਪੋਲੇ ਹੋਣ ਨੂੰ ਕਹਿੰਦੇ ਹਨ ਪੋਲਾ ਹੋ ਗਿਆ। ਭਾਵ ਇਹਨੂੰ ਖੋਰਿ ਲੱਗ ਗਈ। ਇਸ ਪ੍ਰਕਾਰ ਜਿਸ ਮਨੁੱਖ ਨੇ ਪ੍ਰਮਾਤਮਾ ਦਾ ਸਿਮਰਨ ਨਹੀਂ ਕੀਤਾ, ਉਹਨੂੰ ਅੰਦਰੋਂ ਅੰਦਰ ਵਿਕਾਰਾਂ ਦਾ ਖੋਖਲਾਪਣ ਚਮੜ ਗਿਆ।

*ਕਾਇਆ ਹਾਂਡੀ ਕਾਠ ਕੀ*

ਮਿੱਤਰਾ ! ਤੇਰੀ ਇਹ ਦੇਹ ਤਾਂ ਲੱਕੜ ਦੀ ਤੌੜੀ ਵਰਗੀ ਹੈ। ਹਾਂਡੀ ਤੌੜੀ ਨੂੰ ਬੋਲਦੇ ਹਨ। ਸਾਡਾ ਇਹ ਤਨ ਲੱਕਣ ਦੀ ਹਾਂਡੀ ਵਰਗਾ ਹੈ, ਲੱਕੜ ਦੀ ਤੌੜੀ ਵਰਗਾ ਹੈ।

*ਨਾ ਓਹ ਚਰ੍ਹੈ ਬਹੋਰਿ ॥ ੭੦ ॥*

ਉਹ ਭਾਈ ਲੱਕੜ ਦੀ ਜਿਹੜੀ ਹਾਂਡੀ ਹੈ, ਸਿਆਣਿਆਂ ਦੀ ਪੰਜਾਬੀ ਵਿਚ ਆਮ ਕਹਾਵਤ ਹੈ ਕਿ ਲੱਕੜ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹਦੀ, ਕਿਉਂਕਿ ਜਿਹੜੀ ਲੱਕੜ ਹੈ, ਸੜ ਜਾਂਦੀ ਹੈ। ਸੋ ਏਸ ਪ੍ਰਕਾਰ ਗੁਰਮੁਖ ਪਿਆਰਿਆ ! ਮਨੁੱਖਾ ਜਨਮ ਤੈਨੂੰ ਵਾਰ ਵਾਰ ਨਹੀਂ ਮਿਲਣਾ।

★★★

# ਗੁਰੂ ਤੇਗ਼ ਬਹਾਦਰ ਜੀ (ਭਾਗ ਪਹਿਲਾ)

*ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ॥*
*ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥ ੧੫ ॥*
*ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥*
*ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥ ੧੬ ॥*
*ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ॥*
*ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥ ੧੭ ॥*
*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥ ੧੮ ॥*
*ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ॥*
*ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥ ੧੯ ॥*
*ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥*
*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥ ੨੦ ॥*
*ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥ ੨੧ ॥*
*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥ ੨੨ ॥*

(ਪੰਨਾ ੧੪੨੫)

ਪਰਮ ਸਤਿਕਾਰ ਯੋਗ ਗੁਰੂ ਰੂਪ ਗੁਰੂ ਕੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀ ! ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਦੀ ਅਪਾਰ ਕਿਰਪਾ ਰਹਿਮਤ ਦਾ ਸਦਕਾ ਆਪਾਂ ਸਮੁੱਚੀ ਪਵਿੱਤਰ ਗੁਰਬਾਣੀ ਦੀ ਵਿਚਾਰ ਕੀਤੀ ਹੈ। ਇਹ ਕੁਝ ਕੁ ਸਲੋਕ ਸਤਿਗੁਰੂ ਪਾਤਿਸ਼ਾਹ ਜੀ ਦੇ ਵਾਰਾਂ ਤੇ ਵਧੀਕ ਵਿਚੋਂ ਹਨ। ਉਪਰੰਤ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਮਹਾਰਾਜ ਜੀ ਦੇ ਪਵਿੱਤਰ ਸਲੋਕ ਉਪਰੰਤ ਰਾਗਮਾਲਾ ਜਿਸਨੂੰ ਅਧਿਆਤਮਕ ਲੋਕ ਪ੍ਰੇਮ

ਦੀ ਮਾਲਾ ਵੀ ਕਹਿੰਦੇ ਹਨ, ਉਹਦੀ ਆਪਾਂ ਗੁਰੂ ਕ੍ਰਿਪਾ ਸਦਕਾ ਵਿਚਾਰ ਕਰਨੀ ਹੈ ਤੇ ਜਿਥੋਂ ਇਹ ਵਿਚਾਰ ਆਰੰਭ ਹੋਣੀ ਹੈ ਸੋ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਗੁਰਮੁਖਾ, ਪ੍ਰਮੇਸ਼ਰ ਦੇ ਨਾਮ ਵਿਚ ਕੀ ਖ਼ੂਬੀ ਹੈ?

*"ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥"*

ਪ੍ਰਮੇਸ਼ਰ ਦਾ ਨਾਮ ਅਜਿਹਾ ਹੈ ਜਿਹੜਾ ਵੱਡੇ-ਵੱਡੇ ਪਤਿਤ ਅਪਵਿੱਤਰ ਅਥਵਾ ਮਲੀਨ ਰੂਹਾਂ ਨੂੰ ਪਾਰ ਕਰਨ ਵਾਲਾ ਹੈ।

*ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ॥*

ਸਮਰੱਥ ਪੁਰਖ ਅਪਾਰ ਤੋਂ ਭਾਵ ਹੈ ਸਰਬ ਸ਼ਕਤੀਮਾਨ ਕੋਈ ਦੇਵਤਾ, ਜਿਹੜਾ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ। ਕੋਈ ਉਹਨਾਂ ਨੂੰ ਰੋਜ਼ੀ ਦੇਂਦਾ ਹੈ। ਸਾਰਿਆਂ ਕੋਲ ਸਾਰੀਆਂ ਤਾਕਤਾਂ ਨਹੀਂ। ਦੇਵੀ ਦੀ ਪੂਜਾ ਕੀਤੀ ਜਾਂਦੀ ਹੈ ਸਾਡੇ ਸਮਾਜ ਵਿਚ, ਪਰ ਭਗਤ ਜਨ ਕਹਿੰਦੇ ਹਨ ਕਿ ਦੇਵੀ ਮਾਤਾ ਹੈ ਤਾਂ ਤੇਰਾ ਸਤਿਕਾਰ, ਪਰ ਜਿਥੇ ਮੁਕਤੀ ਦਾ ਮਸਲਾ ਆ ਜਾਂਦਾ ਹੈ ਉਥੇ ਤੂੰ ਪਾਸੇ ਹੋ ਜਾਂਦੀ ਹੈਂ। ਤੈਨੂੰ ਲੋਕੀਂ ਆਦੀ ਸ਼ਕਤੀ ਕਹਿੰਦੇ ਹਨ ਪਰੰਤੂ ਮੁਕਤੀ ਦੇ ਮੌਕੇ 'ਤੇ ਤੂੰ ਛੁਪ ਜਾਂਦੀ ਹੈਂ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਅਕਾਲ ਪੁਰਖ ਪਾਰਾਵਾਰ ਤੋਂ ਰਹਿਤ ਹੈ, ਸਮਰੱਥ ਹੈ। ਜਿਹੜਾ ਨਹੀਂ ਵੀ ਕਰਮ ਹੋ ਸਕਦਾ ਹੈ, ਉਹਨੂੰ ਕਰ ਦੇਂਦਾ ਹੈ।

*"ਰੰਕ ਤੇ ਰਾਉ ਕਰਤ ਖਿਨ ਭੀਤਰਿ॥*

*ਪ੍ਰਭੁ ਮੇਰੋ ਅਨਾਥ ਕੋ ਨਾਥ॥"*

ਉਹ ਪਾਰਾਵਾਰ ਤੋਂ ਰਹਿਤ ਪ੍ਰਸ਼ਾਦ ਦੇਣ ਵਾਲਾ ਸਮਰੱਥ ਪੁਰਖ ਹੈ।

*ਜਿਸਹਿ ਉਧਾਰੇ ਨਾਨਕਾ*

ਜਿਹਦੇ 'ਤੇ ਕਿਰਪਾ ਕਰੇ। ਉਧਾਰੇ ਦਾ ਅਰਥ ਹੁੰਦਾ ਹੈ ਕਲਿਆਣ। ਜਿਸ 'ਤੇ ਕਿਰਪਾ ਕਰਦਾ ਹੈ, ਜਿਹਦੀ ਕਲਿਆਣ ਕਰਦਾ ਹੈ।

*ਸੋ ਸਿਮਰੇ ਸਿਰਜਣਹਾਰੁ ॥ ੧੫ ॥*

ਉਹ ਕਹਿੰਦੇ ਹਨ ਕਿ ਭਾਈ! ਜਿਹੜਾ ਪ੍ਰਮੇਸ਼ਰ ਨੂੰ ਚੇਤੇ ਕਰਦਾ ਹੈ। ਪ੍ਰਮੇਸ਼ਰ ਦਾ ਚੇਤਾ ਤਾਂ ਬਹੁਤਿਆਂ ਨੂੰ ਆਉਂਦਾ ਨਹੀਂ, ਪੱਕੇ ਮਕਾਨਾਂ ਦਾ ਸਾਨੂੰ ਤਾਂ ਚੇਤਾ ਆਉਂਦਾ ਹੈ, ਆਪਣੇ ਬੱਚਿਆਂ ਦਾ ਸਾਨੂੰ ਤਾਂ ਚੇਤਾ ਆਉਂਦਾ ਹੈ, ਆਪਣੀ ਧਰਮ ਪਤਨੀ ਦਾ, ਪਰ ਭਗਤ ਕਹਿੰਦੇ ਹਨ ਕਿ ਮਿੱਤਰਾ, ਮਾਰਿਆ ਜਾਏਂਗਾ। ਕਿਸ ਦਾ ਚੇਤਾ ਕਰੀਏ? ਗੁਰਮੁਖ ਜਨ ਕਹਿੰਦੇ ਹਨ ਕਿ ਅੰਤ ਸਮੇਂ ਜੇ ਲਛਮੀ ਸਿਮਰੇਂਗਾ ਤਾਂ ਸਰਪ ਦੀ ਜੂਨ ਵਿਚ ਜਾਏਂਗਾ ਅਤੇ ਜੇ ਮਕਾਨ ਵਾਲੇ ਪਾਸੇ ਵੱਲ ਖ਼ਿਆਲ ਚਲਿਆ ਜਾਏ ਤਾਂ ਪ੍ਰੇਤ ਦੀ ਜੂਨ ਮਿਲੇਗੀ। ਧਰਮ ਪਤਨੀ ਵਲ ਖ਼ਿਆਲ ਚਲਾ ਗਿਆ ਤਾਂ ਵਿਸ਼ੇ ਵਲ ਬਿਰਤੀ ਹੋਣ ਕਰਕੇ ਵੇਸਵਾ ਦੀ ਟੇਢੀ ਜੂਨ ਮਿਲੇਗੀ। ਖ਼ਿਆਲ ਆ ਗਿਆ ਬੱਚਿਆਂ ਵੱਲ ਤਾਂ ਸੂਰ ਦੀ ਜੂਨ ਮਿਲ ਗਈ। ਅੰਤ ਸਮੇਂ ਜੇਕਰ ਨਰਾਇਣ ਨੂੰ

ਸਿਮਰੇਂਗਾ ਤਾਂ ਧੰਨ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਉਹ ਪ੍ਰਾਣੀ ਮੁਕਤ ਹੋ ਜਾਂਦਾ ਹੈ।

ਉਹ ਜਿਸ ਦੀ ਕਲਿਆਣ ਕਰਦਾ ਹੈ, ਜਿਹਦੇ 'ਤੇ ਮੇਹਰ ਕਰਦਾ ਹੈ, ਉਹ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ।

*ਦੂਜੀ ਛੋਡਿ ਕੁਵਾਟੜੀ*

ਕੁਵਾਟੜੀ ਕਹਿੰਦੇ ਹਨ ਗ਼ਲਤ ਰਸਤੇ ਨੂੰ। ਸਤਿਗੁਰੂ ਪੰਚਮ ਪਾਤਿਸ਼ਾਹ ਕਹਿੰਦੇ ਹਨ ਮਿੱਤਰਾ ਜਿਹੜੇ ਬਾਕੀ ਦੇ ਖੋਟੇ ਰਸਤੇ ਹਨ ਉਹਨੂੰ ਛੱਡ ਦੇ। ਖੋਟੇ ਰਸਤੇ ਕਿਹੜੇ ਹਨ ? ਗੁਗੇ ਦੀ ਪੂਜਾ ਕਰਨੀ, ਪੁੱਛਣਾਂ ਪਵਾਣੀਆਂ, ਜੰਤਰ ਮੰਤਰ ਕਰਨੇ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਨੇ ਉੱਚੀ ਆਵਾਜ਼ ਵਿਚ ਫੁਰਮਾਇਆ ਹੈ ਅਤੇ ਤਾੜਨਾ ਕਰਦੇ ਹਨ ਕਿ ਮਿੱਤਰਾ, ਵਾਹਿਗੁਰੂ ਨੂੰ ਛੱਡ ਕੇ ਜਿੰਨੇ ਮਰਜ਼ੀ ਮੰਤਰ ਪੜ੍ਹ ਲੈ, ਕਰੋੜਾਂ ਯਤਨ ਕਰ ਲੈ, ਪਰੰਤੂ ਜੇ ਕਾਲ ਨੇ ਚੋਟ ਕੀਤੀ ਤਾਂ ਬਚਿਆ ਨਹੀਂ ਜਾਣਾ, ਬਚਾਅ ਨਹੀਂ ਹੋਣਾ। ਇਸ ਕਰਕੇ ਖੋਟਾ ਰਸਤਾ, ਗ਼ਲਤ ਰਸਤਾ ਛੱਡ ਕੇ, ਇਕ ਪਰੀਪੂਰਨ ਪ੍ਰਮਾਤਮਾ ਨੂੰ ਛੱਡ ਕੇ ਹੋਰ ਰਸਤੇ ਵੱਲ ਜਾਂਦਾ ਹੈਂ, ਇਹਨਾਂ ਨੂੰ ਛੱਡ ਦੇ।

*ਇਕਸ ਸਉ ਚਿਤੁ ਲਾਇ ॥*

ਇਕ ਅਕਾਲ ਪੁਰਖ ਦੇ ਨਾਲ ਆਪਣੇ ਚਿੱਤ ਨੂੰ ਜੋੜ ਲੈ।

*ਦੂਜੈ ਭਾਵੀ ਨਾਨਕਾ*

ਜਿਹੜਾ ਦੂਜੇ ਪਾਸੇ ਵੱਲ ਤੇਰਾ ਬਹੁਤਾ ਪ੍ਰੇਮ ਹੈ, ਧਿਆਨ ਦੂਜੇ ਪਾਸੇ ਵੱਲ ਜਾਂਦਾ ਹੈ, ਭਾਵੀ ਤੋਂ ਭਾਵ ਭਾ ਜਾਣਾ, ਦੂਜਾ ਪਾਸਾ। ਜਿਹੜਾ ਤੈਨੂੰ ਭਾਉਂਦਾ ਹੈ ਭਾਈ।

*ਵਹਣਿ ਲੁੜ੍ਹੰਦੜੀ ਜਾਇ ॥ ੧੬ ॥*

ਇਹ ਮਿੱਤਰਾ ਪਿਆਰਿਆ, ਇਹ ਤੈਨੂੰ ਵਹਿਣ ਰੋੜ੍ਹ ਕੇ ਲੈ ਜਾਏਗਾ, ਰੁੜ੍ਹ ਜਾਏਂਗਾ, ਮਾਰਿਆ ਜਾਵੇਂਗਾ।

*ਤਿਹਟੜੇ ਬਾਜਾਰ*

ਅਸੀਂ ਸੰਸਾਰੀ ਲੋਕ ਸੌਦਾ ਤਾਂ ਕਰਦੇ ਹਾਂ, ਪਰ ਕਾਹਦਾ ਕਰਦੇ ਹਾਂ ? ਹਜ਼ੂਰ ਕਹਿੰਦੇ ਹਨ 'ਤਿਹਟੜੇ ਬਾਜਾਰ' ਤੋਂ ਭਾਵ ਹੈ ਤਿੰਨ ਤਰ੍ਹਾਂ ਦਾ ਸੌਦਾ। ਇਕ ਪਿਆਰਿਓ ਰਜੋਗੁਣ ਦਾ ਸੌਦਾ ਹੈ। ਕੁਰਸੀ ਮਿਲ ਜਾਏ ਮਿੱਤਰੋ ਤਾਂ ਪਾਵਾ ਫੁੱਟ ਸਕਦਾ ਹੈ ਕਦੇ ਨਾ ਕਦੇ, ਪਰ ਜੇਕਰ ਗੁਰੂ ਦੇ ਚਰਨਾਂ ਵਿਚ ਬੈਠੀਏ ਤਾਂ ਕਦੇ ਡਿੱਗਣ ਦਾ ਖ਼ਤਰਾ ਨਹੀਂ। ਦੂਜਾ ਸੌਦਾ ਹੈ ਤਮੋਗੁਣ ਦਾ। ਤਮੋਗੁਣ ਕੀ ਹੈ ? ਮੇਰੇ ਪਰਸ ਵਿਚੋਂ ਨੋਟਾਂ ਦੀ ਗਿਣਤੀ ਨਾ ਘਟੇ, ਲਾਲਚ ਹੈ, ਬਾਪੂ ਦੀਆਂ ਜੇਬਾਂ ਫਰੋਲ ਲੈਣੀਆਂ, ਫਿਰ ਕਿਤੇ ਬਾਪੂ ਦੇ ਲੱਕ ਨਾਲ ਕੁਝ ਬੱਧਾ ਨਾ ਹੋਵੇ, ਇਹ ਹੈ ਤਮੋਗੁਣ ਦਾ ਸੌਦਾ, ਪਰ ਮਿੱਤਰੋ ਕਈ ਵੇਰਾਂ ਤਮੋ ਤੇ ਰਜੋ ਤੋਂ ਅਗੇ ਲੰਘ ਕੇ ਵੀ ਮਨ ਤਿਲਕ

ਜਾਂਦਾ ਹੈ, ਉਹ ਹੈ ਸਾਡਾ ਮਹਿਕਮਾ। ਕੁਰਸੀਆਂ ਝੂਠੀਆਂ ਹਨ, ਇਹ ਨਹੀਂ ਲੈਣੀਆਂ। ਜਿਹੜੇ ਪੈਸੇ ਹਨ, ਬਾਬੇ ਪੈਸਿਆਂ ਨੂੰ ਆਪ ਤਾਂ ਹੱਥ ਨਹੀਂ ਲਾਉਂਦੇ, ਚੇਲਿਆਂ ਨੂੰ ਕਹਿੰਦੇ ਤੱਕਿਆ ਹੈ ਕਿ ਵਰਤਾਂਗਾ ਮੈਂ, ਹਿਸਾਬ ਕਿਤਾਬ ਤੁਸੀਂ ਰੱਖਿਆ ਜੇ, ਪਰ ਚੈੱਕ ਮੇਰੇ ਨਾਮ 'ਤੇ ਚਲੇਗਾ, ਮਾਲਕ ਮੈਂ ਹੋਵਾਂਗਾ। ਗੱਲ ਇਥੇ ਨਾ ਮੁੱਕੀ, ਕੁਰਸੀ ਦਾ ਤਿਆਗ ਕੀਤਾ, ਮਾਇਆ ਨੂੰ ਹੱਥ ਨਾ ਲਾਇਆ, ਮਨ ਵਿਚ ਇਹ ਲਾਲਸਾ ਬਣੀ ਰਹੀ ਕਿ ਲੋਕੀਂ ਮੈਨੂੰ ਵੱਡਾ ਕਹਿਣ। ਇਕ ਬੜਾ ਭਰਮ ਭੁਲੇਖਾ ਹੈ ਮਿਤਰੋ ! ਥਾਂ ਥਾਂ 'ਤੇ ਇਸ਼ਤਿਹਾਰ ਲੱਗੇ ਹਨ, ਪ੍ਰਾਪੇਗੰਡਾ ਹੁੰਦਾ ਹੈ, ਪਰਮ ਸੰਤ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਦੇ ਘਰ ਵਿਚ ਸਿੱਖ ਬਨਣ ਵਿਚ ਫਾਇਦਾ ਹੈ, ਸੰਤ ਬਣਨ ਵਿਚ ਘਾਟਾ ਰਹੇਗਾ। ਸੰਤ ਬਣਨਾ ਬੜਾ ਔਖਾ ਹੈ। ਗੁਰਮਤਿ ਨੂੰ ਵਿਚਾਰੋ। ਬਾਬਾ ਮੋਹਰੀ ਜੀ ਨੂੰ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿਣ ਲੱਗੇ ਕਿ ਪੁੱਤਰ ਤੂੰ ਸਾਡਾ ਬੇਟਾ ਹੈਂ, ਕੁਝ ਮੰਗ ਲੈ। ਬਾਬਾ ਮੋਹਰੀ ਜੀ ਨੇ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਨੂੰ ਬੇਨਤੀ ਕੀਤੀ ਕਿ ਮਹਾਰਾਜ, ਮੈਨੂੰ ਸਿੱਖੀ ਦੀ ਦਾਤ ਬਖਸ਼ੋ। ਤਾਂ ਮੇਰੇ ਗੁਰਦੇਵ ਨੇ ਹੁਕਮ ਕੀਤਾ ਕਿ ਤੂੰ ਤਾਂ ਨੰਬਰ ਇਕ ਰਹਿ ਗਇਉਂ। ਗੁਰੂ ਨਾਨਕ ਦੇ ਘਰ ਸਿੱਖੀ ਹੀ ਮਹਾਨ ਹੈ। ਬਾਬਾ ਮੋਹਰੀ ਇਕ ਨੰਬਰ ਹੋ ਗਿਆ ਤੇ ਗੁਰੂ ਰਾਮਦਾਸ ਦੇ ਚਰਨੀਂ ਲੱਗਾ। ਗੁਰੂ ਦੇ ਚਰਨੀਂ ਲੱਗਣ ਨਾਲ ਨੰਬਰ ਇਕ ਹੋਵੇਗਾ। ਸਾਡੇ ਅੰਦਰ ਬਹੁਤੀ ਲਾਲਸਾ ਹੈ ਕਿ ਲੋਕੀਂ ਸਾਡੇ ਪੈਰੀਂ ਹੱਥ ਲਾਉਣ। ਮੱਥਾ ਟੇਕਣ। ਪੈਰੀਂ ਪਾਉਣ ਨਾਲ ਗੱਲ ਨਹੀਂ ਬਣਨੀ, ਗੁਰੂ ਕੇ ਪੈਰੀਂ ਪੈਣ ਨਾਲ ਗੱਲ ਬਣੇਗੀ। ਇਹ ਤਿੰਨ ਤਰ੍ਹਾਂ ਦਾ ਸੌਦਾ ਚਲਦਾ ਹੈ, ਕਿਉਂਕਿ ਪੰਗਤੀ ਆਈ ਹੈ 'ਤਿਹਟੜੇ ਬਾਜਾਰ।' ਤਿੰਨ ਤਰ੍ਹਾਂ ਦੀ ਹੱਟੀ ਹੈ - ਰਜੋਗੁਣ ਕੁਰਸੀ ਦੀ ਭੁੱਖ, ਬਹੁਤਿਆਂ ਦੀ ਲਾਲਸਾ, ਤਮੋਗੁਣ - ਖਾਣ ਪੀਣ ਦਾ ਚਸਕਾ, ਖਾਣ ਪੀਣ ਦਾ, ਸੌਣ ਦਾ। ਅਗੋਂ ਆ ਗਿਆ ਸਤੋਗੁਣ ਜਿਸਨੂੰ ਆਪਾਂ ਕਹਿੰਦੇ ਹਾਂ ਕਿ ਕਰ ਕਤਰ ਕੇ ਸੁਆਹ ਪੈ ਜਾਣੀ, ਕਿਸ ਤਰ੍ਹਾਂ ? ਘਰ ਵੀ ਛੱਡਿਆ, ਸੰਤ ਵੀ ਬਣੇ, ਪਰ 'ਮੈਂ' ਨਾ ਮਰੀ। ਜਿੰਨਾ ਚਿਰ 'ਮੈਂ' ਨਹੀਂ ਮਰਦੀ, ਉਤਨਾ ਚਿਰ ਵਾਹਿਗੁਰੂ ਦੇ ਦਰ ਪ੍ਰਵਾਨਗੀ ਨਹੀਂ। ਹਜ਼ੂਰ ਦਾ ਫੁਰਮਾਣ ਹੈ -

*"ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥"*

ਏਸ ਸੰਸਾਰ ਵਿਚ ਤਿੰਨ ਤਰ੍ਹਾਂ ਦਾ ਸੌਦਾ ਚਲਦਾ ਹੈ ਅਤੇ ਤਿੰਨ ਤਰ੍ਹਾਂ ਦਾ ਸੌਦਾ ਹੀ ਮਾਇਆ ਰੂਪ ਹੈ।

*"ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥"*

*ਸਉਦਾ ਕਰਨਿ ਵਣਜਾਰਿਆ ॥*

ਇਹ ਭਾਈ ਜਿਹੜੇ ਜੀਵ ਨੇ ਇਹ ਵਪਾਰੀ ਹਨ। ਆਪਾਂ ਵਪਾਰੀ ਹਾਂ। ਬਾਬੇ ਕਬੀਰ ਨੇ ਕਿਹਾ ਹੈ ਕਿ ਕਿਸੇ ਨੇ ਲੌਂਗ ਖ਼ਰੀਦ ਲਏ ਕਿਸੇ ਨੇ ਤਾਂਬਾ ਖ਼ਰੀਦ ਲਿਆ।

*"ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ।"*

ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ ਹੈ, ਪਰ ਜਿਹੜੇ ਰੱਬ ਦੇ ਪਿਆਰੇ ਹਨ,

ਉਹਨਾਂ ਨੇ ਗੁਰਮੁਖੋ ਨਾਮ ਖ਼ਰੀਦਿਆ। ਸੋ ਇਸ ਪ੍ਰਕਾਰ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਸੌਦਾ ਕਰ ਵਣਜਾਰਿਆ। ਜਿਹੜੇ ਜਗਿਆਸੂ ਰੂਪੀ ਵਣਜਾਰੇ ਹਨ, ਇਹ ਨਾਮ ਦਾ ਸੌਦਾ ਕਰਦੇ ਹਨ।

*ਸਚੁ ਵਖਰੁ ਜਿਨੀ ਲਦਿਆ*

ਵਖਰੁ ਦਾ ਅਰਥ ਹੁੰਦਾ ਹੈ ਲਾਭਦਾਇਕ ਵਸਤੂ। ਇਕ ਸੌਦਾ ਅਜਿਹਾ ਹੈ ਜਿਸ ਵਿਚ ਘਾਟਾ ਹੀ ਘਾਟਾ ਹੈ ਪਰ ਇਕ ਸੌਦਾ ਅਜਿਹਾ ਹੈ, ਜਿਸ ਵਿਚ ਕਦੇ ਘਾਟਾ ਨਹੀਂ ਪਏਗਾ। ਮਕਾਨ ਕਿੱਡਾ ਵੀ ਵਧੀਆ ਬਣਾ ਲਈਏ, ਝਾੜੂ ਮਾਰਨ ਤੋਂ ਬਿਨਾਂ ਗੱਲ ਨਹੀਂ ਬਣਨੀ, ਝਾੜੂ ਮਾਰਨਾ ਪਏਗਾ। ਕਦੇ ਨਾ ਕਦੇ ਬਿਲਡਿੰਗ ਪੁਰਾਣੀ ਹੋ ਜਾਵੇਗੀ। ਮਨੁੱਖ ਦੇ ਸਰੀਰ ਵਿਚ ਕਿੰਨਾ ਵੀ ਬਲ ਹੋਵੇ, ਕਮਜ਼ੋਰ ਹੋ ਜਾਵੇਗਾ, ਪਰ ਜਿਹੜਾ ਵਾਹਿਗੁਰੂ ਦਾ ਨਾਮ ਹੈ, ਇਹ ਇਹੋ ਜਿਹਾ ਰਸ ਹੈ, ਇਹ ਕਦੇ ਘਟਦਾ ਨਹੀਂ। ਕਾਨ੍ਹਪੁਰ ਵਿਚਾਰ ਚੱਲ ਪਈ ਮੌਲਵੀ ਦੀ ਕਿਸੇ ਹੋਰ ਗੁਰਮੁਖ ਨਾਲ। ਕਹਿਣ ਲੱਗਾ ਮੈਂ ਹੈਰਾਨ ਹਾਂ। ਮੈਂ ਦੁਨੀਆਂ ਵਿਚ ਬੜੇ ਮੰਗਤੇ ਦੇਖੇ ਹਨ, ਪਰ ਮੈਂ ਕਦੇ ਸਿੱਖ ਨੂੰ ਮੰਗਤਾ ਨਹੀਂ ਦੇਖਿਆ। ਇਹ ਕਾਨ੍ਹਪੁਰ ਦੇ ਮੌਲਵੀ ਦੀ ਗੱਲ ਹੈ ਤੇ ਜਿਹੜਾ ਅੱਜ-ਕੱਲ੍ਹ ਸਿੱਖ ਹੋ ਕੇ ਮੰਗਦਾ ਹੈ, ਤਾਂ ਮਾਫ਼ ਕਰਨਾ ਉਹ ਸਿੱਖ ਹੀ ਨਹੀਂ ਹੈ। ਮੌਲਵੀ ਨੇ ਬੜੀ ਕੀਮਤੀ ਗੱਲ ਕਹੀ ਹੈ ਜਿਹੜੀ ਕਹਿਣੀ ਬਣਦੀ ਹੈ। ਉਹ ਕਹਿਣ ਲੱਗਾ ਕਿ ਵਲੀ ਅੱਲਾਹ ਗੁਰੂ ਬਾਬੇ ਧੰਨ ਗੁਰੂ ਨਾਨਕ ਪਾਤਿਸ਼ਾਹ ਮਹਾਰਾਜ ਨੇ 20 ਰੁਪਏ ਦਾ ਸੌਦਾ ਇਹੋ ਜਿਹਾ ਕੀਤਾ ਹੈ। ਸਦੀਆਂ ਬਤੀਤ ਹੋ ਗਈਆਂ ਹਨ, ਪਰ ਪਤਾ ਨਹੀਂ ਬਾਬੇ ਨਾਨਕ ਨੇ ਕੀ ਰਾਸ ਪਾਈ ਹੈ ਕਿ ਸਾਰੀ ਕੌਮ ਖ਼ਰਚੀ ਜਾਂਦੀ ਹੈ। 20 ਰੁਪਇਆਂ ਦਾ ਅਜੇ ਤੱਕ ਵਿਆਜ ਨਹੀਂ ਮੁੱਕਾ। ਖਰੇ ਸੌਦੇ ਵਾਲੀ ਗੱਲ ਹੈ। ਇਹ ਮੌਲਵੀ ਦੇ ਲਫਜ਼ ਹਨ, ਕਾਨ੍ਹਪੁਰ ਦੇ ਮੌਲਵੀ ਦੇ, ਕਿਉਂਕਿ ਮੇਰੇ ਗੁਰੂ ਨੇ ਸੱਚ ਦਾ ਸੌਦਾ ਕੀਤਾ ਤੇ ਮੇਰੇ ਗੁਰੂ ਦੀ ਗਿਣਤੀ ਤੇਰਾ ਤੱਕ ਹੈ। ਸਾਨੂੰ ਘਾਟਾ ਕਿਉਂ ਪੈਂਦਾ ਹੈ ਕਿਉਂਕਿ ਕੋਈ ਵੀ ਗੱਲ ਕਰਦੇ ਹਾਂ ਤਾਂ ਸਾਡੇ ਮਨ ਤੇ ਬੁਧੀ ਦੀ ਤਕੜੀ ਵਿਚ ਮੇਰੇ ਦਾ ਵੱਟਾ ਹੁੰਦਾ ਹੈ। ਮੇਰਾ ਪੁੱਤਰ, ਮੇਰਾ ਘਰ, ਮੇਰੀ ਵਿਦਿਆ, ਮੈਂ ਪ੍ਰਧਾਨ ਹਾਂ, ਪਰ ਧੰਨ ਗੁਰੂ ਨਾਨਕ ਪਾਤਿਸ਼ਾਹ ਦੇ ਘਰ ਤੇਰਾ ਦਾ ਵੱਟਾ ਚੱਲਦਾ ਹੈ, ਮੇਰਾ ਦਾ ਨਹੀਂ। ਜੇਕਰ ਗੁਰੂ ਨਾਨਕ ਦੇ ਘਰ ਪ੍ਰਵਾਨ ਹੋਣਾ ਹੈ ਤਾਂ ਮੇਰਾ ਦੇ ਵੱਟੇ ਨੂੰ ਬਦਲ ਕੇ ਤੇਰਾ ਦਾ ਵੱਟਾ ਕਰਨਾ ਪਏਗਾ। ਸੋ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜਿਹੜੇ ਭਾਗਾਂ ਵਾਲੇ ਹਨ ਉਹ ਤੇਰਾ ਦਾ ਵੱਟਾ ਲੈ ਕੇ ਵਪਾਰੀ ਬਣਕੇ ਨਾਮ ਦਾ ਸੱਚ ਦਾ ਸੌਦਾ ਕਰਦੇ ਹਨ।

*ਸੇ ਸਚੜੇ ਪਾਸਾਰ ॥ ੧੭ ॥*

ਜਿਨ੍ਹਾਂ ਨੇ ਸੱਚ ਦੀ ਰਾਸ ਪਾਈ ਹੈ। ਵਖਰੁ ਦਾ ਅਰਥ ਹੁੰਦਾ ਹੈ ਲਾਭਦਾਇਕ ਵਸਤੂ। ਕਈ ਗੁਰਮੁਖ ਪਿਆਰਿਆਂ ਨੇ ਨਾਮ ਰੂਪੀ ਲਾਭਦਾਇਕ ਵਸਤੂ ਦਾ ਸੌਦਾ ਕੀਤਾ ਹੈ। ਜੇ ਤਾਂ ਮਾੜੀ ਰਾਸ ਪਾਈਏ ਤਾਂ ਮਾੜੀ ਵਧੇਗੀ, ਜੇ ਚੰਗੀ ਰਾਸ ਪਾਈਏ ਤਾਂ ਚੰਗੀ ਵਧੇਗੀ। ਇਸ ਪ੍ਰਕਾਰ ਭਾਈ ਸੱਚ ਦਾ ਜੇ ਸੌਦਾ ਪਾਵੋਗੇ ਤਾਂ ਸੱਚ ਦਾ ਹੀ ਵਾਧਾ ਹੋਵੇਗਾ।

*ਪੰਥਾ ਪ੍ਰੇਮ ਨ ਜਾਣਈ*

ਜੇ ਅਸੀਂ ਸੰਸਾਰਕ ਜਿਹੜੇ ਜੀਵ ਹਾਂ, ਅਸੀਂ ਕਹਿੰਦੇ ਹਾਂ ਕਿ ਅਸੀਂ ਪ੍ਰੇਮ ਦੇ ਰਸਤੇ ਨੂੰ ਜਾਣਦੇ ਨਹੀਂ। ਇਸ ਜੀਵ ਨੇ ਪ੍ਰੇਮ ਦੇ ਰਸਤੇ ਨੂੰ ਜਾਣਿਆ ਹੀ ਨਹੀਂ।

*ਭੂਲੀ ਫਿਰੈ ਗਵਾਰਿ ॥*

ਗਵਾਰਿ ਦਾ ਭਾਵ ਹੁੰਦਾ ਹੈ ਬੇਸਮਝ, ਉਜੱਡ। ਪ੍ਰੇਮ ਦੇ ਰਸਤੇ ਨੂੰ ਜਾਣਿਆ ਨਹੀਂ ਤੇ ਆਪਣੇ ਆਪ ਨੂੰ ਭੁਲ ਗਏ। ਅਸੀਂ ਬੜਾ ਸਮਾਂ ਬਰਬਾਦ ਕਰਦੇ ਹਾਂ। ਸਾਡਾ ਲੜਕਾ ਹੈ ਜੇ ਉਹ ਅਰਥ ਸ਼ਾਸਤਰ ਦੀ ਐਮ.ਐਸ.ਬੀ. ਕਰਨ ਤੋਂ ਬਾਅਦ ਪੀ.ਐਚ.ਡੀ. ਕਰ ਰਿਹਾ ਹੈ, ਪੈਸਿਆਂ ਦਾ ਨਾਮ ਗ੍ਰਹਿਣ ਕਰ ਰਿਹਾ ਹੈ। ਕਿਸੇ ਬੰਦੇ ਨੇ ਸਾਰੀ ਜ਼ਿੰਦਗੀ ਇਸ ਗੱਲ 'ਤੇ ਬਰਬਾਦ ਕਰ ਦਿੱਤੀ ਕਿ ਮੈਂ ਪੰਛੀਆਂ ਦੀ ਖੋਜ ਕਰਨੀ ਹੈ। ਕੋਈ ਮਿੱਟੀ ਦੇ ਸਿਰ ਵੇਖਣ 'ਤੇ ਸਮਾਂ ਬਰਬਾਦ ਕਰ ਰਿਹਾ ਹੈ, ਪਰ ਮਿੱਤਰੋ ਕਦੇ ਆਪਣੇ ਆਪ ਬਾਰੇ ਸੋਚਿਆ ਹੈ ਕਿ ਅਸੀਂ ਬੜੀ ਖੋਜ ਕਰਦੇ ਹਾਂ ਦੂਜਿਆਂ ਦੀ, ਪਰ ਕਦੇ ਪੜਚੋਲ ਨਹੀਂ ਕੀਤੀ ਕਿ ਮੈਂ ਕੀ ਹਾਂ ਤੇ ਕਾਹਦੇ ਲਈ ਆਇਆ ਹਾਂ। ਖੋਜ ਕਰਨੀ ਸੀ ਆਪਣੇ ਆਪ ਦੀ। ਗੁਰੂ ਗ੍ਰੰਥ ਸਾਹਿਬ ਦਾ ਆਦੇਸ਼ ਹੈ ਕਿ ਬੰਦਿਆ, ਲੱਭ ਆਪਣੇ ਆਪ ਦੇ ਵਿਚੋਂ ਪਰੀਪੂਰਨ ਪ੍ਰਮਾਤਮਾ ਨੂੰ, ਫੇਰ ਤੈਨੂੰ ਪ੍ਰੇਸ਼ਾਨੀ ਨਹੀਂ ਹੋਵੇਗੀ। ਅਸੀਂ ਹੋਰਨਾਂ ਚੀਜ਼ਾਂ ਨੂੰ ਲੱਭਦੇ ਹਾਂ, ਪਰ ਅਸੀਂ ਕੀ ਹਾਂ, ਅਸੀਂ ਕਾਹਦੇ ਲਈ ਆਏ ਹਾਂ, ਸਾਡੀ ਜ਼ਿੰਦਗੀ ਦਾ ਕੀ ਪ੍ਰਯੋਜਨ ਹੈ, ਇਹ ਭੁਲ ਗਿਆ ਬੇਸਮਝ ਜੀਵ।

*ਭੂਲੀ ਫਿਰੈ ਗਵਾਰਿ ॥*

ਗਵਾਰਿ ਦਾ ਭਾਵ ਹੁੰਦਾ ਹੈ ਉਜੱਡ, ਅਗਿਆਨੀ, ਬੇਸਮਝ ਉਸ ਪ੍ਰੇਮ ਦੇ ਰਸਤੇ ਨੂੰ ਭੁੱਲ ਕੇ ਆਪਣੇ ਆਪ ਨੂੰ ਭੁੱਲ ਗਿਆ।

*ਨਾਨਕ ਹਰਿ ਬਿਸਰਾਇ ਕੈ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਹਰੀ ਪ੍ਰਮੇਸ਼ਰ ਨੂੰ ਭੁੱਲ ਕੇ ਜੀਵ

*ਪਉਦੇ ਨਰਕਿ ਅੰਧ੍ਯਾਰ ॥ ੧੮ ॥*

ਜਿਥੇ ਗਾੜਾ ਅੰਧੇਰਾ ਹੈ ਨਰਕਾਂ ਦਾ, ਉਸ ਵਿਚ ਭਟਕਦੇ ਫਿਰਦੇ ਹਨ।

*ਮਾਇਆ ਮਨਹੁ ਨ ਵੀਸਰੈ*

ਇਕ ਤਾਂ ਸਾਨੂੰ ਚਮੜੀ ਹੋਈ ਹੈ ਮਾਇਆ। 'ਮਨਹੁ ਨਾ ਵੀਸਰੈ' ਜਿਹੜੀ ਮਾਇਆ ਹੈ ਭਾਈ, ਇਹ ਸਾਨੂੰ ਕਦੇ ਮਨ ਚੋਂ ਭੁਲਦੀ ਨਹੀਂ। ਅੱਠੇ ਪਹਿਰ ਇਹ ਮਾਇਆ ਦੀ ਪਕੜ ਵਿਚ ਹੈ। ਮਾਇਆ ਕੀ ਚੀਜ਼ ਹੈ ? ਅਸੀਂ ਤਕਰੀਬਨ ਮਾਇਆ ਪੈਸਿਆਂ ਨੂੰ ਸਮਝਦੇ ਹਾਂ, ਨੋਟਾਂ ਨੂੰ। ਗੁਰੂ ਅਮਰਦਾਸ ਜੀ ਕਹਿੰਦੇ ਹਨ - ਆਪ ਕਹਿੰਦੇ ਹਨ -

ਜਿਸ ਵਜ੍ਹਾ ਕਰਕੇ ਪ੍ਰਮੇਸ਼ਰ ਭੁਲ ਜਾਏ, ਉਹ ਮਾਇਆ ਹੈ। ਬੰਦਾ ਪਾਠ ਕਰਦਿਆਂ ਕਰਦਿਆਂ ਏਨਾ ਹੰਕਾਰੀ ਹੋ ਜਾਏ ਕਿ ਮੇਰੇ ਨਾਲ ਦਾ ਭਜਨੀਕ ਕੋਈ ਨਹੀਂ, ਉਹ ਵੀ

ਮਾਇਆ ਲੈ ਡੁਬੇਗੀ। ਭਾਰ ਘਟਾਉਣਾ ਹੈ, ਭਾਰ ਵਧਾਉਣਾ ਨਹੀਂ। ਹੌਲਾ ਤਰੇਗਾ, ਭਾਰਾ ਡੁੱਬੇਗਾ। ਸੋ ਇਸ ਪ੍ਰਕਾਰ ਜਿਹੜੀ ਇਹ ਮਾਇਆ ਹੈ, ਇਸ ਬਾਰੇ ਨਾ ਇਹ ਪਤਾ ਲੱਗਦਾ ਹੈ ਸੱਚੀ ਹੈ, ਨਾ ਪਤਾ ਲੱਗਦਾ ਹੈ ਝੂਠੀ ਹੈ। ਨਾ ਬੰਦੇ ਤੋਂ ਵੱਖਰੀ ਹੈ ਨਾ ਇਹ ਅਭਿੰਨ ਹੈ। ਬੰਦੇ ਦੇ ਨਾਲੋਂ ਨਿਖੜਦੀ ਨਹੀਂ, ਨਾ ਇਹ ਬੰਦੇ ਦੇ ਨਾਲ ਜਾਂਦੀ ਹੈ। ਦੋਵੇਂ ਪਾਸੇ ਵੀ ਨਹੀਂ। ਇਹਦਾ ਨਾ ਕੋਈ ਰੰਗ ਹੈ, ਨਾ ਕੋਈ ਰੂਪ ਹੈ। ਇਹ ਦਿੱਸਦੀ ਵੀ ਨਹੀਂ, ਦਿੱਸਦੀ ਵੀ ਹੈ। ਇਹ ਨੌਂ ਲੱਛਣਾਂ ਵਾਲੀ ਹੈ। ਇਹ ਬੰਦੇ ਨੂੰ ਭੁੱਲਦੀ ਹੀ ਨਹੀਂ।

*ਮਾਂਗੈ ਦੰਮਾਂ ਦੰਮ ॥*

ਦੰਮ ਦਾ ਅਰਥ ਦੋ ਤਰ੍ਹਾਂ ਦੇ ਹਨ - ਇਕ ਦੰਮ ਹੁੰਦਾ ਹੈ ਸੁਆਸ। ਦੰਮ ਨਿਕਲ ਗਏ ਫਲਾਣੇ ਦੇ। ਦੂਜਾ ਦਮ ਦਾ ਅਰਥ ਹੈ ਦਮੜੇ। ਜਿੰਨਾ ਚਿਰ ਬੰਦੇ ਦੇ ਦਮ ਨੇ, ਕਹਿੰਦੇ ਹਨ ਉਨਾ ਚਿਰ ਦਮੜਿਆਂ ਦੀ ਝਾਕ ਰੱਖਦਾ ਹੈ। ਮਰਦਿਆਂ ਤੱਕ ਵੀ ਦਮੜਿਆਂ ਨਾਲ ਚਿੰਬੜਿਆ ਰਹਿੰਦਾ ਹੈ-

*ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥*

ਪਹਿਲੇ ਦਮ ਦਾ ਅਰਥ ਹੈ ਸੁਆਸ। ਜਿੰਨਾ ਚਿਰ ਬੰਦੇ ਦੇ ਅੰਦਰ ਸੁਆਸ ਹਨ ਉਨਾ ਚਿਰ ਭਾਈ ਇਹ ਕਹਿੰਦੇ ਹਨ ਜੇ ਤੇਰੇ ਕੋਲ ਆਵਾਂਗੇ ਤਾਂ ਕੀ ਦੇਵੇਂਗਾ ? ਸਾਡੇ ਕੋਲ ਆਵੇਂਗਾ ਤਾਂ ਕੀ ਲੈ ਕੇ ਆਵੇਂਗਾ। ਚੰਗਾ ਫ਼ਾਰਮੂਲਾ ਉਲਟਾ ਬਣਾਇਆ ਕਿ ਸਾਡੇ ਕੋਲ ਆਏਂਗਾ ਤਾਂ ਕੀ ਲੈ ਕੇ ਆਏਂਗਾ ? ਜੇ ਤੇਰੇ ਕੋਲ ਆਈਏ ਤਾਂ ਕੀ ਦੇਵੇਂਗਾ ? ਲੱਤ ਆਪਣੀ ਉੱਤੇ ਰੱਖਣੀ ਹੈ। ਇਹ ਨਹੀਂ ਕਹਿਣਾ ਕਿ ਮੈਂ ਆਵਾਂਗਾ ਤਾਂ ਕੀ ਲੈ ਕੇ ਆਵਾਂਗਾ ? ਜੇ ਤੂੰ ਆਵੇਂਗਾ ਤੁਹਾਨੂੰ ਐ ਦੇਵਾਂਗੇ। ਤੂੰ ਆਵੇਂਗਾ ਕੀ ਲੈ ਕੇ ਆਵੇਂਗਾ ? ਜੇ ਮੈਂ ਆਵਾਂਗਾ ਕੀ ਦੇਵੇਂਗਾ ? ਜਿੰਨਾ ਚਿਰ ਦਮ ਹਨ ਆਪਣੇ ਸਵਾਸ ਤੱਕ ਇਹ ਦੰਮਾਂ ਨੂੰ ਲੋਚਦਾ ਹੈ, ਚਾਹੁੰਦਾ ਹੈ।

*ਸੋ ਪ੍ਰਭੁ ਚਿਤਿ ਨ ਆਵਈ*

ਵਾਹਿਗੁਰੂ ਦਾ ਤਾਂ ਗੁਰਮੁਖ ਪਿਆਰਿਉ ਚੇਤਾ ਨਹੀਂ। ਜਿਹੜਾ ਪ੍ਰਮੇਸ਼ਰ ਕਈ ਬੰਦੇ ਕਹਿੰਦੇ ਹਨ ਕਿ ਮਿਲਦਾ ਨਹੀਂ, ਉਹ ਮਿਲਦਾ ਹੈ ਗੁਰੂ ਪਿਆਰਿਉ ਪਰ ਉਹਨੂੰ ਬਹਿਣ ਨੂੰ ਥਾਂ ਨਹੀਂ ਮਿਲਦਾ ਵਿਚਾਰੇ ਨੂੰ। ਜਿਵੇਂ ਕਈ ਵੇਰਾਂ ਸੀਟਾਂ ਭਰ ਜਾਂਦੀਆਂ ਹਨ ਤਾਂ ਜਿਹੜਾ ਬੰਦਾ ਸੌਖਾ ਅਮੀਰ ਹੁੰਦਾ ਹੈ, ਕਹਿੰਦਾ ਹੈ ਭਾਈ ਮੈਂ ਨਹੀਂ ਸਫ਼ਰ ਕਰਨਾ। ਕਿਉਂ ਬਈ ਮਿੱਤਰਾ, ਬਸ ਚਲੀ ਹੈ। ਉਹ ਕਹਿੰਦਾ ਹੈ ਕਿ ਭਾਈ ਸਾਹਿਬ ਜੀ ਸੀਟ ਕੋਈ ਨਹੀਂ। ਗੁਰਮੁਖੋ ਰੱਬ ਤਾਂ ਸਾਡੇ ਅੰਦਰੋਂ ਪ੍ਰਗਟ ਹੋਣਾ ਚਾਹੁੰਦਾ ਹੈ ਪਰ ਅਸੀਂ ਸੀਟ ਨਹੀਂ ਰੱਖੀ ਅੰਦਰ। ਰੱਬ ਨੂੰ ਬਹਿਣ ਲਈ ਥਾਂ ਨਹੀਂ ਰੱਖਿਆ। ਸਾਡੇ ਹਿਰਦੇ ਅੰਦਰ ਕਿਤੇ ਕਾਮ ਬੈਠਾ ਹੈ, ਕਿਤੇ ਲੋਭ ਬੈਠਾ ਹੈ, ਕਿਤੇ ਸਾਡੇ ਹਿਰਦੇ ਦੇ ਅੰਦਰ ਤ੍ਰਿਸ਼ਨਾ ਰੂਪੀ ਔਰਤ ਬੈਠੀ ਹੈ। ਜੇ ਕਿਤੇ ਰੱਬ ਆਖੇ ਕਿ ਮੈਂ ਬਹਿਣਾ ਹੈ ਤਾਂ ਭਲਾ ਨਿੰਦਿਆ ਚੁਗ਼ਲੀ ਰੱਬ ਨੂੰ ਬਹਿਣ ਦੇਵੇਗੀ ਕਿ ਆ ਜਾ ਮੇਰੀ ਸੀਟ 'ਤੇ। ਰੱਬ ਸਾਡੇ ਹਿਰਦੇ ਵਿਚੋਂ ਪ੍ਰਗਟ ਹੋਣਾ ਚਾਹੁੰਦਾ ਹੈ ਪਰ ਅਸੀਂ ਉਸ ਲਈ ਆਪਣੇ ਹਿਰਦੇ ਵਿਚ ਸੀਟ ਹੀ

ਨਹੀਂ ਰੱਖੀ। ਉਹਦੇ ਲਈ ਖ਼ਾਲੀ ਥਾਂ ਨਹੀਂ ਛੱਡਿਆ, ਇਸ ਕਰਕੇ ਪਿਆਰਿਉ ! 'ਸੋ ਪ੍ਰਭੁ ਚਿਤਿ ਨ ਆਵਈ' ਵਾਹਿਗੁਰੂ ਚੇਤੇ ਨਹੀਂ ਆਉਂਦਾ।

*ਨਾਨਕ ਨਹੀ ਕਰੰਮਿ ॥੧੯॥*

ਦੂਜਾ ਅਸੀਂ ਪ੍ਰਭੂ ਦੀ ਪ੍ਰਾਪਤੀ ਵਾਲਾ ਕਰਮ ਹੀ ਕੋਈ ਨਹੀਂ ਕੀਤਾ। ਜੇ ਕਹਿ ਦੇਈਏ ਕਿ ਭੈਣ ਜੀ, ਸੁਖਮਨੀ ਸਾਹਿਬ ਦੇ ਦੋ ਪਾਠ ਕਰੋ ਤਾਂ ਇਹ ਤਿਆਰ ਨਹੀਂ। ਜੇ ਕਹਿ ਦੇਈਏ ਕਿ ਪੰਜ ਪੁੰਨਿਆਂ ਦੇ ਵਰਤ ਰੱਖੋ ਤਾਂ ਕਹਿਣਗੇ ਕਿ ਗਿਆਨੀ ਜੀ ਵਰਤ ਪੰਜ ਰੱਖ ਲਵਾਂਗੇ। ਪਾਠ ਦੋ ਵੀ ਨਹੀਂ ਕਰਨੇ, ਜਿਹੜੇ ਕੰਮ ਸਵਾਰਨ ਵਾਲੇ ਹਨ, ਉਹ ਨਹੀਂ ਕਰਨੇ। ਇਸ ਕਰਕੇ ਸਾਨੂੰ ਪ੍ਰਮੇਸ਼ਰ ਚੇਤੇ ਨਹੀਂ ਆਉਂਦਾ।

*ਤਿਚਰੁ ਮੂਲਿ ਨ ਥੁੜ੍ਹੀਦੋ*

ਉਨਾ ਚਿਰ ਗੁਰਮੁਖ ਪਿਆਰਿਆ ਕੋਈ ਘਾਟਾ ਨਹੀਂ।

*ਜਿਚਰੁ ਆਪਿ ਕ੍ਰਿਪਾਲੁ ॥*

ਜਿੰਨਾ ਚਿਰ ਵਾਹਿਗੁਰੂ ਦੀ ਕਿਰਪਾ ਹੈ। ਗੁਰਮੁਖ ਪਿਆਰਿਉ ! ਕਦੇ ਘਾਟਾ ਨਹੀਂ ਪਏਗਾ, ਕਦੇ ਵਸਤੂ ਥੁੜੇਗੀ ਨਹੀਂ।

*ਸਬਦੁ ਅਖੁਟੁ ਬਾਬਾ ਨਾਨਕਾ*

ਇਹੋ ਜਿਹਾ ਕਿਹੜਾ ਗੁਰੂ ਕੋਲ ਅੱਲਾ ਦੀਨ ਦਾ ਚਿਰਾਗ਼ ਹੈ ਕਿ ਚੀਜ਼ ਘਟਦੀ ਨਹੀਂ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਭਾਈ, ਗੁਰੂ ਦੇ ਕੋਲ ਸਬਦੁ ਹੈ, ਜਿਹੜਾ ਗੁਰੂ ਦਾ ਉਪਦੇਸ਼ ਹੈ, ਇਹੋ ਜਿਹਾ ਮਹਾਨ ਹੈ ਕਿ ਇਹਦੇ ਵਿਚੋਂ ਤਾਕਤ ਨਹੀ ਘਟਦੀ। ਬੈਟਰੀਆਂ ਡਾਊਨ ਹੋ ਜਾਂਦੀਆਂ ਹਨ, ਸੈੱਲ ਖ਼ਤਮ ਹੋ ਜਾਂਦੇ ਹਨ। ਜੇਕਰ ਕੋਈ ਕਾਰ ਕੱਢਵਾ ਕੇ ਲਿਆਵੇ ਤਾਂ ਦੋ ਦਿਨ ਬਾਅਦ ਉਹਦੀ ਕੀਮਤ ਘੱਟ ਜਾਂਦੀ ਹੈ। ਭਾਵੇਂ ਕਾਰ ਨਾ ਵੀ ਚਲਾਈਏ, ਪਰ ਪ੍ਰਮੇਸ਼ਰ ਦਾ ਨਾਮ ਅਜਿਹਾ ਹੈ ਜਿਹਦੀ ਕੀਮਤ ਕਦੇ ਵੀ ਨਹੀਂ ਘੱਟਦੀ, ਸਗੋਂ ਦਿਨ-ਬ-ਦਿਨ ਇਹਦੀ ਸਤਿਆ ਵੱਧਦੀ ਹੈ-

*ਸਬਦੁ ਅਖੁਟੁ ਬਾਬਾ ਨਾਨਕਾ*

ਸਤਿਗੁਰ ਪਾਤਿਸ਼ਾਹ ਕਹਿੰਦੇ ਹਨ ਕਿ ਗੁਰੂ ਕਾ ਸ਼ਬਦ, ਪ੍ਰਮੇਸ਼ਰ ਦਾ ਨਾਮ ਕਦੇ ਘੱਟਣ ਵਾਲਾ ਨਹੀਂ।

*ਖਾਹਿ ਖਰਚਿ ਧਨੁ ਮਾਲੁ ॥੨੦॥*

ਇਸ ਕਰਕੇ ਗੁਰਮੁਖਾ ! ਇਸ ਗੁਰੂ ਦੇ ਦਿੱਤੇ ਹੋਏ ਧਨ ਨੂੰ ਖਾ, ਹੋਰਨਾਂ ਵਿਚ ਵੰਡ। ਬਾਕੀ ਦੀਆਂ ਵਸਤੂਆਂ ਵੰਡੀਏ ਤਾਂ ਹੌਲੀ-ਹੌਲੀ ਘਟ ਜਾਂਦੀਆਂ ਹਨ, ਪਰ ਵਾਹਿਗੁਰੂ ਦਾ ਨਾਮ ਅਜਿਹਾ ਹੈ, ਇਹ ਜਿੰਨਾ ਵੀ ਵਰਤੀਏ, ਜਿੰਨਾ ਵੀ ਪ੍ਰਚਾਰ ਕਰੀਏ, ਇਹ ਵੱਧਦਾ ਹੈ, ਇਹ ਘੱਟਦਾ ਨਹੀਂ।

*"ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥"*

ਖੰਭ ਕਿਹੜੇ ਲੈਣੇ ਹਨ ? ਮੋਰ ਦੇ ਖੰਭ ਨਹੀਂ। ਗੁਰਮੁਖ ਪਿਆਰਿਉ ! ਸਿਮਰਨ ਦੇ, ਵੈਰਾਗ ਦੇ ਖੰਭ ਲਉ। ਇਹ ਸਿਮਰਨ ਤੇ ਵੈਰਾਗ ਦੇ ਖੰਭ ਕਿਤੇ ਮਿਲ ਜਾਣ ਤਾਂ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ – *'ਘਿੰਨਾ ਸਾਵੀ ਤੋਲਿ'* ਘਿੰਨਾ ਦਾ ਅਰਥ ਹੈ ਲੈਣਾ। ਅੱਗੇ ਰਿਵਾਜ ਹੁੰਦਾ ਸੀ ਪਿੰਡਾਂ ਦੇ ਵਿਚ। ਬੀਬੀਆਂ ਨੂੰ ਪਤਾ ਹੈ, ਬਜ਼ੁਰਗਾਂ ਨੂੰ ਪਤਾ ਹੈ ਕਿ ਜਦੋਂ ਸਬਜ਼ੀ ਵਿਕਣ ਵਾਸਤੇ ਆਉਂਦੀ ਤਾਂ ਇਕ ਪਾਸੇ ਸਬਜ਼ੀ ਪਾਈ ਜਾਂਦੀ ਤੇ ਇਕ ਪਾਸੇ ਦਾਣੇ ਪਾ ਕੇ ਉਹਨਾਂ ਕਹਿਣਾ ਭਾਈ ਸਾਵੀਂ ਲੈ ਲਉ। ਇਸੇ ਤਰ੍ਹਾਂ ਗੁਰਮੁਖੋ ! ਇਹ ਸਿਮਰਨ ਤੇ ਵੈਰਾਗ ਤਾਂ ਮਿਲੇਗਾ ਜੇ ਆਪਾਂ ਇਹਦੇ ਬਰਾਬਰ ਆਪਣੇ ਤਨ ਤੇ ਮਨ ਨੂੰ ਦੂਜੇ ਪਾਸੇ ਪਾ ਦਿਆਂਗੇ। ਜਦੋਂ ਤਨ ਤੇ ਮਨ ਗੁਰੂ ਨਾਨਕ ਪਾਤਿਸ਼ਾਹ ਨੂੰ ਦੇ ਦਿੱਤਾ, ਉਹ ਸਾਨੂੰ ਸਿਮਰਨ ਤੇ ਵੈਰਾਗ ਦੀ ਤਾਕਤ ਦੇਵੇਗਾ।

*ਤੰਨਿ ਜੜਾਂਈ ਆਪਣੈ*

ਫੇਰ ਗੁਰਮੁਖ ਪਿਆਰਿਆ ! ਇਹ ਨਾ ਹੋਵੇ ਕਿ ਉਹਨੂੰ ਸ਼ੀਸ਼ੇ ਵਿਚ ਫ਼ਰੇਮ ਕਰਵਾ ਦੇਵੇਂ। ਮੈਂ ਅਕਸਰ ਬੇਨਤੀ ਕਰਦਾ ਹਾਂ ਕਿ ਅਸੀਂ ਦੁਕਾਨਾਂ 'ਤੇ ਵਾਹਿਗੁਰੂ ਦਾ ਮਾਟੋ ਲਗਾ ਕੇ ਮੁੜ ਕੇ ਡਰਾਇੰਗ ਰੂਮ ਵਿਚ ਲਾ ਦੇਂਦੇ ਹਾਂ। ਬੜਾ ਸੋਹਣਾ ਫੱਬਦਾ ਹੈ ਮਿੱਤਰਾ ਵਾਹਿਗੁਰੂ ਦਾ ਨਾਮ ਪਰ ਇਹ ਡਰਾਇੰਗ ਰੂਮ ਲਈ ਨਹੀਂ, ਤੇਰੇ ਹਿਰਦੇ ਲਈ ਹੈ। ਅਸੀਂ ਅਕਸਰ ਅਰਦਾਸ ਕਰਦੇ ਹਾਂ ਕਿ ਬਾਣੀ ਪੜ੍ਹੀ ਸੁਣੀ ਸੱਚਖੰਡ ਪ੍ਰਵਾਨ ਕਰਨੀ। ਮੈਂ ਤਾਂ ਇਹ ਕਹਿੰਦਾ ਹਾਂ – ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਤੇਰੇ ਕੋਲ ਬੇਅੰਤ ਖ਼ਜ਼ਾਨੇ ਹਨ। ਆਪਣੀ ਬਾਣੀ ਸਾਡੇ ਹਿਰਦੇ ਵਿਚ ਫਿਟ ਕਰ ਦੇ। ਸਾਨੂੰ ਕੀ ਲਾਭ ਹੋਇਆ ? ਜਿਹੜਾ ਵਾਹਿਗੁਰੂ ਮੰਤਰ ਹੈ ਇਹਨੂੰ ਅਲਮਾਰੀਆਂ ਵਿਚ ਫਿਟ ਨਹੀਂ ਕਰਨਾ। ਇਹਨੂੰ ਗੁਰਮੁਖੋ ਆਪਣੇ ਹਿਰਦੇ ਵਿਚ ਫਿਟ ਕਰਨਾ ਹੈ। ਇਹ ਮੰਗ ਕਰਨੀ ਕਿ ਮਹਾਰਾਜ ਕਿਰਪਾ ਕਰੋ ਕਿ ਮੇਰੇ ਹਿਰਦੇ ਵਿਚ ਤੁਹਾਡਾ ਨਾਮ ਵੱਸੇ। ਜਿਹੜੀਆਂ ਸੰਗਤਾਂ ਆਈਆਂ ਹਨ, ਇਹਨਾਂ ਦੇ ਹਿਰਦੇ ਵਿਚ ਨਾਮ ਵਸਾਉ। ਮੈਂ ਆਪਣੇ ਤਨ ਵਿਚ ਇਹਨਾਂ ਸ਼ੁਭ ਗੁਣਾਂ ਨੂੰ ਜੁੜਵਾ ਲਵਾਂ।

*ਲਹਾਂ ਸੁ ਸਜਣੁ ਟੋਲਿ ॥ ੨੧ ॥*

ਤੇ ਜਿਹੜੇ ਜੜਨ ਵਾਲੇ ਹਨ ਗੁਰਮੁਖ ਪਿਆਰੇ, ਮੈਂ ਉਹਨਾਂ ਨੂੰ ਲੱਭ ਲਵਾਂ।

*ਸਜਣੁ ਸਚਾ ਪਾਤਿਸਾਹੁ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਭਾਈ ਸੱਚਾ ਸਜਣੁ ਪਾਤਿਸ਼ਾਹੁ ਕੌਣ ਹੈ ? ਪ੍ਰਮੇਸ਼ਰ। ਦੁਨੀਆਵੀ ਬਾਦਸ਼ਾਹ ਮਿੱਤਰੋ ਬਦਲਦੇ ਰਹਿੰਦੇ ਹਨ, ਦੁਨੀਆਵੀ ਵਜ਼ਾਰਤਾਂ ਬਦਲਦੀਆਂ ਰਹਿੰਦੀਆਂ ਹਨ, ਪਰ ਇਕ ਵਾਹਿਗੁਰੂ ਹੈ ਜਿਸ ਦੀ ਵਜ਼ਾਰਤ ਨਹੀਂ ਬਦਲਦੀ। ਉਹ ਸਜਣੁ ਸੱਚਾ ਸਾਰਿਆਂ ਦੀ ਪੱਤ ਢੱਕਣ ਵਾਲਾ ਹੈ।

*ਸਿਰਿ ਸਾਹਾਂ ਦੈ ਸਾਹੁ ॥*

'ਸਿਰਿ ਸਾਹਾਂ ਦੈ ਸਾਹੁ' ਭਾਈ ਪਾਤਿਸ਼ਾਹਾਂ ਦਾ ਪਾਤਿਸ਼ਾਹ ਜਿਹੜੇ ਸ਼ਾਹੂਕਾਰ ਹਨ, ਉਹਨਾਂ ਸ਼ਾਹੂਕਾਰਾਂ ਦਾ ਸ਼ਾਹੂਕਾਰ ਹੈ।

*ਜਿਸੁ ਪਾਸਿ ਬਹਿਠਿਆ ਸੋਹੀਐ*

ਕਹਿੰਦੇ ਹਨ ਕਿ ਜਿਸ ਗੁਰੂ ਕੋਲ ਬੈਠਿਆਂ, ਜਿਸ ਪ੍ਰਮੇਸ਼ਰ ਦਾ ਨਾਮ ਲਿਆਂ ਸੋਭਾ ਹੁੰਦੀ ਹੈ।

*ਸਭਨਾਂ ਦਾ ਵੇਸਾਹੁ ॥ ੨੨ ॥*

ਫਿਰ ਉਹ ਸਾਰੇ ਇਤਬਾਰ ਯੋਗ ਬਣ ਜਾਂਦੇ ਹਨ। ਜਿਹੜੇ ਪ੍ਰਮੇਸ਼ਰ ਦਾ ਨਾਮ ਲੈਂਦੇ ਹਨ, ਉਹਨਾਂ ਦਾ ਲੋਕੀਂ ਇਤਬਾਰ ਕਰਦੇ ਹਨ। ਆਪਾਂ ਨੌਵੇਂ ਪਾਤਿਸ਼ਾਹ ਦੇ ਪਵਿੱਤਰ ਸਲੋਕਾਂ ਦੀ ਵਿਚਾਰ ਕਰਨੀ ਹੈ। ਇਹਦੀ ਥੋੜ੍ਹੀ ਜਿਹੀ ਭੂਮਿਕਾ ਬਿਆਨ ਕਰਨੀ ਬਣਦੀ ਹੈ। ਪਿਆਰਿਓ ! ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਮਹਾਰਾਜ ਜੀ ਨੇ ਏਸ ਪਵਿੱਤਰ ਨਗਰੀ ਦੇ ਵਿਚ 1621 ਈਸਵੀ ਨੂੰ 12 ਅਪ੍ਰੈਲ ਵਾਲੇ ਦਿਹਾੜੇ ਗੁਰੂ ਕੇ ਮਹਿਲਾਂ ਵਿਖੇ ਅਵਤਾਰ ਧਾਰਨ ਕੀਤਾ, ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹੁ ਦੇ ਘਰ ਤੇ ਸਤਿਕਾਰ ਯੋਗ ਮਾਤਾ ਨਾਨਕੀ ਜੀ ਦੀ ਕੁੱਖੋਂ। ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਨਾਮ ਤਿਆਗ ਮੱਲ ਰੱਖਿਆ ਗਿਆ। ਬਾਬਾ ਗੁਰਦਿੱਤਾ ਜੀ ਦੀ ਜੰਞ ਚੜ੍ਹੀ। ਅਜੇ ਜੰਞ ਨੇ ਤੁਰਨਾ ਸੀ ਮਾਤਾ ਨਾਨਕੀ ਜੀ ਨੇ ਸੋਹਣੇ ਕੱਪੜੇ ਪਵਾਏ ਹਨ। ਸਤਿਗੁਰੂ ਤੇਗ਼ ਬਹਾਦਰ ਮਹਾਰਾਜ ਜੀ ਅਜੇ ਬਾਲ ਅਵਸਥਾ ਵਿਚ ਹਨ। ਆਪਣੇ ਕੱਪੜੇ ਲਾਹ ਕੇ ਕਿਸੇ ਗ਼ਰੀਬ ਬੱਚੇ ਨੂੰ ਦੇ ਦਿੱਤੇ। ਮਾਤਾ ਜੀ ਕਹਿਣ ਲੱਗੇ ਕਿ ਲਾਲ, ਅਜੇ ਤਾਂ ਤੇਰੇ ਵੀਰ ਦੀ ਜੰਞ ਵੀ ਨਹੀਂ ਚੜ੍ਹੀ। ਤੂੰ ਕੱਪੜੇ ਵੀ ਦੇ ਦਿੱਤੇ ਹਨ। ਕਹਿਣ ਲੱਗੇ ਮਾਂ, ਮੈਂ ਗੁਰੂ ਪਿਤਾ ਜੀ ਕੋਲੋਂ ਸੁਣਿਆ ਹੈ ਕਿ ਰੱਬ ਗ਼ਰੀਬ ਨਿਵਾਜ਼ ਹੈ। ਜੇ ਮੈਂ ਗ਼ਰੀਬ ਬਣਾਂਗਾ ਤਾਂ ਹੀ ਨਿਵਾਜੇਗਾ ਨਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਜੀ ਕੀਰਤਪੁਰ ਸਾਹਿਬ ਗਏ। ਦੁਨੀਆਂ ਦੇ ਵਿਚ ਚੁਸਤੀ ਤੇ ਚਲਾਕੀ ਨਹੀਂ ਚਲਦੀ।

*"ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥"*

ਚੁਸਤੀ ਨਾਲ ਰੱਬ ਨੂੰ ਗੁਮਰਾਹ ਕਰਨਾ ਚਾਹੁੰਦੇ ਹਾਂ। ਮਾਤਾ ਨਾਨਕੀ ਜੀ ਨੇ ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਨੂੰ ਬੇਨਤੀ ਕੀਤੀ ਕਿ ਸੁਆਮੀ ਜੀ, ਜਦੋਂ ਤਿਆਗ ਮੱਲ ਛੋਟਾ ਹੁੰਦਾ ਸੀ ਤਾਂ (ਤੇਗ਼ ਬਹਾਦਰ ਨਾਮ ਉਸ ਮੌਕੇ 'ਤੇ ਪਿਆ ਜਦੋਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਕਰਤਾਰਪੁਰ ਸਾਹਿਬ ਜੰਗ ਕੀਤਾ। ਛੋਟੀ ਅਵਸਥਾ ਸੀ।) ਸੋ ਮਾਤਾ ਨਾਨਕੀ ਜੀ ਕਹਿਣ ਲੱਗੇ ਸੁਆਮੀ ਜੀ, ਜਦੋਂ ਤਿਆਗ ਮੱਲ ਛੋਟਾ ਹੁੰਦਾ ਸੀ ਤਾਂ ਤੁਸੀਂ ਕਹਿੰਦੇ ਸੀ ਇਹ ਬੜਾ ਭਾਰੀ ਹੋਵੇਗਾ। ਇਹ ਵਿਚਾਰਾ ਭੋਲਾ ਹੈ। ਗੁਰਤਾ ਗੱਦੀ ਤੁਸੀਂ ਪੋਤਰੇ ਨੂੰ ਦੇ ਦਿੱਤੀ ਹੈ, ਇਹਦਾ ਕੀ ਬਣੇਗਾ ? ਸਤਿਗੁਰੂ ਹਰਿਗੋਬਿੰਦ ਮਹਾਰਾਜ ਪ੍ਰਸ਼ਾਦਾ ਛੱਕ ਰਹੇ ਸਨ। ਉਹਨਾਂ


ਹੱਥ ਪੂੰਝ ਕੇ ਮਾਤਾ ਨਾਨਕੀ ਜੀ ਦੀ ਝੋਲੀ ਵਿਚ ਰੁਮਾਲ ਪਾ ਕੇ ਬਚਨ ਕੀਤੇ ਕਿ ਨਾਨਕੀ ਜੀ! ਇਸ ਰੁਮਾਲ ਨੂੰ ਰੁਮਾਲ ਨਾ ਜਾਣੀਏ। ਕਦੇ ਇਹ ਰੁਮਾਲ ਸੰਸਾਰ ਦੀ ਚਾਦਰ ਬਣ ਜਾਇਗਾ। ਗੁਰਤਾ ਗੱਦੀ ਮਿਲ ਗਈ ਤਾਂ ਉਦੋਂ ਕਹਿੰਦੇ ਨਾਨਕੀ, ਇਹ ਰੁਮਾਲ ਕਰਕੇ ਨਾ ਜਾਣੀਂ। ਇਹ ਤੇਰੇ ਤੇ ਮੇਰੇ ਪੁਤਰ ਵੱਲ ਇਸ਼ਾਰਾ ਹੈ। ਇਹ ਰੁਮਾਲ ਕਦੇ ਸ੍ਰਿਸ਼ਟੀ ਦੀ ਚਾਦਰ ਬਣ ਜਾਏਗੀ। ਜਿਹੜੇ ਬਚਨ ਅੱਜ ਕੌਮ ਦੇ ਮਹਾਨ ਵਿਦਵਾਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਹਜ਼ੂਰੀ ਕਵੀ ਸੈਨਾਪਤ ਨੇ ਲਿਖੇ ਹਨ। ਕਹਿੰਦੇ ਹਨ – ਧੰਨ ਧੰਨ ਤੇਗ ਬਹਾਦਰ ਸਗਲ ਸ੍ਰਿਸਟ ਪੈ ਢਾਪੀ। ਚਾਦਰ ਇਵੇਂ ਕਹੀ ਜਾਂਦੇ ਹਨ, ਹਿੰਦ ਦੀ ਚਾਦਰ। ਇਹ ਤਾਂ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਇਕੱਲੇ ਭਾਰਤੀਆਂ ਲਈ ਨਹੀਂ, ਇਕੱਲੇ ਹਿੰਦੂਆਂ ਤੇ ਸਿੱਖਾਂ ਦੇ ਨਹੀਂ। ਜੇਕਰ ਕਿਤੇ ਮੁਸਲਮਾਨਾਂ ਦੇ ਧਰਮ ਨੂੰ ਖ਼ਤਰਾ ਹੁੰਦਾ ਤਾਂ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਨੇ ਮੁਸਲਮਾਨਾਂ ਲਈ ਵੀ ਕੁਰਬਾਨੀ ਦੇਣੀ ਸੀ। ਗੁਰੂ ਪਿਆਰਿਉ ! ਉਪਰੰਤ ਅਠਵੇਂ ਪਾਤਿਸ਼ਾਹ ਮਹਾਰਾਜ ਜੀ ਨੇ ਬਚਨ ਕੀਤੇ – "ਬਾਬੇ ਬੱਸੇ ਬੀਚ ਬਕਾਲੇ। ਧੰਨ ਗੁਰੂ ਸੰਗਤ ਆਪ ਸੰਭਾਲੇ।" ਇਹ ਬਚਨ ਕੀਤੇ ਅਠਵੇਂ ਪਾਤਿਸ਼ਾਹ ਮਹਾਰਾਜ ਜੀ ਨੇ। ਹਜ਼ੂਰ ਨਿਰੰਤਰ ਚੌਂਕੜਾ ਮਾਰ ਕੇ ਬੈਠੇ ਰਹੇ 26 ਸਾਲ । ਹੁਣ ਤਾਂ 40 ਦਿਨਾਂ ਵਿਚ ਕੰਮ ਹੋ ਜਾਂਦਾ ਹੈ। 40 ਦਿਨ ਮਾਲਾ ਫੇਰੀ, ਮੁੜ ਕੇ ਕਹਿੰਦੇ ਹਨ ਹੁਣ ਭਾਵੇਂ ਕਿਰਪਾਨ ਵੀ ਲੈ ਦੇਈਏ। ਇਹ ਗੁਰਮਤਿ ਨਹੀਂ। ਗੁਰਮਤਿ ਇਹ ਕਹਿੰਦੀ ਹੈ ਮਿੱਤਰਾ ਸੁਆਸ ਸੁਆਸ ਪ੍ਰਮੇਸ਼ਰ ਨੂੰ ਚੇਤੇ ਕਰ। ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਨੇ ਉਸ ਭੋਰੇ ਵਿਚ ਤਪੱਸਿਆ ਕੀਤੀ, ਜਿੱਥੇ ਬੰਦਾ ਲੰਮਾ ਨਹੀਂ ਪੈ ਸਕਦਾ। ਸਾਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਦੱਸਿਆ ਹੈ –

*"ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਜੋ ॥*
*ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ ॥*
*ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਜੋ ॥*
*ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਬ ਤੋਹਿ ਬਖਾਨਜੋ ॥"*

ਜੇਕਰ ਇਹ ਅਰਦਾਸ ਕਰੀਏ ਸੱਚੇ ਪਾਤਿਸ਼ਾਹ ਅੱਗੇ–

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

ਤਾਂ ਗੱਲ ਬਣੇਗੀ। ਮੱਖਣ ਸ਼ਾਹ ਲੁਬਾਣੇ ਵਿਚਾਰੇ ਨੂੰ ਨਾਂ ਦਾ ਪਤਾ ਨਹੀਂ ਸੀ। ਉਹਨੇ ਡੁਬਦਾ ਜਹਾਜ਼ ਵੇਖ ਕੇ ਅਰਦਾਸ ਕੀਤੀ ਕਿ ਧੰਨ ਗੁਰੂ ਨਾਨਕ ਪਾਤਿਸ਼ਾਹ ਦੀ ਗੱਦੀ ਦੇ ਮਾਲਕ ਸਤਿਗੁਰੂ ! ਅਸਲੀ ਗੁਰੂ ਉਹ ਹੈ ਜਿਸਦੇ ਅੰਦਰ ਸਤਿ ਵੱਸਿਆ ਹੈ, ਜਿਹੜਾ ਸਤਿ ਦਾ ਧਾਰਨੀ ਹੈ। ਸ੍ਰੀ ਗੁਰੂ ਨਾਨਕ ਪਾਤਿਸ਼ਾਹ ਦੇ ਘਰ ਵਿਚ ਕਾਹਦੀ ਵਿਆਖਿਆ ਸੱਤ ਦੀ ? ਆਪਾਂ ਰਾਗਮਾਲਾ ਵਿਚਾਰਨੀ ਹੈ। ਧੰਨ ਗੁਰੂ ਨਾਨਕ ਪਾਤਿਸ਼ਾਹ ! ਤੁਹਾਡੇ ਚਰਨਾਂ ਦੇ ਵਿਚ

ਅਰਦਾਸ ਬੇਨਤੀ ਹੈ ਕਿ ਆਪ ਕ੍ਰਿਪਾ ਕਰੋ। ਆਪਣੇ ਨਾਮ ਧਰੀਕ ਦਾ ਬੇੜਾ ਬੰਨੇ ਲਾਉ ਜੀ। ਤੁਹਾਡੀ ਬਖ਼ਸ਼ੀ ਹੋਈ ਗੁਰੂ ਦੀ ਦਾਤ ਵਿਚੋਂ ਮੈਂ ਚਾਹੁੰਦਾ ਹਾਂ ਕਿ ਆਪ ਜੀ ਦੇ ਚਰਨਾਂ ਵਿਚ ਭੇਟ ਅਰਪਨ ਕਰਾਂ। ਜਹਾਜ਼ ਤੁਰ ਪਿਆ। ਗੁਰੂ ਕੇ ਸਿੱਖ ਨੂੰ ਚੈਨ ਨਹੀਂ ਆਇਆ। ਉਹ ਕਹਿਣ ਲੱਗਾ ਕਿ ਦਮਾਂ ਦਾ ਨਹੀਂ ਭਰੋਸਾ, ਗੁਰੂ ਦੀ ਅਮਾਨਤ ਗੁਰੂ ਤੱਕ ਪਹੁੰਚਣੀ ਚਾਹੀਦੀ ਹੈ। ਵਿਚਾਰਾ ਕਰੇ ਤਾਂ ਕਰੇ ਕੀ ? ਪਤਾ ਕੀਤਾ ਗੁਰਦੇਵ ਬਾਬਾ ਬਕਾਲਾ ਸਾਹਿਬ ਵਿਚ ਹਨ। ਆ ਗਿਆ ਹੁਣ ਬਾਬੇ ਬਕਾਲੇ। ਪਹੁੰਚਿਆ ਤਾਂ ਉਥੇ ਬਾਈ ਨਕਲੀ ਗੁਰੂ ਬਣੇ ਬੈਠੇ ਵੇਖੇ। ਬੜੀ ਸੋਚ ਵਿਚ ਪੈ ਗਿਆ। ਪਿਆਰਿਉ ! ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਭੋਰੇ ਵਿਚ ਹਨ। ਗੁਰੂ ਕਾ ਸਿੱਖ ਨਕਲੀ ਗੁਰੂਆਂ ਨੂੰ ਦੋ-ਦੋ ਮੋਹਰਾਂ ਦੇ ਕੇ ਵਿਰਚਾਈ ਜਾਂਦਾ ਹੈ ਨਿਆਣਿਆਂ ਦੀ ਤਰ੍ਹਾਂ, ਪਰ ਉਹਨੇ ਅਮਾਨਤ ਨਹੀਂ ਦਿੱਤੀ। ਪੁੱਛਦੇ ਪੁਛਾਂਦਿਆਂ ਪਤਾ ਚੱਲਿਆ ਕਿ ਭੋਰੇ ਵਿਚ ਰਹਿੰਦੇ ਨੇ ਸਤਿਗੁਰੂ ਜੀ। ਗਿਆ ਅੰਦਰ ਤੇ ਜਦੋਂ ਮੱਥਾ ਟੇਕਿਆ ਤਾਂ ਉਹ ਹੀ ਦੋ ਮੋਹਰਾਂ। ਮੇਰੇ ਗੁਰਦੇਵ ਨੇ ਮੋਢਾ ਨੰਗਾ ਕਰਕੇ ਕਹਿ ਦਿੱਤਾ ਕਿ ਮੱਖਣ ਸ਼ਾਹ ! ਤੂੰ ਤਾਂ ਮੱਖਣ ਹੈਂ। ਮੱਖਣ ਤਾਂ ਬੜਾ ਨਰਮ ਹੁੰਦਾ ਹੈ, ਏਡੀ ਛੱਤੀ ਕਰੜਾ ਹੋ ਗਇਉਂ। ਏਸ ਮੋਢੇ ਵੱਲ ਤਾਂ ਤੱਕ। ਗੁਰਮੁਖ ਪਿਆਰੇ ਨੇ ਮੋਹਰਾਂ ਢੇਰੀ ਕਰ ਦਿੱਤੀਆਂ। ਮਹਾਰਾਜ ਮੇਰਾ ਕੋਈ ਕਸੂਰ ਨਹੀਂ, ਕਰੋ ਕਿਰਪਾ। ਪਿਆਰਿਉ ! ਉਪਰੰਤ ਮਾਤਾ ਨਾਨਕੀ ਜੀ ਦੇ ਵਾਰ ਵਾਰ ਬੇਨਤੀ ਕਰਨ ਅਤੇ ਸਿੱਖ ਸੰਗਤਾਂ ਦੇ ਵਾਰ ਵਾਰ ਕਹਿਣ 'ਤੇ ਮਹਾਰਾਜ ਆਪ ਬਾਹਰ ਆਏ। ਉਥੇ ਵਿਦਵਾਨਾਂ ਨੇ ਬਚਨ ਲਿਖੇ ਨੇ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਗੁਰੂ ਨੇ ਪੈਸਿਆਂ ਲਈ ਦੁਕਾਨ ਨਹੀਂ ਪਾਈ। ਇਹੋ ਜਿਹਾ ਮਹਾਨ ਸਤਿਗੁਰੂ ! ਪਾਤਿਸ਼ਾਹ ਨੇ ਮੱਖਣ ਸ਼ਾਹ ਨੂੰ ਕਰਤਾਰਥ ਕੀਤਾ। ਅੱਗੇ ਆਏ ਅੰਮ੍ਰਿਤਸਰ ਤਾਂ ਗੁਰਮੁਖੋ, ਬੂਹੇ ਮਾਰ ਲਏ ਅਖੌਤੀ ਧਾਰਮਿਕ ਮਨੁੱਖਾਂ ਨੇ। ਗੁਰੂ ਜੀ ਆਪਣੇ ਘਰ ਆਉਣਾ ਚਾਹੁੰਦੇ ਸੀ। ਗੁਰੂ ਨੂੰ ਅੱਠ ਪਹਿਰ ਆਪਣੇ ਬੂਹੇ ਅੱਗੇ ਬਿਠਾਈ ਰੱਖਿਆ ਅਤੇ ਅੰਦਰ ਨਹੀਂ ਆਉਣ ਦਿੱਤਾ। ਉਪਰੰਤ ਚਲੇ ਗਏ। ਬੀਬੀਆਂ, ਭੈਣਾਂ ਨੂੰ ਪਤਾ ਲੱਗਾ ਤਾਂ ਉਹਨਾਂ ਜਾ ਕੇ ਬੇਨਤੀ ਕੀਤੀ ਸਤਿਗੁਰੂ ਪਾਤਿਸ਼ਾਹ ਦੇ ਚਰਨਾਂ ਵਿਚ ਤਾਂ ਹਜ਼ੂਰ ਨੇ ਵਰ ਦਿੱਤਾ ਮਾਈਆਂ ਰੱਬ ਰਜਾਈਆ ਸੇਵਾ ਕਰਨ ਆਈਆਂ। ਪਰ ਇਥੇ ਕਈ ਬੰਦੇ ਗ਼ਲਤ ਪ੍ਰਾਪੇਗੰਡਾ ਕਰ ਜਾਂਦੇ ਹਨ ਕਿ ਅੰਮ੍ਰਿਤਸਰ ਨੂੰ ਸਰਾਪ ਦਿੱਤਾ ਹੈ। ਮਿੱਤਰੋ ਅੰਮ੍ਰਿਤਸਰੀਏ ਨੂੰ ਸਰਾਪ ਨਹੀਂ ਕਿਉਂਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਆਪ ਅੰਮ੍ਰਿਤਸਰੀਏ ਹਨ। ਉਹਨਾਂ ਦਾ ਅਵਤਾਰ ਇਥੇ ਹੋਇਆ। ਕਿੱਡਾ ਵੀ ਮਾੜਾ ਬੰਦਾ ਹੋਵੇ ਉਹ ਆਪਣੀ ਜਨਮ ਭੂਮੀ ਨੂੰ ਮਾੜਾ ਨਹੀਂ ਕਹਿੰਦਾ। ਦਰਅਸਲ ਉਹਨਾਂ ਨੇ ਉਹਨਾਂ ਲੋਕਾਂ ਦੇ ਪ੍ਰਤੀ ਬਚਨ ਕੀਤੇ ਨੇ ਜਿਹੜੇ ਕੇਵਲ 'ਮੈਂ' ਦੀ ਪਕੜ ਵਿਚ ਸਨ। ਨਵੇਂ ਮਸੰਦਾਂ ਨੂੰ ਅੰਮ੍ਰਿਤਸਰੀਏ ਤ੍ਰਿਸ਼ਨਾ ਅਗਨ ਕੇ ਅੰਦਰਸੜੀਏ ਕਿਹਾ ਸੀ। ਤ੍ਰਿਸ਼ਨਾ ਨਾਲ ਭਰੇ ਲੋਕਾਂ ਨੂੰ ਇਹ ਲਫਜ਼ ਕਹੇ ਸਨ, ਅੰਮ੍ਰਿਤਸਰ ਦੇ ਵਾਸੀਆਂ ਨੂੰ ਇਹ ਬਚਨ ਨਹੀਂ ਕੀਤੇ। ਉਪਰੰਤ ਸਤਿਗੁਰੂ ਪਾਤਿਸ਼ਾਹ ਮਹਾਰਾਜ ਬਾਬਾ ਬਕਾਲਾ ਸਾਹਿਬ ਗਏ ਅਤੇ ਉਥੇ ਧੀਰ ਮੱਲ ਨੇ ਗੋਲੀ ਵਗੈਰਾ ਚਲਾਈ, ਪਰ

ਸਤਿਗੁਰੂ ਪਾਤਿਸ਼ਾਹ ਮਹਾਰਾਜ ਅਡੋਲ ਰਹੇ। ਉਪਰੰਤ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਨੇ ਇਕ ਲੱਖ 57 ਹਜ਼ਾਰ ਰੁਪਏ ਦੀ ਅਨੰਦਪੁਰ ਸਾਹਿਬ ਜ਼ਮੀਨ ਲੈ ਕੇ ਪੰਜ ਵਰਗ ਮੀਲ ਏਰੀਆ ਵਿਚ ਅਨੰਦਪੁਰ ਸਾਹਿਬ ਦੀ ਸਿਰਜਨਾ ਕੀਤੀ। ਲੋਕਾਂ ਦੀ ਭਲਾਈ ਵਾਸਤੇ ਸਰਾਵਾਂ ਬਣਾਈਆਂ। ਉਪਰੰਤ ਗੁਰਮਤਿ ਪ੍ਰਚਾਰ ਲਈ ਵੱਖ-ਵੱਖ ਇਲਾਕਿਆਂ ਵਿਚ ਚਰਨ ਪਾਏ।

ਸਮਾਂ ਆਇਆ ਕਸ਼ਮੀਰ ਦੇ ਕੁਝ ਕੁ ਪੰਡਤ ਜਿਨ੍ਹਾਂ ਦੇ ਧਰਮ ਨੂੰ ਖ਼ਤਰਾ ਸੀ। ਪਹਿਲਾਂ ਗਏ ਅਮਰਨਾਥ ਦੇ ਮੰਦਰ। ਉਥੇ ਉਹਨਾਂ ਨੂੰ ਅਮਰਾਵਤੀ ਸੰਪਰਦਾਈ ਭਾਸ਼ਾ ਵਿਚ ਚਿੱਠੀ ਮਿਲੀ ਬਈ ਮਿੱਤਰੋ ! ਹੁਣ ਮੇਰੇ ਵੱਸ ਤੋਂ ਗੱਲ ਬਾਹਰ ਹੈ। ਤੁਹਾਡੀ ਰੱਖਿਆ ਕੇਵਲ ਤੇ ਕੇਵਲ ਗੁਰੂ ਨਾਨਕ ਪਾਤਿਸ਼ਾਹ ਦੀ ਗੱਦੀ ਦੇ ਮਾਲਕ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਕਰ ਸਕਦੇ ਹਨ। ਉਹ ਪੰਡਤ ਜਿਨ੍ਹਾਂ ਵਿਚੋਂ 16 ਆਗੂ ਸਨ ਬਾਕੀ ਦੇ ਸਾਡੇ ਵਰਗੇ ਸਧਾਰਣ ਮਨੁੱਖ ਸਨ। ਉਹ ਆਪਣੇ ਗਲ੍ਹਾਂ ਵਿਚ ਪਾ ਕੇ ਪੱਲੇ ਗੁਰੂ ਜੀ ਪਾਸ ਪਹੁੰਚੇ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਪੰਡਿਤ ਜੀ ਕੀ ਗੱਲ ਹੈ ? ਬੁਲ੍ਹ ਕੰਬੇ। ਮਹਾਰਾਜ ਸਾਡੇ ਧਰਮ ਨੂੰ ਖ਼ਤਰਾ ਹੈ, ਆਪ ਕਿਰਪਾ ਕਰੋ। ਗੁਰਮੁਖੋ ! ਜਦੋਂ ਬੇਨਤੀ ਕੀਤੀ ਪੰਡਤਾਂ ਨੇ ਤਾਂ ਮੇਰੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਨੇ ਦਿਲਾਸਾ ਦਿੱਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਦੀ ਉਮਰ ਪੌਣੇ 8 ਸਾਲ ਦੀ ਸੀ ਉਸ ਸਮੇਂ ਕਹਿਣ ਲੱਗੇ ਕਿ ਗੁਰੂ ਪਿਤਾ ਜੀ ਇਹ ਕੀ ਕਹਿੰਦੇ ਨੇ ? ਗੋਬਿੰਦ ਰਾਏ ਇਹਨਾ ਦੇ ਧਰਮ ਨੂੰ ਖ਼ਤਰਾ ਹੈ ਅਤੇ ਇਹਨਾਂ ਦਾ ਧਰਮ ਤਾਂ ਬੱਚਦਾ ਹੈ ਜੇ ਕੋਈ ਮਹਾਂਪੁਰਸ਼ ਇਹਨਾਂ ਦੇ ਭਲੇ ਵਾਸਤੇ ਆਪਣੀ ਕੁਰਬਾਨੀ ਦੇਵੇ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਗੋਬਿੰਦ ਰਾਏ ਦੇ ਰੂਪ ਵਿਚ ਹਨ। ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ ! ਤੁਹਾਡੇ ਤੋਂ ਵੱਡਾ ਭਲਾ ਮਹਾਂਪੁਰਸ਼ ਕੌਣ ਹੈ ? ਤੁਹਾਡੇ ਤੋਂ ਵੱਡਾ ਭਲਾ ਬਲੀ ਕੌਣ ਹੈ ? ਹਜ਼ੂਰ ਕਹਿਣ ਲੱਗੇ ਲਾਲ ਜੀ, ਮੈਂ ਤੁਹਾਡੇ ਕੋਲੋਂ ਇਹੋ ਹੀ ਸੁਣਨ ਦੀ ਆਸ ਕਰਦਾ ਸਾਂ, ਪਰ ਯਾਦ ਰੱਖੋ ਤੁਸੀਂ ਇਕੱਲੇ ਹੋ, ਯਤੀਮ ਹੋ ਜਾਉਗੇ। ਕਹਿਣ ਲੱਗੇ ਗੁਰੂ ਪਿਤਾ ਜੀ ਮੇਰੇ ਸਿਰ ਉੱਤੇ ਧੰਨ ਗੁਰੂ ਨਾਨਕ ਪਾਤਿਸ਼ਾਹ ਦਾ ਪਵਿੱਤਰ ਹੱਥ ਹੈ। ਮੈਂ ਭਾਵੇਂ ਯਤੀਮ ਹੋ ਜਾਵਾਂ ਪਰ ਮੈਂ ਦੁਨੀਆਂ ਦੇ ਲੋਕਾਂ ਨੂੰ ਯਤੀਮ ਨਹੀਂ ਵੇਖਣਾ ਚਾਹੁੰਦਾ। ਦੁਨੀਆਂ ਦਾ ਹੈ ਕੋਈ ਇਹੋ ਜਿਹਾ ਘਰ ਜਿਹੜਾ ਆਪਣੇ ਘਰ ਦਾ ਚਿਰਾਗ਼ ਬੁਝਾ ਕੇ ਦੂਜਿਆਂ ਦੇ ਘਰੀਂ ਦੀਵੇ ਜਗਾਏ ? ਇਹ ਗੁਰੂ ਨਾਨਕ ਦਾ ਘਰ ਹੀ ਹੈ, ਹੋਰ ਕਿਤੇ ਨਹੀਂ ਮਿਲੇਗਾ। ਪਿਆਰਿਉ ! ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਨੇ ਦਿਲਾਸਾ ਦਿੱਤਾ ਕਿ ਪੰਡਤ ਜੀ, ਔਰੰਗਜ਼ੇਬ ਨੂੰ ਕਹਿ ਦਿਉ ਕਿ ਗੁਰੂ ਨਾਨਕ ਪਾਤਿਸ਼ਾਹ ਦੀ ਗੱਦੀ ਦੇ ਮਾਲਕ ਗੁਰੂ ਤੇਗ਼ ਬਹਾਦਰ ਇਸਲਾਮ ਪ੍ਰਵਾਨ ਕਰ ਲੈਣ ਤਾਂ ਅਸੀਂ ਪ੍ਰਵਾਨ ਕਰ ਲਵਾਂਗੇ।

ਗੁਰੂ ਦੀ ਆਗਿਆ ਪਾ ਕੇ ਕ੍ਰਿਪਾ ਰਾਮ ਮੱਤਨ ਨੇ ਕਸ਼ਮੀਰ ਦੇ ਗਵਰਨਰ ਨੂੰ ਆ ਕੇ ਆਪਣੇ ਸੁਝਾਅ ਤੋਂ ਜਾਣੂ ਕਰਵਾ ਦਿੱਤਾ। ਸਾਡਾ ਵਿਸ਼ਵਾਸ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੇ ਉਪਰ ਹੈ। ਜੇਕਰ ਉਹ ਮੁਸਲਮਾਨ ਬਣ ਜਾਣ, ਇਸਲਾਮ ਕਬੂਲ ਕਰ ਲੈਣ

ਤਾਂ ਸਾਨੂੰ ਕੋਈ ਇਤਰਾਜ਼ ਨਹੀਂ, ਅਸੀਂ ਵੀ ਆਪਣੇ ਆਪ ਹੀ ਇਸਲਾਮ ਨੂੰ ਧਾਰਨ ਕਰ ਲਵਾਂਗੇ। ਇਹ ਚਿੱਠੀ ਔਰੰਗਜ਼ੇਬ ਤੱਕ ਪਹੁੰਚੀ। ਬਾਦਸ਼ਾਹ ਪ੍ਰਸੰਨ ਹੋਇਆ ਤੇ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਮਹਾਰਾਜ ਦੀ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਹੋ ਗਏ। ਕਾਹਦੇ ਲਈ ? ਦੂਜੇ ਦਾ ਭਲਾ ਕਰਨ ਲਈ। ਗ਼ਲਤੀ ਕੋਈ ਨਹੀਂ, ਕਮੀ ਕੋਈ ਨਹੀਂ। ਪਰ ਦੂਜੇ ਦਾ ਭਲਾ ਕਰਨ ਵਾਸਤੇ ਮੇਰੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਪਟਿਆਲੇ ਦਾ ਏਰੀਆ ਆਦਿਕ ਨਗਰਾਂ ਥਾਵੀਂ ਗੁਰਮਤਿ ਪ੍ਰਚਾਰ ਕਰਦੇ ਹੋਏ ਆਗਰੇ ਪਹੁੰਚੇ। ਆਗਰੇ ਪਹੁੰਚਣ ਦਾ ਕਾਰਨ ਇਕੋ ਹੀ ਸੀ ਕਿ ਆਗਰੇ ਦੇ ਇਕ ਗ਼ਰੀਬ ਬੱਚੇ ਨੇ ਅਰਦਾਸ ਕੀਤੀ ਕਿ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ! ਮੈਨੂੰ ਪਤਾ ਲੱਗਾ ਹੈ ਕਿ ਤੁਹਾਨੂੰ ਗ੍ਰਿਫ਼ਤਾਰ ਕਰਾਉਣ ਵਾਲੇ ਨੂੰ ਪੰਜ ਹਜ਼ਾਰ ਇਨਾਮ ਮਿਲਣਾ ਹੈ। ਜੇ ਕਿਤੇ ਮੇਰੇ ਰਾਹੀਂ ਗ੍ਰਿਫ਼ਤਾਰੀ ਹੋ ਜਾਵੇ ਤਾਂ ਮੇਰੀ ਗ਼ਰੀਬੀ ਢੱਕੀ ਜਾਏ। ਸਤਿਗੁਰੂ ਪਾਤਿਸ਼ਾਹ ਕਹਿਣ ਲੱਗੇ ਚਲੋ ਇਹਦੀ ਵੀ ਗ਼ਰੀਬੀ ਦੂਰ ਕਰ ਦੇਈਏ। ਗੁਰੂ ਪ੍ਰਤਾਪ ਸੂਰਜ ਗ੍ਰੰਥ ਮੁਤਾਬਿਕ ਹਜ਼ੂਰ ਆਗਰੇ ਪਹੁੰਚੇ। ਬਾਗ਼ ਵਿਚ ਡੇਰਾ ਲਾਇਆ ਤਾਂ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨਾਲ ਕੁਝ ਗੁਰਸਿੱਖ ਸਨ। ਉਸ ਬੱਚੇ ਨੂੰ ਬੁਲਾਇਆ ਤੇ ਕਹਿਣ ਲੱਗੇ ਕਿ ਸਾਡੇ ਛਕਣ ਵਾਸਤੇ ਪਦਾਰਥ ਲਿਆ, ਕੁਝ ਮਿਠਾਈਆਂ ਲਿਆ। ਮੁੰਦਰੀ ਦਿੱਤੀ ਗਈ ਜਿਸ ਵਿਚ ਹੀਰਾ ਲੱਗਾ ਸੀ, ਨਾਲ ਦੁਸ਼ਾਲਾ ਦਿੱਤਾ। ਅਜਿਹਾ ਜਾਣ ਕੇ ਕੀਤਾ ਕਿ ਆਖਰ ਵਿਚ ਨਾ ਕਪੜੇ ਹੋਣਗੇ, ਨਾ ਚਾਦਰਾਂ ਹੋਣਗੀਆਂ। ਹੋਰ ਵੀ ਹਜ਼ੂਰ ਨੇ ਭਾਣਾ ਵਰਤਾਉਣਾ ਸੀ। ਜਦੋਂ ਉਹ ਗ਼ਰੀਬ ਬੱਚਾ ਹਲਵਾਈ ਦੀ ਦੁਕਾਨ 'ਤੇ ਮਿਠਾਈ ਲੈਣ ਲਈ ਮੁੰਦਰੀ ਲੈ ਕੇ ਗਿਆ ਤਾਂ ਹਲਵਾਈ ਨੂੰ ਸ਼ੱਕ ਪੈ ਗਿਆ। ਉਹਨੇ ਕੋਤਵਾਲ ਨੂੰ ਸੁਚੇਤ ਕੀਤਾ ਤੇ 300 ਸਿਪਾਹੀਆਂ ਦਾ ਘੇਰਾ ਪੈ ਗਿਆ। ਸਾਨੂੰ ਬੰਦੀ ਤੋਂ ਛੁਡਾਉਣ ਵਾਲੇ ਗੁਰਦੇਵ ਨੂੰ ਬੰਦੀ ਬਣਾ ਲਿਆ ਗਿਆ। 200 ਮੁਸਲਮਾਨ ਸਿਪਾਹੀਆਂ ਦੀ ਨਿਗਰਾਨੀ ਦੇ ਥੱਲੇ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦਿੱਲੀ ਲਿਆਂਦੇ ਗਏ। ਪੁਰਾਤਨ ਗ੍ਰੰਥਾਂ ਮੁਤਾਬਿਕ ਉਥੇ ਕੋਈ ਜਗ੍ਹਾ ਸੀ ਜਿਸਨੂੰ ਭੂਤਾਂ ਦੀ ਹਵੇਲੀ ਕਹਿੰਦੇ ਸਨ। ਹਜ਼ੂਰ ਨੂੰ ਉਥੇ ਰੱਖਿਆ ਗਿਆ, ਪਰ ਚਰਨ ਪੈਣ ਕਰਕੇ ਉਹ ਭੂਤਾਂ ਦੀ ਹਵੇਲੀ ਨਾ ਰਹੀ, ਉਹ ਗੁਰਦੁਆਰਾ ਬਣ ਗਿਆ, ਕਿਉਂਕਿ ਗੁਰੂ ਦੇ ਚਰਨਾਂ ਦੀ ਸਤਿਆ ਹੈ। ਜੇ ਨਿੱਕੇ ਜਿਹੇ ਤਲਵੰਡੀ ਪਿੰਡ ਵਿਚ ਅਵਤਾਰ ਧਾਰਨ 'ਤੇ ਬਣ ਜਾਂਦਾ ਹੈ ਨਨਕਾਣਾ ਸਾਹਿਬ, ਅੰਮ੍ਰਿਤਸਰ ਜ਼ਿਲ੍ਹੇ ਦਾ ਛੋਟਾ ਜਿਹਾ ਪਿੰਡ ਵਡਾਲੀ, ਜੇ ਛੇਵੇਂ ਜਾਮੇ ਵਿਚ ਉਥੇ ਪ੍ਰਗਟ ਹੋ ਜਾਂਦੇ ਹਨ ਤਾਂ ਉਥੇ ਬਣ ਜਾਂਦਾ ਹੈ ਵਡਾਲੀ ਸਾਹਿਬ ਅਤੇ ਜੇ ਉਜਾੜ ਏਰੀਆ ਵਿਚ ਗੁਰੂ ਦੇ ਚਰਨ ਪੈ ਜਾਣ ਤਾਂ ਬਣ ਜਾਂਦਾ ਹੈ ਅੰਮ੍ਰਿਤਸਰ ਸਿਫਤੀ ਦਾ ਘਰ। ਜੇ ਤੀਸਰੇ ਜਾਮੇ ਦੇ ਭੂਤਾਂ ਦੇ ਨਗਰ ਗੋਇੰਦਵਾਲ ਦਰਿਆ ਦੇ ਕੰਢੇ 'ਤੇ ਚਰਨ ਪੈ ਜਾਂਦੇ ਹਨ ਤਾਂ ਬਣ ਜਾਂਦਾ ਹੈ ਗੋਬਿੰਦ ਦੀ ਪੁਰੀ। ਇਹ ਹੈ ਗੁਰੂ ਦੇ ਚਰਨਾਂ ਦੀ ਸੱਤਿਆ। ਪਿਆਰਿਉ ! ਗੁਰੂ ਮਹਾਨ ਹੈ। ਉਥੇ ਲਿਖਦੇ ਹਨ ਵਿਦਵਾਨ ਸੱਜਣ ਕਿ ਉਹਨਾਂ ਨੇ ਇਸ ਕਰਕੇ ਬੰਦ ਕੀਤਾ ਕਿ ਇਹ ਰੂਹਾਂ ਇਹਨਾਂ ਨੂੰ ਖ਼ਤਮ ਕਰ ਦੇਣਗੀਆਂ, ਪਰ ਸਤਿਗੁਰੂ

ਪਾਤਿਸ਼ਾਹ ਮਹਾਰਾਜ ਦੀ ਵਡਿਆਈ ਹੈ-

*"ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ॥"*

ਮੇਰੇ ਗੁਰੂ ਦੀ ਨਿਗਾਹ ਨਾਲ ਪੱਥਰ ਮੋਮ ਹੋ ਗਿਆ। ਪੱਥਰ ਮੋਮ ਪੰਜਾ ਸਾਹਿਬ ਬਣ ਗਿਆ। ਗੁਰੂ ਦੀ ਨਿਗਾਹ ਨਾਲ ਕੌੜਾ ਰੀਠਾ ਰੀਠਾ ਨਾ ਰਿਹਾ ਮਿੱਠਾ ਪ੍ਰਸ਼ਾਦਿ ਬਣ ਗਿਆ। ਰੀਠੇ ਨੂੰ ਸ਼ਕਤੀ ਮਿਲ ਗਈ। ਸਤਿਗੁਰੂ ਪਾਤਿਸ਼ਾਹ ਮਹਾਰਾਜ ਦੀਆਂ ਜੂਠੀਆਂ ਛਿਲਾਂ ਕਿਸੇ ਗੁਰੂ ਸਿੱਖ ਨੇ ਗੁਰੂ ਕਾ ਸ਼ੀਤ ਪ੍ਰਸ਼ਾਦ ਜਾਣ ਕੇ ਮੂੰਹ ਵਿਚ ਪਾਈਆਂ ਤੇ ਆਗਿਆ ਮੰਗੀ ਕਿ ਮਹਾਰਾਜ! ਆਗਿਆ ਦਿਉ ਮੈਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦਿਆਂ। ਹਜ਼ੂਰ ਕਹਿੰਦੇ ਭਾਈ ਕਿਥੋਂ ਮਿਲੀ ਇਹ ਸ਼ਕਤੀ? ਤੁਹਾਡੀ ਹਿੰਮਤ ਸਦਕਾ, ਤੁਹਾਡੇ ਚਰਨਾਂ 'ਚੋਂ, ਤੁਹਾਡੀ ਸੇਵਾ ਕਰਕੇ। ਹਜ਼ੂਰ ਕਹਿੰਦੇ ਹਨ ਭਾਈ ਗੁਰਮੁਖਾ, ਜੇ ਸਾਡੀ ਸੇਵਾ ਕਰਕੇ ਸਾਥੋਂ ਦਾਤ ਪ੍ਰਾਪਤ ਕੀਤੀ ਤਾਂ ਅਸੀਂ ਕੁਝ ਨਹੀਂ ਕਰ ਸਕਦੇ? ਜਰਨਾ ਚਾਹੀਦਾ ਹੈ। ਸਾਡੇ ਭਾਣੇ ਵਿਚ ਦਖ਼ਲ-ਅੰਦਾਜ਼ੀ ਨਾ ਕਰ। ਗੁਰਮੁਖ ਪਿਆਰਿਉ! ਸਤਿਗੁਰੂ ਪਾਤਿਸ਼ਾਹ ਨੂੰ ਕੋਤਵਾਲੀ ਵਿਚ ਕੈਦ ਕੀਤਾ ਗਿਆ ਕੁਝ ਸਿੱਖਾਂ ਦੇ ਸਮੇਤ। ਸੰਪਰਦਾਈ ਲੋਕਾਂ ਦੇ ਮੁਤਾਬਿਕ ਸਤਿਗੁਰੂ ਪਾਤਿਸ਼ਾਹ ਨਾਲ ਭਾਈ ਉਦਾ ਜੀ ਸਨ, ਰਠੌਰ ਬਾਬਾ ਸਾਹਿਬ ਚੰਦ ਜੀ ਸਨ ਅਤੇ ਬਾਬਾ ਬੁੱਢਾ ਜੀ ਦੀ ਅੰਸ਼ ਵਿਚੋਂ ਬਾਬਾ ਗੁਰਦਿੱਤਾ ਜੀ ਸਨ, ਜਿਹੜੇ ਗੁਰਤਾ ਗੱਦੀ ਦਾ ਤਿਲਕ ਲੈ ਕਰਕੇ ਅਨੰਦਪੁਰ ਸਾਹਿਬ ਵੀ ਪਹੁੰਚੇ ਸਨ। ਸੰਪਰਦਾਈ ਗਿਆਨੀਆਂ ਦੇ ਮੁਤਾਬਿਕ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਔਰੰਗਜ਼ੇਬ ਦੀ ਕੈਦ ਵਿਚ ਕੋਤਵਾਲੀ ਦੇ ਵਿਚ ਇਹ ਸਲੋਕ ਲਿਖੇ ਜਿਹੜੇ ਪਵਿੱਤਰ ਸਲੋਕਾਂ ਦੀ ਆਪਾਂ ਵਿਚਾਰ ਕਰਨੀ ਹੈ। ਇਹ ਸਲੋਕ ਲਿਖ ਕੇ ਸ੍ਰੀ ਅਨੰਦਪੁਰ ਸਾਹਿਬ ਭੇਜੇ। ਇਹ ਕੁਝ ਗਿਣਤੀ ਹੈ ਜਿਹੜੇ ਪਹਿਲੇ 49 ਸਲੋਕ ਹਨ ਇਹ ਸਮੁੱਚੀ ਸੰਗਤਾਂ ਦੇ ਪ੍ਰਤੀ ਹਨ, ਜਿਹੜਾ 50ਵਾਂ ਤੇ 51ਵਾਂ ਸਲੋਕ ਹੈ ਇਹ ਮਾਤਾ ਨਾਨਕੀ ਦੇ ਪ੍ਰਥਾਏ ਹਨ। ਜਿਹੜਾ 52ਵਾਂ ਸਲੋਕ ਹੈ, ਇਹ ਸਾਡੀ ਮਾਤਾ ਗੁਜਰ ਕੌਰ ਦੇ ਪ੍ਰਥਾਏ ਹੈ। ਇਨ੍ਹਾਂ ਪਵਿੱਤਰ ਸਲੋਕਾਂ ਦੇ ਵਿਚ ਸਤਿਗੁਰੂ ਤੇਗ਼ ਬਹਾਦਰ ਜੀ ਸਾਡੇ 'ਤੇ ਕ੍ਰਿਪਾ ਕਰਦੇ ਹਨ।



# ਗੁਰੂ ਤੇਗ਼ ਬਹਾਦਰ ਜੀ (ਭਾਗ ਦੂਜਾ)

ੴ ਸਤਿਗੁਰ ਪ੍ਰਸਾਦਿ ॥

ਸਲੋਕ ਮਹਲਾ ੯ ॥

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥ ੧ ॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥ ੩ ॥
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥ ੪ ॥
ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ ੫ ॥
ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥ ੬ ॥
ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥ ੭ ॥
ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥ ੮ ॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥ ੯ ॥
ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥

ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥ ੧੦ ॥
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥ ੧੧ ॥
ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥ ੧੨ ॥
ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥ ੧੩ ॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥
ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੫ ॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥
ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥ ੧੭ ॥
ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥ ੧੮ ॥
ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥ ੧੯ ॥
ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ ੨੦ ॥
ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥ ੨੧ ॥
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ ੨੨ ॥
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥ ੨੩ ॥

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥ ੨੪ ॥
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥ ੨੫ ॥
ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥ ੨੬ ॥
ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥ ੨੭ ॥
ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥ ੨੮ ॥
ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੨੯ ॥
ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥ ੩੦ ॥
ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥ ੩੧ ॥
ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥ ੩੨ ॥
ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥ ੩੩ ॥
ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥ ੩੪ ॥
ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥ ੩੫ ॥
ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ ੩੬ ॥
ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥

ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥ ੩੭ ॥
ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ ੩੮ ॥
ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥ ੩੯ ॥
ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥ ੪੦ ॥
ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥ ੪੧ ॥
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥ ੪੨ ॥
ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੪੩ ॥
ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥ ੪੪ ॥
ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥ ੪੫ ॥
ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥ ੪੬ ॥
ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥ ੪੭ ॥
ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮ ॥
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥ ੪੯ ॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥ ੫੦ ॥

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥

ਦੋਹਰਾ ॥

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ ੫੩ ॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥
ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥ ੫੫ ॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥ ੫੬ ॥
ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥ ੧ ॥

ਮੁੰਦਾਵਣੀ ਮਹਲਾ ੫ ॥

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥

ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥ ੧ ॥

ੴ ਸਤਿਗੁਰ ਪ੍ਰਸਾਦਿ॥

ਰਾਗ ਮਾਲਾ ॥

ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥
ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ ॥
ਪ੍ਰਥਮ ਭੈਰਵੀ ਬਿਲਾਵਲੀ॥ ਪੁੰਨਿਆਕੀ ਗਾਵਹਿ ਬੰਗਲੀ ॥
ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥
ਪੰਚਮ ਹਰਖ ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ ਗਾਵਹਿ ॥ ੧ ॥
ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥
ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥ ੧ ॥
ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਚਉ ਥਾਪਹਿ ॥
ਗੋਂਡਕਰੀ ਅਰੁ ਦੇਵਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥
ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥
ਮਾਰੂ ਮਸਤਅੰਗ ਮੇਵਾਰਾ ॥ ਪ੍ਰਬਲਚੰਡ ਕਉਸਕ ਉਭਾਰਾ ॥
ਖਉਖਟ ਅਉ ਭਉਰਾਨਦ ਗਾਏ ॥ ਅਸਟ ਮਾਲਕਉਸਕ ਸੰਗਿ ਲਾਏ ॥ ੧ ॥
ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥
ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥ ੧ ॥
ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥
ਸਰਸ ਅਹੀਰੀ ਲੈ ਭਾਰਜਾ ॥ ਸੰਗਿ ਲਾਈ ਪਾਂਚਉ ਆਰਜਾ ॥
ਸੁਰਮਾਨੰਦ ਭਾਸਕਰ ਆਏ॥ ਚੰਦ੍ਰਬਿੰਬ ਮੰਗਲਨ ਸੁਹਾਏ॥
ਸਰਸਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥
ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥ ੧ ॥
ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥
ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥ ੧ ॥
ਕਾਲੰਕਾ ਕੁੰਤਲ ਅਉ ਰਾਮਾ ॥ ਕਮਲਕੁਸਮ ਚੰਪਕ ਕੇ ਨਾਮਾ ॥
ਗਉਰਾ ਅਉ ਕਾਨਰਾ ਕਲ੍ਯਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥ ੧ ॥
ਸਭ ਮਿਲਿ ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥
ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥

*ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀਰਾਗ ਸਿਉ ਪਾਂਚਉ ਥਾਪੀ ॥ ੧ ॥*
*ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥*
*ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥ ੧ ॥*
*ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥*
*ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥*
*ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥*
*ਬੈਰਾਧਰ ਗਜਧਰ ਕੇਦਾਰਾ ॥ ਜਬਲੀਧਰ ਨਟ ਅਉ ਜਲਧਾਰਾ ॥*
*ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ ॥੧ ॥*
*ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥*
*ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥ ੧ ॥*

*ੴ ਸਤਿਗੁਰ ਪ੍ਰਸਾਦਿ ॥*

ਗੁਰੂ ਕੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਾਧ ਸੰਗਤ ਜੀ !

ਪ੍ਰਮੇਸ਼ਰ ਇਕ ਹੈ। ਸੋ ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਮਹਾਰਾਜ ਨੇ ਵਿਚਾਰ ਇਕ ਤੋਂ ਆਰੰਭ ਕੀਤੀ ਹੈ। ਇਹ ਡਿਊਟੀ ਉਹਨਾਂ ਦੀ ਇਕ ਅੰਕ ਨੂੰ ਲਿਆਂ ਨੋਟ ਕਰਨ ਵਾਲੀ ਬੇਨਤੀ ਹੈ। ਇਕ ਅੰਕ ਇਸ ਕਰਕੇ ਵਰਤਿਆ ਹੈ ਕਿਉਂਕਿ ਇਕ ਵੰਡਿਆ ਨਹੀਂ ਜਾ ਸਕਦਾ। ਇਕ-ਇਕ ਲਿਖਿਆ ਜਾਏ, ਤਿੰਨ ਚਾਰ ਹਿੱਸੇ ਹੋ ਸਕਦੇ ਹਨ। ਇਕ ਸਿਹਾਰੀ, ਇਕ ਈੜੀ ਤੇ ਇਕ ਕੱਕਾ। ਗੁਰਬਾਣੀ ਵਿਚ ਏਕਾ ਇਸ ਕਰਕੇ ਵਰਤਿਆ ਗਿਆ ਕਿਉਂਕਿ ਇਸ ਨੂੰ ਵੰਡਿਆ ਨਹੀਂ ਜਾ ਸਕਦਾ। ਇਹ ਵੱਖਰੀ ਗੱਲ ਹੈ ਕਿ ਆਪਾਂ ਰੱਬ ਦੀਆਂ ਵੰਡੀਆਂ ਪਾ ਲਈਆਂ ਹਨ, ਪਰ ਰੱਬ ਵੰਡਿਆ ਨਹੀਂ ਜਾਂਦਾ। ਗੁਰਦੇਵ ਨੇ ਏਕਾ ਤਾਂ ਦਿੱਤਾ ਕਿਉਂਕਿ ਇਕ ਅਦਵੈਤ ਰੂਪੀ ਹੈ, ਬ੍ਰਹਮ ਹੈ ਅਤੇ ਇਸ ਦੀਆਂ ਬਖ਼ਸ਼ਸ਼ਾਂ ਲਗਾਤਾਰ ਚੱਲਦੀਆਂ ਹਨ। ਜਿਹੜਾ ਖੁੱਲ੍ਹਾ ਅਕਾਰ ਹੈ, ਉਹ ਇਸ ਗੱਲ ਦਾ ਪ੍ਰਤੀਕ ਹੈ ਕਿ ਬੰਦਿਆਂ ਦੇ ਬੂਹੇ ਬੰਦ ਹੋ ਜਾਂਦੇ ਹਨ ਪਰ ਰੱਬ ਦਾ ਬੂਹਾ ਬੰਦ ਨਹੀਂ ਹੁੰਦਾ। ਮੇਰੇ ਨਿੱਜੀ ਅਨੁਭਵੀ ਅਰਥ ਹਨ ਕਿ ਜਿਹੜਾ ਖੁਲ੍ਹਾ ਅਕਾਰ ਹੈ, ਉਹ ਇਸ ਗੱਲ ਦਾ ਪ੍ਰਤੀਕ ਹੈ ਕਿ ਪ੍ਰਮੇਸ਼ਰ ਦਾ ਬੂਹਾ ਬੰਦ ਨਹੀਂ ਹੁੰਦਾ। ਉਹ ਅਦੁੱਤੀ ਹੈ, ਉਹ ਰੱਖਿਆ ਕਰਨ ਵਾਲਾ ਹੈ, ਉਹ ਜਿਹੜਾ ਉਸਦਾ ਨਾਮ ਲੈਂਦਾ ਹੈ, ਉਸਦੀ ਉਹ ਸਾਰ ਲੈਂਦਾ ਹੈ। ਸਤਿਗੁਰ ਪ੍ਰਸਾਦਿ ਸੱਚੇ ਗੁਰੂ ਦੀ ਕ੍ਰਿਪਾ ਨਾਲ ਉਸਨੂੰ ਜਾਣਿਆ ਜਾਵੇਗਾ।

*ਸਲੋਕ ਮਹਲਾ ੯ ॥*

ਨਾਵੇਂ ਪਾਤਿਸ਼ਾਹ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਕ੍ਰਿਪਾ ਕਰਦੇ ਹਨ। 9 ਅੰਕ ਵੀ ਬੜਾ ਕੀਮਤੀ ਹੈ। ਤੁਸੀਂ 9 ਅੰਕਾਂ ਨੂੰ ਕਿੰਨਾ ਵੀ ਜ਼ਰਬ ਦੇਵੋ, ਘਟੇਗਾ ਨਹੀਂ, ਬਰਾਬਰ

ਰਹੇਗਾ। 9 ਨਾਇਆ 81, ਅੱਠ ਤੇ ਇਕ ਨੌਂ, ਅੱਠੂ ਨਾਮ 72, ਸੱਤ ਤੇ ਦੋ ਨੌਂ, ਨੌਂ ਚੌਕਾ 36, ਛੇ ਤੇ ਤਿੰਨ ਨੌਂ, ਨੌਂ ਕਦੇ ਵੀ ਘਟਦਾ ਨਹੀਂ। ਪ੍ਰਮੇਸ਼ਰ ਦਾ ਨਾਮ ਇੰਨਾ ਵੱਡਾ ਹੈ, ਕੀ ਕਹਿੰਦੇ ਹਨ ਹਜ਼ੂਰ, ਸਰਵਣ ਕਰੋ।

*ਗੁਨ ਗੋਬਿੰਦ ਗਾਇਓ ਨਹੀ*

ਪਿਆਰਿਆ ਤੂੰ ਗੋਬਿੰਦ ਦੇ ਗੁਣ ਨਹੀਂ ਗਾਏ।

*ਜਨਮੁ ਅਕਾਰਥ ਕੀਨੁ ॥*

ਇਹ ਤੇਰਾ ਜਨਮ ਇਉਂ ਚਲਾ ਗਿਆ। ਇਸਦੇ ਦੋ ਅਰਥ ਹੋਣਗੇ – ਅਨਵੇਂ ਕਰਕੇ ਪਹਿਲਾ ਅਰਥ ਇਹ ਹੈ –

*"ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥"*

ਗੋਬਿੰਦ ਦੇ ਗੁਣ ਨਹੀਂ ਗਾਏ। ਤੇਰਾ ਜਨਮ ਇਉਂ ਚੱਲਿਆ ਗਿਆ। ਇਸਦਾ ਅਨਵੇਂ ਕਰਕੇ ਇਹ ਅਰਥ ਹੋਵੇਗਾ *'ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥'* ਜਿਨ੍ਹਾਂ ਨੇ ਗੋਬਿੰਦ ਦੇ ਗੁਣ ਗਾ ਲਏ ਹਨ, ਉਹਨਾਂ ਦਾ ਜਨਮ ਇਵੇਂ ਨਹੀਂ ਜਾਂਦਾ, ਅਕਾਰਥ ਨਿਸਫਲ ਨਹੀਂ ਜਾਂਦਾ।

*ਕਹੁ ਨਾਨਕ ਹਰਿ ਭਜੁ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਗੁਰਮੁਖ ਪਿਆਰਿਆ! ਇਸ ਢੰਗ ਨਾਲ ਪ੍ਰਮੇਸ਼ਰ ਦਾ ਭਜਨ ਕਰ।

*ਜਿਹ ਬਿਧਿ ਜਲ ਕਉ ਮੀਨੁ ॥ ੧ ॥*

ਜਿਸ ਢੰਗ ਦੇ ਨਾਲ ਮੱਛੀ ਪਾਣੀ ਨਾਲ ਸੰਬੰਧ ਜੋੜਦੀ ਹੈ –

*"ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥"*

ਮਛਲੀ ਪਾਣੀ ਤੋਂ ਬਿਨਾਂ ਜਿਵੇਂ ਇਕ ਪਲ ਨਹੀਂ ਰਹਿ ਸਕਦੀ, ਇਸੇ ਪ੍ਰਕਾਰ ਤੂੰ ਵਾਹਿਗੁਰੂ ਨੂੰ ਪਾਣੀ ਦੀ ਤਰ੍ਹਾਂ ਸਮਝ। ਆਪਣੇ ਆਪ ਨੂੰ ਮੱਛੀ ਦੀ ਤਰ੍ਹਾਂ ਪ੍ਰਤੀਕ ਕਰ।

*ਬਿਖਿਅਨ ਸਿਉ ਕਾਹੇ ਰਚਿਓ*

ਵਿਸ਼ੇ ਵਿਕਾਰਾਂ ਵਿਚ ਕਿਉਂ ਉਲਝਿਆ ਹੋਇਆ ਹੈਂ ਮਿੱਤਰਾ !

*ਨਿਮਖ ਨ ਹੋਹਿ ਉਦਾਸੁ ॥*

ਕਦੇ ਵੀ ਮਾੜੇ ਕੰਮ ਕਰਨ ਤੋਂ ਤੇਰਾ ਮਨ ਉਦਾਸ ਨਹੀਂ ਹੁੰਦਾ।

*ਕਹੁ ਨਾਨਕ ਭਜੁ ਹਰਿ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਹਰੀ ਦਾ ਭਜਨ ਕਰ।

*ਪਰੈ ਨ ਜਮ ਕੀ ਫਾਸ ॥ ੨ ॥*

ਫੇਰ ਜਮਾਂ ਦੀ ਫਾਂਸੀ ਨਹੀਂ ਪਏਗੀ।

*ਤਰਨਾਪੋ ਇਉ ਹੀ ਗਇਓ*

ਜਵਾਨੀ ਦਾ ਸਮਾਂ ਤਾਂ ਭਾਈ ਇਉਂ ਲੰਘ ਗਿਆ ਖਰਮਸਤੀਆਂ ਕਰਕੇ।

*ਲੀਓ ਜਰਾ ਤਨੁ ਜੀਤਿ ॥*

ਹੁਣ ਆ ਗਿਆ ਬੁਢਾਪਾ। ਜਰਾ ਨਾਮ ਹੈ ਕਮਜ਼ੋਰੀ ਦਾ। ਜਰਾ ਦੇ ਸੰਪਰਦਾਈ ਅਰਥ ਹਨ ਕਮਜ਼ੋਰੀ, ਜਰਾ ਜਰਕਾਨ, ਜਰਾ ਬੁਢੇਪਾ। ਜਵਾਨੀ ਲੰਘ ਗਈ ਤੇ ਜਵਾਨੀ ਨੂੰ ਹੁਣ ਬੁਢੇਪੇ ਨੇ ਜਿੱਤ ਲਿਆ। ਜਵਾਨੀ ਹਾਰ ਗਈ।

*ਕਹੁ ਨਾਨਕ ਭਜੁ ਹਰਿ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਗੁਰਮੁਖਾ ! ਹਰੀ ਦਾ ਭਜਨ ਕਰ।

*ਅਉਧ ਜਾਤੁ ਹੈ ਬੀਤਿ ॥ ੩ ॥*

ਜਿਹੜੀ ਜ਼ਿੰਦਗੀ ਇਹ ਤੇਰੀ ਲੰਘੀ ਜਾਂਦੀ ਹੈ

*"ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ੧ ॥*

*ਬਿਰਧਿ ਭਇਓ ਸੂਝੈ ਨਹੀ*

ਜਦੋਂ ਹੋ ਗਇਉਂ ਨਾ ਬੁੱਢਾ, ਉਦੋਂ ਪਤਾ ਨਹੀਂ ਲੱਗਦਾ। ਬਾਬਾ ਫਰੀਦ ਦੇ ਬਚਨ ਆਉਂਦੇ ਹਨ -

*"ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥"*

ਜਿਨ੍ਹਾਂ ਲੱਤਾਂ ਨਾਲ ਸੈਂਕੜੇ ਮੀਲ ਸਫ਼ਰ ਕੀਤਾ ਹੈ, ਅੱਜ ਮੰਜੇ ਦੇ ਲਾਗੇ ਪਿਆ ਹੋਇਆ ਪਾਣੀ ਦਾ ਕੁੱਜਾ ਤੇ ਪੋਤਰੇ ਨੂੰ ਅਵਾਜ਼ਾਂ ਮਾਰਦਾ ਹੈਂ ਪੁੱਤਰ ਲੋਟਾ ਫੜਾ ਜਾ, ਪਾਣੀ ਪੀਣਾ ਹੈ। ਲੱਤਾਂ ਇੰਨਾ ਸਾਥ ਨਹੀਂ ਦੇਣਗੀਆਂ। ਨੇਤਰ ਜਵਾਬ ਦੇ ਜਾਣਗੇ। ਸੋ ਇਸ ਪ੍ਰਕਾਰ ਬਿਰਧ ਹੋ ਗਿਆ।

*"ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥"*

ਉਦੋਂ ਕੀ ਕਰੇਂਗਾ ਜਦੋਂ ਵਡੇਰੀ ਉਮਰ ਹੋ ਗਈ ? ਉਦੋਂ ਕੁਝ ਸੁੱਝਦਾ ਨਹੀਂ।

*ਕਾਲੁ ਪਹੂਚਿਓ ਆਨਿ ॥*

ਅੱਜ ਕੱਲ੍ਹ ਕਰਦਿਆਂ ਕਾਲ ਬਿਆਪੇ ਵਾਲੀ ਅਵਸਥਾ ਹੋ ਗਈ। ਆਖ਼ਿਰ ਕਾਲ ਆ ਗਿਆ, ਮੌਤ ਆ ਗਈ, ਅਖ਼ੀਰਲਾ ਸਮਾਂ ਆ ਗਿਆ।

*ਕਹੁ ਨਾਨਕ ਨਰ ਬਾਵਰੇ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਐ ਕਮਲਿਆ ਬੰਦਿਆ!

*ਕਿਉ ਨ ਭਜੈ ਭਗਵਾਨੁ ॥ ੪ ॥*

ਕਿਉਂ ਨਹੀਂ ਭਗਵਾਨ ਦਾ ਭਜਨ ਕਰਦਾ। ਦੋ ਚੀਜ਼ਾਂ ਵਰਤਦੇ ਹਾਂ ਸੰਸਾਰ ਦੇ ਵਿਚ ਪਿਆਰਿਉ ! ਤਨ ਦੀ ਮਜ਼ਬੂਤੀ ਲਈ ਭੋਜਨ ਦੀ ਲੋੜ ਹੈ, ਪਰੰਤੂ ਮਨ ਨੂੰ ਸ਼ੁੱਧ ਕਰਨ ਲਈ ਆਤਮਾ ਦੀ ਮਜ਼ਬੂਤੀ ਲਈ ਭਜਨ ਕਰਨਾ ਪਏਗਾ। ਸੋ ਖਾਣ ਲਈ ਤਾਂ ਬੜਾ ਕੁਝ ਖਾ ਲਿਆ, ਤਨ ਨੂੰ ਮਜ਼ਬੂਤ ਕਰ ਲਿਆ, ਪਰ ਆਪਣੀ ਆਤਮਾ ਨੂੰ ਬਲ ਦੇਣ ਲਈ ਭਗਵਾਨ ਦਾ ਭਜਨ ਕਿਉਂ ਨਹੀਂ ਕਰਦਾ।

*ਧਨੁ ਦਾਰਾ ਸੰਪਤਿ ਸਗਲ*

ਮਾਇਆ ਇਸਤਰੀ ਜਿੰਨੀ ਸੰਪਤੀ ਹੈ,

*ਜਿਨਿ ਅਪੁਨੀ ਕਰਿ ਮਾਨਿ ॥*

ਜਿਸਨੂੰ ਭਾਈ ਤੂੰ ਆਪਣੀ ਕਰਕੇ ਮੰਨਦਾ ਹੈਂ।

*ਇਨ ਮੈ ਕਛੁ ਸੰਗੀ ਨਹੀ*

ਇਹਨਾਂ ਦੇ ਵਿਚੋਂ ਕੋਈ ਵੀ ਤੇਰਾ ਸਾਥ ਨਹੀਂ ਦੇਵੇਗਾ।

*ਨਾਨਕ ਸਾਚੀ ਜਾਨਿ ॥ ੫ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਸ ਗੱਲ ਨੂੰ ਸੱਚੀ ਕਰਕੇ ਜਾਣ ਲੈ।

*ਪਤਿਤ ਉਧਾਰਨ ਭੈ ਹਰਨ*

ਵਾਹਿਗੁਰੂ ਦਾ ਨਾਮ ਅਪਵਿੱਤਰਾਂ ਨੂੰ ਪਵਿੱਤਰ ਕਰਨ ਵਾਲਾ ਹੈ।

*ਹਰਿ ਅਨਾਥ ਕੇ ਨਾਥ ॥*

ਜਿਨ੍ਹਾਂ ਦਾ ਕੋਈ ਨਹੀਂ, ਉਹਨਾਂ ਦੀ ਰੱਖਿਆ ਕਰਨ ਵਾਲਾ ਮਾਲਕ ਪ੍ਰਮੇਸ਼ਰ ਹੈ।

*ਕਹੁ ਨਾਨਕ ਤਿਹ ਜਾਨੀਐ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਭਈ ਸਤਿਗੁਰੂ ਨੂੰ ਇਉਂ ਜਾਣੋ ਜਿਵੇਂ

*ਸਦਾ ਬਸਤੁ ਤੁਮ ਸਾਥਿ ॥ ੬ ॥*

ਉਹ ਸਦਾ ਤੇਰੇ ਨਾਲ ਹੈ।

*"ਸਦਾ ਅੰਗ ਸੰਗੇ ਅਭੰਗੰ ਬਿਭੂਤੇ॥"*

*ਤਨੁ ਧਨੁ ਜਿਹ ਤੋ ਕਉ ਦੀਓ*

ਜਿਸ ਵਾਹਿਗੁਰੂ ਨੇ ਤੈਨੂੰ ਸਰੀਰ ਦਿੱਤਾ ਹੈ, ਤੈਨੂੰ ਮਾਇਆ ਦਿੱਤੀ ਹੈ।

*ਤਾਂ ਸਿਉ ਨੇਹੁ ਨ ਕੀਨ ॥*

ਉਸ ਪ੍ਰਮੇਸ਼ਰ ਦੇ ਨਾਲ ਤਾਂ ਤੂੰ ਪਿਆਰ ਨਹੀਂ ਕਰਦਾ।

*ਕਹੁ ਨਾਨਕ ਨਰ ਬਾਵਰੇ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਐ ਕਮਲਿਆ ਮਨੁੱਖਾ !

*ਅਬ ਕਿਉ ਡੋਲਤ ਦੀਨ ॥ ੭ ॥*

ਹੁਣ ਕਿਉਂ ਡੋਲਦਾ ਹੈਂ ? ਕਿਉਂ ਤੇਰਾ ਈਮਾਨ ਡੋਲ ਰਿਹਾ ਹੈ ?

*ਤਨੁ ਧਨੁ ਸੰਪੈ ਸੁਖ ਦੀਓ*

ਜਿਸ ਵਾਹਿਗੁਰੂ ਨੇ ਤੈਨੂੰ ਸੁੰਦਰ ਤਨ ਦਿੱਤਾ ਹੈ, ਮਾਇਆ ਦਿੱਤੀ ਹੈ, ਸੰਪਤੀ ਦਿੱਤੀ ਹੈ -

*"ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥"*

*ਅਰੁ ਜਿਹ ਨੀਕੇ ਧਾਮ ॥*

ਜਿਸ ਨੇ ਰਹਿਣ ਵਾਸਤੇ ਸੁੰਦਰ ਘਰ ਦਿੱਤੇ ਹਨ।

*ਕਹੁ ਨਾਨਕ ਸੁਨੁ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਆਪਣੇ ਮਨ ਨੂੰ ਮੁਖ਼ਾਤਬ ਕਰਕੇ ਕਹੋ ਕਿ ਮਨ ਹੀ ਸਾਰੇ ਪੁਆੜਿਆਂ ਦੀ ਜੜ੍ਹ ਹੈ। ਆਪਣੇ ਮਨ ਨੂੰ ਸੰਬੋਧਤ ਕਰਕੇ ਪ੍ਰੇਰਨਾ ਦੇਈਏ।

*ਸਿਮਰਤ ਕਾਹਿ ਨ ਰਾਮੁ ॥ ੮ ॥*

ਉਹ ਰੰਮੇ ਹੋਏ ਰਾਮ ਨੂੰ ਚੇਤੇ ਕਿਉਂ ਨਹੀਂ ਕਰਦਾ ? ਜਿਹੜਾ ਰਾਮ ਹੈ-

*"ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥"*

*ਸਭ ਸੁਖ ਦਾਤਾ ਰਾਮੁ ਹੈ*

ਸਾਰੇ ਸੁੱਖਾਂ ਨੂੰ ਦੇਣ ਵਾਲਾ ਇਕ ਰੰਮਿਆ ਹੋਇਆ ਵਾਹਿਗੁਰੂ ਹੈ।

*ਦੂਸਰ ਨਾਹਿਨ ਕੋਇ ॥*

ਉਸ ਪ੍ਰਮੇਸ਼ਰ ਤੋਂ ਬਿਨਾਂ ਭਾਈ ਦੂਜਾ ਸੁੱਖ ਦੇਣ ਵਾਲਾ ਕੋਈ ਨਹੀਂ ਤੇ ਜੇ ਆਪਾਂ ਕਹਿ ਦੇਈਏ ਕਿ ਸ੍ਰੀ ਰਾਮ ਚੰਦਰ ਜੀ ਮਹਾਰਾਜ ਕੋਲੋਂ ਸੁੱਖ ਲਈਏ ਤਾਂ ਉਹ ਤਾਂ ਵਿਚਾਰਾ ਸੀਤਾ ਦੇ ਜਾਣ ਤੋਂ ਆਪ ਰੋ ਪਿਆ -

*"ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥"*

ਜਿਹੜਾ ਰੋਂਦਾ ਨਹੀਂ, ਜਿਹੜਾ ਖ਼ੁਸ਼ੀਆਂ ਦੇਣ ਵਾਲਾ ਹੈ, ਜਿਹੜਾ ਅਨੰਦ ਨੂੰ ਦੇਣ ਵਾਲਾ ਰੰਮਿਆ ਹੋਇਆ ਰਾਮ ਹੈ ਪਿਆਰਿਆ ! ਉਸ ਇਕ ਅਕਾਲ ਪੁਰਖ ਨੂੰ ਚੇਤੇ ਕਰ। ਉਸ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ, ਮਨ ਨੂੰ ਸੰਬੋਧਨ ਕਰੋ।

*ਤਿਹ ਸਿਮਰਤ ਗਤਿ ਹੋਇ ॥ ੯ ॥*

ਉਸ ਵਾਹਿਗੁਰੂ ਨੂੰ ਸਿਮਰ, ਚੇਤੇ ਕਰ ਮਿੱਤਰਾਂ ਤਾਂ ਤੇਰੀ ਗਤੀ ਹੋ ਜਾਏਗੀ, ਮੁਕਤ ਹੋ ਜਾਵੇਂਗਾ, ਆਵਾਗੌਣ ਦੇ ਚੱਕਰਾਂ ਤੋਂ ਰਹਿਤ ਹੋ ਜਾਏਂਗਾ।

*ਜਿਹ ਸਿਮਰਤ ਗਤਿ ਪਾਈਐ*

ਜਿਸ ਵਾਹਿਗੁਰੂ ਦੇ ਸਿਮਰਨ ਕਰਕੇ ਇਹ ਜੀਵ ਨੂੰ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

*ਤਿਹ ਭਜੁ ਰੇ ਤੈ ਮੀਤ ॥*

ਐ ਪ੍ਰਾਣੀ ਮਿੱਤਰਾ ! ਉਸ ਪ੍ਰਮੇਸ਼ਰ ਦਾ ਭਜਨ ਕਰ।

*ਕਹੁ ਨਾਨਕ ਸੁਨੁ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਸ ਮਨ ਨੂੰ ਸੰਬੋਧਨ ਕਰੋ।

*ਅਉਧ ਘਟਤ ਹੈ ਨੀਤ ॥ ੧੦ ॥*

ਪਿਆਰਿਆ ! ਤੇਰੀ ਜ਼ਿੰਦਗੀ ਦੇ ਪਲ ਘਟਦੇ ਜਾਂਦੇ ਹਨ, ਪਲ ਪਲ ਤੇਰੇ ਸੁਆਸ ਘਟ ਰਹੇ ਹਨ।

*ਪਾਂਚ ਤਤ ਕੋ ਤਨੁ ਰਚਿਓ*

ਇਹ ਸਾਡਾ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ।

*ਜਾਨਹੁ ਚਤੁਰ ਸੁਜਾਨ ॥*

ਹੇ ਚਤਰ ਪੁਰਖੋ ! ਤੁਸੀਂ ਸਿਆਣੇ ਹੋ, ਇਸ ਗੱਲ ਨੂੰ ਜਾਣ ਲਉ, ਸਮਝ ਲਉ।

*ਜਿਹ ਤੇ ਉਪਜਿਓ ਨਾਨਕਾ*

ਜਿਸ ਪ੍ਰਮੇਸ਼ਰ ਦੇ ਵਿਚੋਂ ਪੈਦਾ ਹੋਏ ਹਾਂ।

*ਲੀਨ ਤਾਹਿ ਮੈ ਮਾਨੁ ॥ ੧੧ ॥*

ਆਖ਼ਿਰਕਾਰ ਉਸਦੇ ਵਿਚ ਹੀ ਲੀਨ ਹੋਣਾ ਹੈ, ਉਸਦੇ ਵਿਚ ਹੀ ਅਭੇਦ ਹੋਣਾ ਹੈ।

*ਘਟ ਘਟ ਮੈ ਹਰਿ ਜੂ ਬਸੈ*

ਉਹ ਵਾਹਿਗੁਰੂ ਹਰੇਕ ਦੇ ਹਿਰਦੇ ਵਿਚ ਵੱਸਦਾ ਹੈ।

*ਸੰਤਨ ਕਹਿਓ ਪੁਕਾਰਿ ॥*

ਸੰਤ ਜਨ ਪੁਕਾਰ-ਪੁਕਾਰ ਕੇ, ਬੋਲ ਬੋਲ ਕੇ ਕਹਿੰਦੇ ਹਨ।

*ਕਹੁ ਨਾਨਕ ਤਿਹ ਭਜੁ ਮਨਾ*

ਹਜ਼ੂਰ ਕਹਿੰਦੇ ਹਨ ਕਿ ਉਸ ਪ੍ਰਮੇਸ਼ਰ ਦਾ ਭਜਨ ਕਰ। ਹੇ ਮੇਰੇ ਮਨਾ ! ਉਸ ਵਾਹਿਗੁਰੂ ਦਾ ਚਿੰਤਨ ਕਰ।

*ਭਉ ਨਿਧਿ ਉਤਰਹਿ ਪਾਰਿ ॥ ੧੨ ॥*

ਇਹ ਜਿਹੜਾ ਸੰਸਾਰ ਸਾਗਰ ਹੈ ਉਸ ਤੋਂ ਡਰ ਆਉਂਦਾ ਹੈ। ਅੱਠੇ ਪਹਿਰ ਜੀਵ ਨੂੰ ਕਦੇ ਕਾਮ ਹਾਵੀ ਹੋ ਜਾਂਦਾ ਹੈ, ਕਦੇ ਕ੍ਰੋਧ ਹਾਵੀ ਹੋ ਜਾਂਦਾ ਹੈ, ਕਦੇ ਲੋਭ ਦਾ ਪ੍ਰਭਾਵ ਪੈ ਜਾਂਦਾ ਹੈ। ਸੋ ਉਸ ਪ੍ਰਮੇਸ਼ਰ ਦਾ ਭਜਨ ਕਰ ਤਾਂ ਤੂੰ ਇਸ ਡਰ ਵਾਲੇ ਸਾਗਰ ਤੋਂ ਪਾਰ ਹੋ ਜਾਏਂਗਾ।

*ਸੁਖੁ ਦੁਖੁ ਜਿਹ ਪਰਸੈ ਨਹੀ*

ਜਿਸ ਮਨੁੱਖ ਦੇ ਮਨ ਵਿਚ ਸੁੱਖ ਦਾ ਪ੍ਰਭਾਵ ਨਹੀਂ ਹੁੰਦਾ, ਬਹੁਤਾ ਖ਼ੁਸ਼ ਨਹੀਂ ਹੁੰਦਾ ਉਹ ਮਨੁੱਖ ਦੁੱਖ ਨੂੰ ਦੁੱਖ ਕਰਕੇ ਨਹੀਂ ਮੰਨਦਾ।

*ਲੋਭੁ ਮੋਹੁ ਅਭਿਮਾਨੁ ॥*

ਨਾ ਪਦਾਰਥਾਂ ਦਾ ਲੋਭ ਹੈ, ਨਾ ਪਰਿਵਾਰ ਦੇ ਮੈਂਬਰਾਂ ਦਾ ਮੋਹ ਹੈ, ਨਾ ਹਿਰਦੇ ਵਿਚ ਹੰਕਾਰ ਹੈ।

*ਕਹੁ ਨਾਨਕ ਸੁਨੁ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਸ ਮਨ ਨੂੰ ਪੁੱਛੀਏ ਕਿ ਉਹ ਕੌਣ ਹੈ ?

*ਸੋ ਮੂਰਤਿ ਭਗਵਾਨ ॥ ੧੩ ॥*

ਉਸ ਬੰਦੇ ਨੂੰ ਬੰਦਾ ਕਰਕੇ ਨਾ ਸਮਝੀਂ। ਜਿਹੜਾ ਦੁੱਖ ਤੇ ਸੁੱਖ ਤੋਂ ਉਪਰ ਉੱਠ ਗਿਆ। ਜਿਸਦੇ ਮਨ ਵਿਚ ਪਦਾਰਥਾਂ ਦਾ ਲੋਭ ਨਹੀਂ, ਜਿਹੜਾ ਹੰਕਾਰ ਤੋਂ ਰਹਿਤ ਹੈ, ਜਿਸਦੇ ਮਨ ਵਿਚ ਮੋਹ ਨਹੀਂ, ਉਸਨੂੰ ਮਨੁੱਖ ਨਾ ਸਮਝੀਂ, ਉਸਨੂੰ ਸਤਿਗੁਰੂ ਪ੍ਰਮੇਸ਼ਰ ਦਾ ਰੂਪ ਕਰਕੇ ਹੀ ਜਾਣੀ ਜਿਵੇਂ ਅਸੀਂ ਕਹਿੰਦੇ ਹਾਂ ਕਿ ਫਲਾਣੀ ਚੀਜ਼ ਦਾ ਮਾਡਲ ਹੈ। ਉਸ ਬੰਦੇ ਨੂੰ ਰੱਬ ਦਾ ਮਾਡਲ ਕਰਕੇ ਸਮਝ। ਉਹ ਬੰਦਾ ਨਹੀਂ ਰੱਬ ਦਾ ਮਾਡਲ ਹੈ।

*ਉਸਤਤਿ ਨਿੰਦਿਆ ਨਾਹਿ ਜਿਹਿ*

ਜਿਸ ਮਨੁੱਖ ਦੇ ਮਨ ਵਿਚ ਉਸਤਤਿ ਨਿੰਦਿਆ ਦਾ ਕੋਈ ਫ਼ਰਕ ਨਹੀਂ। ਕੋਈ ਨਿੰਦਿਆ ਕਰੀ ਜਾਏ, ਉਸਦੇ ਮਨ ਵਿਚ ਕਿਸੇ ਪ੍ਰਕਾਰ ਦਾ ਕੋਈ ਗਿਲਾ ਨਹੀਂ।

*ਕੰਚਨ ਲੋਹ ਸਮਾਨਿ ॥*

ਲੋਹੇ ਤੇ ਸੋਨੇ ਨੂੰ ਬਰਾਬਰ ਜਾਣਦਾ ਹੈ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਭਾਈ, ਮਨ ਨੂੰ ਪ੍ਰੇਰਨਾ ਦੇਈਏ।

*ਮੁਕਤਿ ਤਾਹਿ ਤੈ ਜਾਨਿ ॥ ੧੪ ॥*

ਇਹ ਬੰਦਾ ਕਹਿੰਦੇ ਹਨ ਮੁਕਤ ਹੈ। ਇਕ ਸਾਖੀ ਆਉਂਦੀ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਗੁਰਮੁਖ ਪਿਆਰੇ ਸਿੱਖ ਹੋਏ ਹਨ। ਇਕ ਰੰਕਾ ਤੇ ਦੂਜਾ ਬੰਕਾ। ਤੁਰੇ ਜਾ ਰਹੇ ਸਨ ਦੋ ਭਰਾ। ਉਹਨਾਂ ਕਿਸੇ ਦੀ ਟੂੰਮ ਡਿੱਗੀ ਵੇਖੀ। ਬੰਕੇ ਨੇ ਜਦੋਂ ਸੋਨੇ ਦੀ ਟੂਮ ਵੇਖੀ ਤਾਂ ਉਸਨੇ ਪੈਰਾਂ ਨਾਲ ਮਿੱਟੀ ਪਾ ਦਿੱਤੀ ਕਿ ਕਿਤੇ ਮੇਰਾ ਭਰਾ ਚੁੱਕ ਨਾ ਲਏ। ਜਦੋਂ ਮਗਰੋਂ ਆਇਆ ਰੰਕਾ ਤਾਂ ਉਹ ਭਰਾ ਨੂੰ ਵੇਖ ਕੇ ਰੋਣ ਲੱਗ ਪਿਆ। ਉਹ ਕਹਿਣ ਲੱਗਾ ਮਿੱਤਰਾ, ਕਿਹੜੀ ਗੱਲ ਤੋਂ ਰੋਣ ਲੱਗ ਪਿਆ ਹੈਂ? ਮੈਂ ਰੋਇਆ ਇਸ ਕਰਕੇ ਹਾਂ ਕਿ ਤੂੰ ਮਿੱਟੀ 'ਤੇ ਮਿੱਟੀ ਕਿਉਂ ਪਾਈ ? ਪਹਿਲਾ ਕਹਿਣ ਲੱਗਾ ਤੇਰਾ ਨੰਬਰ ਮੇਰੇ ਨਾਲੋਂ ਵੱਧ ਗਿਆ। ਮੈਂ ਇਹ ਸੋਚਿਆ ਸੀ ਕਿ ਕਿਤੇ ਮੇਰਾ ਭਰਾ ਸੋਨੇ ਨੂੰ ਸੋਨਾ ਕਰਕੇ ਚੱਕ ਨਾ ਲਏ, ਮੈਂ ਮਿੱਟੀ ਪਾ ਦਿੱਤੀ, ਪਰ ਤੂੰ ਸੋਨੇ ਨੂੰ ਮਿੱਟੀ ਕਰਕੇ ਜਾਣਿਆ। ਤੂੰ ਨੰਬਰ ਇਕ ਹੋ ਗਇਉਂ । ਜਿਹੜੇ ਗੁਰਮੁਖ ਜਨ ਹਨ ਉਹ ਸੋਨੇ ਨੂੰ ਮਿੱਟੀ ਕਰਕੇ ਜਾਣਦੇ ਹਨ।

*ਹਰਖੁ ਸੋਗੁ ਜਾ ਕੈ ਨਹੀ*

ਨਾ ਸ਼ਾਦੀ ਦਾ ਅਸਰ ਹੈ ਨਾ ਗ਼ਮੀ ਦਾ ਅਸਰ ਹੈ।

*ਬੈਰੀ ਮੀਤ ਸਮਾਨਿ ॥*

ਵੈਰੀ ਤੇ ਮਿੱਤਰ ਨੂੰ ਬਰਾਬਰ ਕਰਕੇ ਸਮਝਦੇ ਹਨ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ।

*ਮੁਕਤਿ ਤਾਹਿ ਤੈ ਜਾਨਿ ॥ ੧੫ ॥*

ਫੇਰ ਪਤਾ ਲੱਗੇਗਾ ਫਲਾਣਾ ਮੁਕਤ ਹੋਇਆ ਕਿ ਨਹੀਂ। ਜਦੋਂ ਬੰਦੇ ਦੇ ਮਨ ਵਿਚੋਂ ਵੈਰੀ ਤੇ ਮਿੱਤਰ ਦਾ ਫ਼ਰਕ ਨਿਕਲ ਜਾਏ, ਜਦੋਂ ਬੰਦਾ ਸ਼ਾਦੀ ਤੇ ਗ਼ਮੀ ਦੇ ਚੱਕਰ ਤੋਂ ਉਪਰ ਹੋ ਜਾਏ, ਉਸਨੂੰ ਮੁਕਤ ਹੀ ਪ੍ਰਤੀਤ ਕਰਨਾ ਚਾਹੀਦਾ ਹੈ।

*ਭੈ ਕਾਹੂ ਕਉ ਦੇਤ ਨਹਿ*

ਨਾ ਕਿਸੇ ਨੂੰ ਡਰਾਵੇ।

*ਨਹਿ ਭੈ ਮਾਨਤ ਆਨ ॥*

ਤੇ ਨਾ ਉਹ ਕਿਸੇ ਤੋਂ ਭੈ ਰੱਖਦਾ ਹੋਵੇ।

*ਕਹੁ ਨਾਨਕ ਸੁਨਿ ਰੇ ਮਨਾ*

ਭਾਈ ਮਨ ਨੂੰ ਪ੍ਰੇਰਨਾ ਦੇਈਏ।

*ਗਿਆਨੀ ਤਾਹਿ ਬਖਾਨਿ ॥ ੧੬ ॥*

ਉਹ ਗਿਆਨੀ ਹੈ ਜਿਹੜਾ ਨਾ ਕਿਸੇ ਕੋਲੋਂ ਡਰੇ ਤੇ ਨਾ ਕਿਸੇ ਨੂੰ ਡਰਾਵੇ। ਹੁਣ ਤਾਂ ਸਾਡਾ ਛੇ ਮਹੀਨੇ ਦਾ ਕੋਰਸ ਹੈ। ਜਿਸ ਨੇ ਹੀਰ ਰਾਂਝੇ ਦੀ ਕਿਤਾਬ ਤੇ ਦੋ ਨਾਵਲ ਪੜ੍ਹ ਲਏ, ਉਹ ਗਿਆਨੀ ਪਾਸ ਹੋ ਗਿਆ। ਯੂਨੀਵਰਸਿਟੀ ਦਾ ਸਿਲੇਬਸ ਹੈ, ਦੋ ਨਾਵਲ ਲੈ ਦਿੱਤੇ, ਤਿੰਨ ਨਾਟਕ ਤੇ ਤਿੰਨ ਕਹਾਣੀਆਂ, ਅਸੀਂ ਜੀ ਗਿਆਨੀ ਪਾਸ ਹਾਂ। ਗਿਆਨੀ ਪਾਸ ਨਹੀਂ, ਗਿਆਨੀ ਉਹ ਹੈ ਜਿਸਨੂੰ ਪ੍ਰਮੇਸ਼ਰ ਦੀ ਗਿਆਤ ਆ ਜਾਵੇ। ਵਾਹਿਗੁਰੂ ਦੀ ਗਿਆਤ ਆਉਣ ਨੂੰ ਹੀ ਗਿਆਨੀ ਕਹਿੰਦੇ ਹਨ। ਉਸ ਮਨੁੱਖ ਦੇ ਮਨ ਵਿਚ ਨਾ ਭੈਅ ਕਿਸੇ ਦਾ ਤੇ ਨਾ ਉਹ ਕਿਸੇ ਨੂੰ ਡਰਾਉਂਦਾ ਹੈ। ਉਸਨੂੰ ਹੀ ਗਿਆਨੀ ਜਾਣਨਾ ਚਾਹੀਦਾ ਹੈ।

*ਜਿਹਿ ਬਿਖਿਆ ਸਗਲੀ ਤਜੀ*

ਜਿਸ ਮਨੁੱਖ ਨੇ ਭਾਈ ਸਮੁੱਚੇ ਵਿਚਾਰ ਤਿਆਗ ਦਿੱਤੇ।

*ਲੀਓ ਭੇਖ ਬੈਰਾਗ ॥*

ਬੈਰਾਗ ਵਾਲਾ ਭੇਸ ਧਾਰਨ ਕਰ ਲਿਆ। ਜਿਸ ਦੇ ਮਨ ਵਿਚ ਪਦਾਰਥਾਂ ਦੀ ਪਕੜ ਨਾ ਹੋਵੇ, ਉਸਨੂੰ ਬੈਰਾਗੀ ਕਿਹਾ ਜਾਂਦਾ ਹੈ।

*ਕਹੁ ਨਾਨਕ ਸੁਨੁ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ।

*ਤਿਹ ਨਰ ਮਾਥੈ ਭਾਗੁ ॥ ੧੭ ॥*

ਉਸ ਬੰਦੇ ਦੇ ਮੱਥੇ ਦੇ ਭਾਗ ਚੰਗੇ ਹਨ।

*ਜਿਹਿ ਮਾਇਆ ਮਮਤਾ ਤਜੀ*

ਜਿਸਨੇ ਮਾਇਆ ਦੀ ਮਮਤਾ ਤਿਆਗ ਦਿੱਤੀ।

*ਸਭ ਤੇ ਭਇਓ ਉਦਾਸੁ ॥*

ਸਾਰਿਆਂ ਪਾਸਿਉਂ ਆਪਣੇ ਮਨ ਨੂੰ ਸੰਕੋਚ ਲਿਆ, ਉਦਾਸ ਕਰ ਲਿਆ।

*ਕਹੁ ਨਾਨਕ ਸੁਨੁ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ।

*ਤਿਹ ਘਟਿ ਬ੍ਰਹਮ ਨਿਵਾਸੁ ॥ ੧੮ ॥*

ਉਸ ਮਨੁੱਖ ਦੇ ਮਨ ਵਿਚ ਬ੍ਰਹਮ ਦਾ ਨਿਵਾਸ ਹੈ। ਉਸਦੇ ਹਿਰਦੇ ਵਿਚ ਵਾਹਿਗੁਰੂ ਵੱਸਦਾ ਹੈ।

*ਜਿਹਿ ਪ੍ਰਾਨੀ ਹਉਮੈ ਤਜੀ*

ਜਿਸ ਮਨੁੱਖ ਨੇ ਹਉਮੈ ਤਿਆਗ ਦਿੱਤੀ ਹੈ।

*ਕਰਤਾ ਰਾਮੁ ਪਛਾਨਿ ॥*

ਉਸ ਨੇ ਇਕ ਕਰਤਾ ਅਕਾਲ ਪੁਰਖ ਨੂੰ ਸ੍ਰਿਸ਼ਟੀ ਦਾ ਕਰਤਾ ਮੰਨ ਲਿਆ ਹੈ।

*ਕਹੁ ਨਾਨਕ ਵਹੁ ਮੁਕਤਿ ਨਰੁ*

ਹਜ਼ੂਰ ਕਹਿੰਦੇ ਹਨ ਕਿ ਉਹ ਭਾਈ ਮਨੁੱਖ ਮੁਕਤ ਹਨ।

*ਇਹ ਮਨ ਸਾਚੀ ਮਾਨੁ ॥ ੧੯ ॥*

ਇਸ ਗੱਲ ਨੂੰ ਆਪਣੇ ਮਨ ਵਿਚ ਸੱਚੀ ਕਰਕੇ ਮੰਨ ਲੈ।

*ਭੈ ਨਾਸਨ ਦੁਰਮਤਿ ਹਰਨ*

ਭੈ ਨੂੰ ਨਾਸ ਕਰ ਕੇ ਦੁਰਮਤਿ ਨੂੰ ਤਿਆਗ ਦਿਉ।

*ਕਲਿ ਮੈ ਹਰਿ ਕੋ ਨਾਮੁ ॥*

ਇਸ ਕਲਯੁਗ ਦੇ ਸਮੇਂ ਵਿਚ ਹਰੀ ਪ੍ਰਮੇਸ਼ਰ ਦਾ ਹੀ ਨਾਮ ਜਪੋ।

*ਨਿਸਿ ਦਿਨੁ ਜੋ ਨਾਨਕ ਭਜੈ*

ਜਿਹੜੇ ਗੁਰਮੁਖ ਪਿਆਰੇ ਦਿਨੇ ਤੇ ਰਾਤ ਉਸ ਪ੍ਰਮੇਸ਼ਰ ਦੇ ਨਾਮ ਨੂੰ ਜਪਦੇ ਹਨ, ਭਜਨ ਕਰਦੇ ਹਨ।

*ਸਫਲ ਹੋਹਿ ਤਿਹ ਕਾਮ ॥ ੨੦ ॥*

ਉਹਨਾਂ ਦੇ ਜਿਹੜੇ ਸਾਰੇ ਕਰਮ ਹਨ, ਉਹ ਸਫਲ ਹੋ ਜਾਣਗੇ। ਉਹਨਾਂ ਦੀਆਂ ਸ਼ੁਭ ਕਾਮਨਾਵਾਂ ਸਫਲ ਹੋ ਜਾਣਗੀਆਂ।

*ਜਿਹਬਾ ਗੁਨ ਗੋਬਿੰਦ ਭਜਹੁ*

ਆਪਣੀ ਜ਼ਬਾਨ ਨਾਲ ਗੋਬਿੰਦ ਦਾ ਭਜਨ ਕਰੋ।

*ਕਰਨ ਸੁਨਹੁ ਹਰਿ ਨਾਮੁ ॥*

ਕੰਨਾਂ ਦੇ ਨਾਲ ਹਰੀ ਦਾ ਨਾਮ ਸੁਣੋ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ ਕਿ ਹੇ ਮੇਰੇ ਮਨਾ !

*ਪਰਹਿ ਨ ਜਮ ਕੈ ਧਾਮ ॥ ੨੧ ॥*

ਫੇਰ ਤੈਨੂੰ ਜਮਾਂ ਦੇ ਘਰ ਨੂੰ ਨਹੀਂ ਜਾਣਾ ਪਏਗਾ।

*ਜੋ ਪ੍ਰਾਨੀ ਮਮਤਾ ਤਜੈ*

ਜਿਹੜੇ ਮਨੁੱਖ ਨੇ, ਜਿਹੜੇ ਪ੍ਰਾਨਧਾਰੀ ਜੀਵ ਨੇ ਮਮਤਾ ਨੂੰ ਤਿਆਗ ਦਿੱਤਾ ਹੈ।

*ਲੋਭ ਮੋਹ ਅਹੰਕਾਰ ॥*

ਲੋਭ, ਮੋਹ ਤੇ ਅਹੰਕਾਰ ਤਿਆਗ ਦਿੱਤੇ ਹਨ।

*ਕਹੁ ਨਾਨਕ ਆਪਨ ਤਰੈ*

ਕਹਿੰਦੇ ਹਨ ਕਿ ਉਹ ਆਪ ਤਰ ਗਏ ਅਤੇ

*ਅਉਰਨ ਲੇਤ ਉਧਾਰ ॥ ੨੨ ॥*

ਹੋਰਨਾਂ ਦੀ ਵੀ ਕਲਿਆਣ ਕਰ ਦਿੱਤੀ।

*ਜਿਉ ਸੁਪਨਾ ਅਰੁ ਪੇਖਨਾ*

ਸੋ ਭਾਈ ਜੋ ਵੀ ਆਪਾ ਵੇਖ ਰਹੇ ਹੋ, ਉਹ ਸੁਪਨੇ ਵਰਗਾ ਹੈ।

*ਐਸੇ ਜਗ ਕਉ ਜਾਨਿ ॥*

ਸੰਸਾਰ ਨੂੰ ਇਸ ਤਰ੍ਹਾਂ ਦਾ ਜਾਣ ਕਿ

*ਇਨ ਮੈ ਕਛੁ ਸਾਚੋ ਨਹੀ*

ਇਸ ਦੇ ਵਿਚ ਜੋ ਵੀ ਤੂੰ ਵੇਖ ਰਿਹਾ ਹੈਂ, ਕੁਝ ਵੀ ਸੱਚਾ ਨਹੀਂ।

*ਨਾਨਕ ਬਿਨੁ ਭਗਵਾਨ ॥ ੨੩ ॥*

ਪ੍ਰਮੇਸ਼ਰ ਤੋਂ ਬਿਨਾਂ ਕੁਝ ਵੀ ਸੱਚਾ ਨਹੀਂ।

*ਨਿਸਿ ਦਿਨੁ ਮਾਇਆ ਕਾਰਨੇ*

ਦਿਨੇ ਰਾਤ ਮਾਇਆ ਦੀ ਪ੍ਰਾਪਤੀ ਕਾਰਨ

*ਪ੍ਰਾਨੀ ਡੋਲਤ ਨੀਤ ॥*

ਇਹ ਪ੍ਰਾਣਧਾਰੀ ਜਿਹੜੇ ਜੀਵ ਹਨ, ਇਹ ਡੋਲਦੇ ਹਨ।

*ਕੋਟਨ ਮੈ ਨਾਨਕ ਕੋਊ*

ਸਤਿਗੁਰੂ ਕਹਿੰਦੇ ਹਨ ਕਿ ਕਰੋੜਾਂ ਦੇ ਵਿਚੋਂ ਕੋਈ ਹੋਵੇਗਾ।

*ਨਾਰਾਇਨੁ ਜਿਹ ਚੀਤਿ ॥ ੨੪ ॥*

ਜਿਸ ਮਨੁੱਖ ਨੂੰ ਕਹਿੰਦੇ ਹਨ ਵਾਹਿਗੁਰੂ ਚੇਤੇ ਹੈ।

*ਜੈਸੇ ਜਲ ਤੇ ਬੁਦਬੁਦਾ*

ਜਿਹੜੇ ਪਾਣੀ ਵਿਚ ਬੁਲਬੁਲੇ ਪੈਦਾ ਹੁੰਦੇ ਹਨ ਤੇ

*ਉਪਜੈ ਬਿਨਸੈ ਨੀਤ ॥*

ਪੈਦਾ ਹੋ ਕੇ ਨਾਸ਼ ਹੁੰਦੇ ਹਨ, ਇਸ ਤਰ੍ਹਾਂ ਦਾ ਚੱਕਰ ਚੱਲਦਾ ਹੈ।

*ਜਗ ਰਚਨਾ ਤੈਸੇ ਰਚੀ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਭਾਈ ! ਇਸ ਪ੍ਰਕਾਰ ਇਸ ਸੰਸਾਰ ਦੀ ਇਹ ਰਚਨਾ ਹੈ।

*ਕਹੁ ਨਾਨਕ ਸੁਨਿ ਮੀਤ ॥ ੨੫ ॥*

ਮੇਰੇ ਮਿੱਤਰਾ ਇਸਨੂੰ ਸੁਣ ਲੈ।

*ਪ੍ਰਾਨੀ ਕਛੂ ਨ ਚੇਤਈ*

ਐ ਪ੍ਰਾਣਧਾਰੀ ਜੀਵ, ਤੈਨੂੰ ਕੁਝ ਚੇਤੇ ਨਹੀਂ ਆਉਂਦਾ।

*ਮਦਿ ਮਾਇਆ ਕੈ ਅੰਧੁ ॥*

ਜਦੋਂ ਬੰਦਾ ਨਸ਼ੇ ਵਿਚ ਹੋਵੇ, ਉਸਨੂੰ ਚੇਤਾ ਭੁੱਲ ਜਾਂਦਾ ਹੈ। ਕਹਿੰਦੇ ਹਨ ਕਿ ਮਾਇਆ ਦਾ ਮਾਰਿਆ ਮਨੁੱਖ ਇਹੋ ਜਿਹਾ ਹੋ ਗਿਆ, ਇਸਨੂੰ ਕਿਸੇ ਗੱਲ ਦਾ ਚੇਤਾ ਨਹੀਂ।

*ਕਹੁ ਨਾਨਕ ਬਿਨੁ ਹਰਿ ਭਜਨ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਹਰੀ ਦੇ ਭਜਨ ਤੋਂ ਬਿਨਾਂ

*ਪਰਤ ਤਾਹਿ ਜਮ ਫੰਧ ॥ ੨੬ ॥*

ਜਮਾਂ ਦੀ ਫਾਂਸੀ 'ਤੇ ਤੈਨੂੰ ਵਾਰ ਵਾਰ ਪਰਤ ਕੇ ਆਉਣਾ ਪਵੇਗਾ।

*ਜਉ ਸੁਖ ਕਉ ਚਾਹੈ ਸਦਾ*

ਜੇ ਪਿਆਰਿਆ ! ਸੁਖ ਨੂੰ ਸਦਾ ਚਾਹੁੰਦਾ ਹੈਂ ਤਾਂ

*ਸਰਨਿ ਰਾਮ ਕੀ ਲੇਹ ॥*

ਰਾਮ ਦੀ ਸ਼ਰਨ ਵਿਚ ਆ ਜਾ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ ਕਿ ਹੇ ਮਨਾ ! ਸੁਣ।

*ਦੁਰਲਭ ਮਾਨੁਖ ਦੇਹ ॥ ੨੭ ॥*

ਤੈਨੂੰ ਜੋ ਮਨੁੱਖਾ ਜਨਮ ਮਿਲਿਆ ਹੈ, ਇਹ ਬੜਾ ਦੁਰਲੱਭ ਹੈ। "ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"

*ਮਾਇਆ ਕਾਰਨਿ ਧਾਵਹੀ*

ਮਾਇਆ ਦੇ ਵਾਸਤੇ ਮਨੁੱਖ ਭੱਜਾ ਫਿਰਦਾ ਹੈ।

*ਮੂਰਖ ਲੋਗ ਅਜਾਨ ॥*

ਇਸਨੂੰ ਮੂਰਖ ਸਮਝੋ। ਇਹ ਅਨਜਾਣ ਹੈ। ਕਈ ਲੋਕ ਮੂਰਖ ਦਾ ਭਾਵ ਜਿੰਨ੍ਹਾਂ ਮੂੰਹ

ਅੱਗੇ ਰੱਖਿਆ ਹੈ, ਕੁਝ ਮਿਲੇ ਮੂੰਹ ਵਿਚ ਪਾ ਲੈਣਾ ਜਾਂ ਮੂੰਹ ਰੱਖਣੀ ਗੱਲ ਕਰਨੀ, ਉਸਨੂੰ ਮੂਰਖ ਬੋਲਦੇ ਨੇ।

*ਕਹੁ ਨਾਨਕ ਬਿਨੁ ਹਰਿ ਭਜਨ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਵਾਹਿਗੁਰੂ ਦੇ ਭਜਨ ਤੋਂ ਬਿਨਾਂ ਭਾਈ

*ਬਿਰਥਾ ਜਨਮੁ ਸਿਰਾਨ ॥ ੨੮ ॥*

ਇਹ ਜਿਹੜਾ ਕੀਮਤੀ ਜਨਮ ਹੈ ਫ਼ਜ਼ੂਲ ਤੁਰਿਆ ਜਾਂਦਾ ਹੈ।

*ਜੋ ਪ੍ਰਾਨੀ ਨਿਸਿ ਦਿਨੁ ਭਜੈ*

ਜਿਹੜਾ ਪ੍ਰਾਣੀ ਦਿਨੇ ਰਾਤ ਚੇਤੇ ਕਰਦਾ ਹੈ ਭਾਈ।

*ਰੂਪ ਰਾਮ ਤਿਹ ਜਾਨੁ ॥*

ਪ੍ਰਮੇਸ਼ਰ ਦੇ ਰੂਪ ਨੂੰ ਰਾਮ ਮੰਨਿਆ ਹੋਇਆ ਜਾਣ ਕੇ ਉਹ ਰੂਪ ਨੂੰ ਚੇਤੇ ਕਰਦਾ ਹੈ, ਸਰਬ ਵਿਆਪੀ ਜਾਣ ਕੇ ਚੇਤੇ ਕਰਦਾ ਹੈ।

*ਹਰਿ ਜਨ ਹਰਿ ਅੰਤਰੁ ਨਹੀ*

ਹਰੀ ਦੇ ਪਿਆਰਿਆਂ ਵਿਚ ਤੇ ਹਰੀ ਵਿਚ ਕੋਈ ਫ਼ਰਕ ਨਹੀਂ।

*ਨਾਨਕ ਸਾਚੀ ਮਾਨੁ ॥ ੨੯ ॥*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਸ ਗੱਲ ਨੂੰ ਸੱਚੀ ਕਰਕੇ ਜਾਣ ਲਓ।

*ਮਨੁ ਮਾਇਆ ਮੈ ਫਧਿ ਰਹਿਓ*

ਮਨੁੱਖ ਦਾ ਮਨ ਮਾਇਆ ਵਿਚ ਫਸਿਆ ਹੋਇਆ ਹੈ।

*ਬਿਸਰਿਓ ਗੋਬਿੰਦ ਨਾਮੁ ॥*

ਜੀਵ ਮਾਇਆ ਦੇ ਪ੍ਰਭਾਵ ਕਰਕੇ ਗੋਬਿੰਦ ਦੇ ਨਾਮ ਨੂੰ ਭੁੱਲ ਗਿਆ।

*ਕਹੁ ਨਾਨਕ ਬਿਨੁ ਹਰਿ ਭਜਨ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਹਰੀ ਦੇ ਭਜਨ ਤੋਂ ਬਿਨਾਂ

*ਜੀਵਨ ਕਉਨੇ ਕਾਮ ॥ ੩੦ ॥*

ਤੇਰਾ ਜੀਊਣਾ ਕਿਸੇ ਕੰਮ ਨਹੀਂ। ਇਸ ਜੀਊਣ ਦਾ ਕੀ ਫ਼ਾਇਦਾ ਹੈ।

*ਪ੍ਰਾਨੀ ਰਾਮੁ ਨ ਚੇਤਈ*

ਹੇ ਜੀਵ ! ਤੂੰ ਰਾਮ ਨੂੰ ਚੇਤੇ ਕਿਉਂ ਨਹੀਂ ਕਰਦਾ ?

*ਮਦਿ ਮਾਇਆ ਕੈ ਅੰਧੁ ॥*

ਮਾਇਆ ਦੇ ਨਸ਼ੇ ਕਰਕੇ ਤੈਨੂੰ ਹੰਕਾਰ ਹੋ ਗਿਆ ਹੈ।

*ਕਹੁ ਨਾਨਕ ਹਰਿ ਭਜਨ ਬਿਨੁ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਹਰੀ ਦੇ ਭਜਨ ਤੋਂ ਬਿਨਾਂ

*ਪਰਤ ਤਾਹਿ ਜਮ ਫੰਧ ॥ ੩੧ ॥*

ਜਮਾਂ ਦੀ ਫਾਹੀ ਤੈਨੂੰ ਬਾਰ-ਬਾਰ ਪਏਗੀ।

*ਸੁਖ ਮੈ ਬਹੁ ਸੰਗੀ ਭਏ*

ਸੁੱਖ ਵਿਚ ਬਹੁਤ ਸਾਰੇ ਸੰਗੀ ਹੁੰਦੇ ਹਨ।

*ਦੁਖ ਮੈ ਸੰਗਿ ਨ ਕੋਇ ॥*

ਪਰ ਦੁੱਖ ਦੇ ਮੌਕੇ 'ਤੇ ਕੋਈ ਸੰਗੀ ਨਹੀਂ ਬਣਦਾ। ਉਸ ਸਮੇਂ ਕੋਈ ਸਾਥ ਨਹੀਂ ਦੇਂਦਾ।

*ਕਹੁ ਨਾਨਕ ਹਰਿ ਭਜੁ ਮਨਾ*

ਹਜ਼ੂਰ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ ਕਿ ਹਰੀ ਦਾ ਭਜਨ ਕਰ।

*ਅੰਤਿ ਸਹਾਈ ਹੋਇ ॥ ੩੨ ॥*

ਅੰਤ ਦੇ ਮੌਕੇ 'ਤੇ ਪ੍ਰਮੇਸ਼ਰ ਦਾ ਭਜਨ ਹੀ ਤੇਰੀ ਸਹਾਇਤਾ ਕਰੇਗਾ।

*ਜਨਮ ਜਨਮ ਭਰਮਤ ਫਿਰਿਓ*

ਕਈ ਜਨਮ ਅਸੀਂ ਭਟਕਦੇ ਰਹੇ। ਅਸੀਂ ਪੜ੍ਹਦੇ ਹਾਂ ਬਾਣੀ ਵਿਚ-

*"ਕਈ ਜਨਮ ਭਏ ਕੀਟ ਪਤੰਗਾ ॥"*

*ਮਿਟਿਓ ਨ ਜਮ ਕੋ ਤ੍ਰਾਸੁ ॥*

ਜਮਾਂ ਦਾ ਡਰ ਫੇਰ ਵੀ ਨਿਵਿਰਤ ਨਹੀਂ ਹੋਇਆ।

*ਕਹੁ ਨਾਨਕ ਹਰਿ ਭਜੁ ਮਨਾ*

ਹਜ਼ੂਰ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ ਕਿ ਹਰੀ ਦਾ ਭਜਨ ਕਰ।

*ਨਿਰਭੈ ਪਾਵਹਿ ਬਾਸੁ ॥ ੩੩ ॥*

ਇਸ ਪ੍ਰਕਾਰ ਤੈਨੂੰ ਨਿਰਭੈ ਪਦਵੀ ਦੀ ਪ੍ਰਾਪਤੀ ਹੋ ਜਾਵੇਗੀ। ਤੂੰ ਬੇਗ਼ਮਪੁਰੇ ਦਾ ਵਾਸੀ ਬਣ ਜਾਏਂਗਾ।

*ਜਤਨ ਬਹੁਤੁ ਮੈ ਕਰਿ ਰਹਿਓ*

ਬਹੁਤ ਯਤਨ ਉਪਰਾਲੇ ਕੀਤੇ ਹਨ। ਇਹ ਹਜ਼ੂਰ ਦੀ ਨਿਮਰਤਾ ਹੈ। ਸਤਿਗੁਰੂ ਪਾਤਿਸ਼ਾਹ ਉੱਤਮ ਬਕਤਾ ਹੋਣ ਦੇ ਕਰਕੇ ਸਾਨੂੰ ਪ੍ਰੇਰਨਾ ਦਿੰਦੇ ਹਨ।

*ਮਿਟਿਓ ਨ ਮਨ ਕੋ ਮਾਨੁ ॥*

ਇਹ ਮਨ ਦਾ ਹੰਕਾਰ ਨਿਵਿਰਤ ਨਹੀਂ ਹੋਇਆ।

*ਦੁਰਮਤਿ ਸਿਉ ਨਾਨਕ ਫਧਿਓ*

ਬੰਦੇ ਦਾ ਮਾਣ ਕਿਉਂ ਨਹੀਂ ਮਰਿਆ, ਕਿਉਂਕਿ ਮਾੜੀ ਮਤ ਹੈ, ਇਸਦੇ ਵਿਚ ਬੰਦਾ ਫਸਿਆ ਹੋਇਆ ਹੈ।

*ਰਾਖਿ ਲੇਹੁ ਭਗਵਾਨ ॥ ੩੪ ॥*

ਬੇਨਤੀ ਕਰੀਏ ਕਿ ਹੇ ਵਾਹਿਗੁਰੂ ! ਸਾਡੀ ਰੱਖਿਆ ਕਰੋ ਜੀ।

*ਬਾਲ ਜੁਆਨੀ ਅਰੁ ਬਿਰਧਿ ਫੁਨਿ*

ਬਾਲਪੁਣਾ, ਜੁਆਨੀ ਅਤੇ ਬੁਢਾਪਾ ਇਹ ਤਿੰਨ ਸਟੇਜਾਂ ਹਨ।

*ਤੀਨਿ ਅਵਸਥਾ ਜਾਨਿ ॥*

ਇਹ ਤਿੰਨ ਸਟੇਜਾਂ ਆਉਂਦੀਆਂ ਹਨ ਤੇ ਬੀਤ ਜਾਂਦੀਆਂ ਹਨ। ਇਨ੍ਹਾਂ ਦੀ ਪਹਿਚਾਣ ਕਰੀਏ।

*ਕਹੁ ਨਾਨਕ ਹਰਿ ਭਜਨ ਬਿਨੁ*

ਹਜ਼ੂਰ ਕਹਿੰਦੇ ਹਨ ਕਿ ਹਰੀ ਦੇ ਭਜਨ ਤੋਂ ਬਿਨਾਂ

*ਬਿਰਥਾ ਸਭ ਹੀ ਮਾਨੁ ॥ ੩੫ ॥*

ਇਹ ਸਾਰਾ ਕੁਝ ਇਵੇਂ ਫ਼ਜ਼ੂਲ ਹੀ ਜਾਣਨਾ ਚਾਹੀਦਾ ਹੈ।

*ਕਰਣੋ ਹੁਤੋ ਸੁ ਨਾ ਕੀਓ*

ਜਿਹੜੇ ਕਰਨ ਵਾਲੇ ਕੰਮ ਸਨ ਉਹ ਮਨੁੱਖ ਨੇ ਨਹੀਂ ਕੀਤੇ। ਕਿਉਂ ਨਹੀਂ ਕੀਤੇ ?

*ਪਰਿਓ ਲੋਭ ਕੈ ਫੰਧ ॥*

ਕਿਉਂਕਿ ਲੋਭ ਦੇ ਚੱਕਰ ਵਿਚ ਫੱਸ ਗਿਆ। ਲੋਭ ਨੇ ਇਸਨੂੰ ਕਰਨ ਵਾਲੇ ਚੰਗੇ ਕਰਮ ਕਰਨ ਹੀ ਨਹੀਂ ਦਿੱਤੇ। ਉਸ ਪਾਸੇ ਵੱਲ ਜਾਣ ਹੀ ਨਹੀਂ ਦਿੱਤਾ।

*ਨਾਨਕ ਸਮਿਓ ਰਮਿ ਗਇਓ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਇਸ ਪ੍ਰਕਾਰ ਜਿਹੜਾ ਉਹ ਸਮਾਂ ਸੀ, ਉਹ ਲੰਘ ਗਿਆ, ਚਲਿਆ ਗਿਆ।

*ਅਬ ਕਿਉ ਰੋਵਤ ਅੰਧ ॥ ੩੬ ॥*

ਅੰਨ੍ਹਿਆ, ਬੇਸਮਝਿਆ, ਹੁਣ ਕਿਉਂ ਰੋਂਦਾ ਏਂ ਤੂੰ।

*ਮਨੁ ਮਾਇਆ ਮੈ ਰਮਿ ਰਹਿਓ*

ਦਰਅਸਲ ਸਾਡਾ ਮਨ ਤਾਂ ਮਾਇਆ ਵਿਚ ਉਲਝਿਆ ਹੋਇਆ ਹੈ। ਰਮਿ ਦਾ ਭਾਵ ਹੈ ਮਿਲਿਆ ਹੋਇਆ, ਘੁਲਿਆ ਪਿਆ ਹੈ।

*ਨਿਕਸਤ ਨਾਹਿਨ ਮੀਤ ॥*

ਜਿਵੇਂ ਆਪਾਂ ਪਾਣੀ ਦਾ ਗਲਾਸ ਦਰਿਆ ਵਿਚ ਡੋਲ ਕੇ ਮੁੜਕੇ ਕੱਢਣਾ ਚਾਹੀਏ ਤਾਂ ਨਹੀਂ ਨਿਕਲ ਸਕਦਾ। ਇਸੇ ਪ੍ਰਕਾਰ ਇਹ ਮਨ ਮਾਇਆ ਵਿਚ ਇਸ ਤਰ੍ਹਾਂ ਮਿਲ ਗਿਆ ਹੈ ਕਿ ਵਿਚੋਂ ਨਿਕਲਣਾ ਔਖਾ ਹੈ।

*ਨਾਨਕ ਮੂਰਤਿ ਚਿਤ੍ਰ ਜਿਉ*

ਹਜ਼ੂਰ ਨੇ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਕੰਧ ਵਿਚ ਇਕ ਤਸਵੀਰ ਚਿਤਰੀ ਹੋਵੇ,

*ਛਾਡਿਤ ਨਾਹਿਨ ਭੀਤਿ ॥ ੩੭ ॥*

ਜਿਵੇਂ ਕੰਧ ਵਿਚ ਇਕ ਚਿਤਰ ਉਕਰਿਆ ਜਾਏ, ਉਸਨੂੰ ਉਖੇੜਿਆ ਨਹੀਂ ਜਾ ਸਕਦਾ, ਇਸੇ ਪ੍ਰਕਾਰ ਭਾਈ ਸਾਡਾ ਮਨ ਇਹ ਮਾਇਆ ਦੀ ਕੰਧ ਵਿਚ ਖਪਤ ਹੋ ਗਿਆ ਹੈ, ਗੱਡਿਆ ਗਿਆ ਹੈ।

*ਨਰ ਚਾਹਤ ਕਛੁ ਅਉਰ*

ਜੀਵ ਮਨੋਂ ਚਾਹੁੰਦਾ ਤਾਂ ਕੁਝ ਹੋਰ ਸੀ, ਹੋਰ ਪ੍ਰੋਗਰਾਮ ਸੀ, ਇਸਦੀ ਹੋਰ ਸੋਚ ਸੀ

*ਅਉਰੈ ਕੀ ਅਉਰੈ ਭਈ ॥*

ਪਰ ਹੋਰ ਦਾ ਹੋਰ ਬਣ ਗਿਆ।

*ਚਿਤਵਤ ਰਹਿਓ ਠਗਉਰ*

ਉਹ ਆਪਣੇ ਚਿਤ ਵਿਚ ਸੋਚਦਾ ਸੀ ਕਿ ਏਸ ਪਾਸਿਉਂ ਠੱਗੀ ਮਾਰਾਂਗੇ, ਏਸ ਪਾਸਿਉ ਠੱਗੀ ਮਾਰਾਂਗੇ।

*ਨਾਨਕ ਫਾਸੀ ਗਲਿ ਪਰੀ ॥ ੩੮ ॥*

ਇਹ ਸਕੀਮਾਂ ਬਣਾਉਂਦਿਆਂ ਬਣਾਉਂਦਿਆਂ ਕਾਲ ਦੀ ਫਾਹੀ ਜੀਵ ਦੇ ਗਲ੍ਹ ਵਿਚ ਪੈ ਗਈ।

*ਜਤਨ ਬਹੁਤ ਸੁਖ ਕੇ ਕੀਏ*

ਸੁੱਖ ਦੀ ਪ੍ਰਾਪਤੀ ਵਾਸਤੇ ਬੜੇ ਯਤਨ ਕੀਤੇ ਹਨ।

*ਦੁਖ ਕੋ ਕੀਓ ਨ ਕੋਇ ॥*

ਪਰ ਦੁੱਖ ਵਾਸਤੇ ਬੰਦਾ ਕਦੇ ਨਹੀਂ ਚਾਹੁੰਦਾ ਕਿ ਮੈਨੂੰ ਦੁੱਖ ਮਿਲੇ।

*ਕਹੁ ਨਾਨਕ ਸੁਨਿ ਰੇ ਮਨਾ*

ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨ ਨੂੰ ਪ੍ਰੇਰਨਾ ਦੇਈਏ।

*ਹਰਿ ਭਾਵੈ ਸੋ ਹੋਇ ॥ ੩੯ ॥*

ਕੀ ਪ੍ਰੇਰਨਾ ਦੇਈਏ ਕਿ ਮਨਾ ਜੋ ਵਾਹਿਗੁਰੂ ਨੂੰ ਭਾਉਂਦਾ ਹੈ ਉਹੀ ਹੋਣਾ ਹੈ—

*"ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥"*

*ਜਗਤੁ ਭਿਖਾਰੀ ਫਿਰਤੁ ਹੈ*

ਸਾਰੀ ਸ੍ਰਿਸ਼ਟੀ ਹੀ ਮੰਗਦੀ ਫਿਰਦੀ ਹੈ।

*ਸਭ ਕੋ ਦਾਤਾ ਰਾਮੁ ॥*

ਉਹ ਅਕਾਲ ਪੁਰਖ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈ।

*"ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥"*

*ਕਹੁ ਨਾਨਕ ਮਨ ਸਿਮਰੁ ਤਿਹ*

ਹੇ ਮੇਰੇ ਮਨਾ ਉਸ ਪ੍ਰਮੇਸ਼ਰ ਦਾ ਸਿਮਰਨ ਕਰ।

*ਪੂਰਨ ਹੋਵਹਿ ਕਾਮ ॥ ੪੦ ॥*

ਫੇਰ ਤੇਰੀਆਂ ਸਭ ਕਾਮਨਾਵਾਂ ਪੂਰੀਆਂ ਹੋ ਜਾਣਗੀਆਂ।

*ਝੂਠੈ ਮਾਨੁ ਕਹਾ ਕਰੈ*

ਝੂਠਾ ਹੰਕਾਰ ਕਾਹਦਾ ਕਰਦਾ ਹੈਂ ਕਿ ਇਹ ਰਾਜ ਮੇਰਾ ਹੈ, ਇਹ ਪੁੱਤਰ ਮੇਰੇ ਨੇ, ਧੀਆਂ ਮੇਰੀਆਂ ਨੇ। ਸੱਚ ਤਾਂ ਗੁਰਮੁਖੋ ਪਿਆਰਿਉ, ਆਪਣੀ ਦੇਹ ਵੀ ਨਹੀਂ, ਬਾਕੀ ਦਾ ਮਾਣ ਕਾਹਦਾ ?

*ਜਗੁ ਸੁਪਨੇ ਜਿਉ ਜਾਨੁ ॥*

ਇਸ ਸੰਸਾਰ ਨੂੰ ਸੁਪਨੇ ਵਰਗਾ ਪ੍ਰਤੀਤ ਕਰ। ਜਿਵੇਂ ਜਾਗ ਖੁੱਲ੍ਹ ਗਈ ਤਾਂ ਸੁਪਨਾ ਝੂਠਾ ਪ੍ਰਤੀਤ ਹੁੰਦਾ ਹੈ, ਇਸ ਪ੍ਰਕਾਰ ਮਿੱਤਰਾ, ਅਗਿਆਨ ਦੀ ਨੀਂਦੇ ਸੁੱਤਾ ਹੈਂ। ਉਸ ਗੱਲ ਦੀ ਚਿੰਤਾ ਕਰ ਜਿਹੜੀ ਲੋਕਾਂ ਨਾਲੋਂ, ਤੇਰੇ ਨਾਲ ਨਿਵੇਕਲੀ ਹੋਵੇ, ਜਿਹੜੀ ਕਿਸੇ ਨਾਲ ਨਾ ਹੋਵੇ, ਤੇਰੇ ਨਾਲ ਹੋਵੇ।

*ਇਹੁ ਮਾਰਗੁ ਸੰਸਾਰ ਕੋ*

ਇਸ ਸੰਸਰ ਦਾ ਜੋ ਰਸਤਾ ਹੈ।

*ਨਾਨਕ ਥਿਰੁ ਨਹੀ ਕੋਇ ॥ ੫੧ ॥*

ਹਜ਼ੂਰ ਕਹਿੰਦੇ ਹਨ ਕਿ ਇਥੇ ਰਹਿਣ ਵਾਲਾ ਕੋਈ ਵੀ ਨਹੀਂ।

*ਜੋ ਉਪਜਿਓ ਸੋ ਬਿਨਸਿ ਹੈ*

ਜੋ ਜੀਵ ਪੈਦਾ ਹੋਇਆ ਹੈ, ਉਸ ਨੇ ਇਕ ਦਿਨ ਮਰ ਜਾਣਾ ਹੈ।

*ਪਰੋ ਆਜੁ ਕੈ ਕਾਲਿ ॥*

ਕਿਸੇ ਨੇ ਅੱਜ ਤੇ ਕਿਸੇ ਨੇ ਕੱਲ੍ਹ ਤੁਰ ਜਾਣਾ ਹੈ।

*ਨਾਨਕ ਹਰਿ ਗੁਨ ਗਾਇ ਲੇ*

ਇਸ ਲਈ ਹਰੀ ਦਾ ਭਜਨ ਕਰ ਲਉ।

*ਛਾਡਿ ਸਗਲ ਜੰਜਾਲ ॥ ੫੨ ॥*

ਇਹ ਸਮੁੱਚੇ ਝੰਜਟਾਂ ਨੂੰ ਛੱਡ ਦੇਹ। ਅਗਲੇ ਦੋਹਰੇ ਬਾਰੇ ਵਿਦਵਾਨਾਂ ਦੇ ਮੱਤਭੇਦ ਹਨ। ਸੰਪ੍ਰਦਾਈ ਲੋਕ ਇਹ ਕਹਿੰਦੇ ਹਨ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਪਰਖ ਕਰਨ ਵਾਸਤੇ ਇਹ ਦੋਹਰਾ ਲਿਖ ਕੇ ਭੇਜਿਆ ਸੀ।

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ ੫੩ ॥*

ਸਰੀਰ ਵਿਚ ਬਲ ਨਹੀਂ। ਬੰਧਨ ਪੈ ਗਏ। ਕੋਈ ਉਪਰਾਲਾ ਨਹੀਂ ਹੋ ਸਕਦਾ। ਜਿਵੇਂ ਹਾਥੀ ਦੀ ਮਦਦ ਕੀਤੀ ਤੇ ਤੰਦੂਏ ਤੋਂ ਛੁਡਾਇਆ ਹੈ, ਆਪ ਕਿਰਪਾ ਕਰਕੇ ਮੇਰੀ ਵੀ ਮਦਦ ਕਰੋ। ਇਹ ਵਿਚਾਰ ਦੇਂਦੇ ਹਨ ਕੁਝ ਲੋਕ। ਪਰ ਜਿਹੜੇ ਦੂਜੇ ਵਿਦਵਾਨ ਲੋਕ ਹਨ ਮਿਸ਼ਨਰੀ ਵਿਚਾਰਧਾਰਾ ਦੇ, ਉਹ ਕਹਿੰਦੇ ਹਨ ਕਿ ਗੁਰੂ ਤੇਗ਼ ਬਹਾਦਰ ਮਹਾਰਾਜ ਜੀ ਕੋਲ ਬਲੁ ਹੈ ਨਹੀਂ ਤੇ ਬਲੁ ਹੈ ਕਿਦ੍ਹੇ ਕੋਲ ? ਉਹ ਜਿਵੇਂ ਕਹਿ ਸਕਦੇ ਹਨ ਮੇਰੇ ਕੋਲ ਬਲ ਨਹੀਂ। ਇਸ ਬਲੁ ਕਰਕੇ ਹੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ 'ਤੇ ਲਈ ਸੀ। ਉਹ ਇਹ ਦਲੀਲ ਦੇਂਦੇ ਹਨ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਮਹਾਰਾਜ ਨੇ ਏਸ ਪੰਗਤੀ ਵਿਚ ਕਸ਼ਮੀਰੀ ਪੰਡਤਾਂ ਦੀ ਵਿਚਾਰਧਾਰਾ ਨੂੰ ਲਿਆ ਹੈ ਕਿ ਉਹਨਾਂ ਵਿਚ ਕੋਈ ਬਲ ਨਹੀਂ ਰਿਹਾ। ਉਹਨਾਂ ਨੂੰ ਬੰਧਨ ਪੈ ਗਏ ਹਨ। ਹੁਣ ਕੋਈ ਵੀ ਉਪਰਾਲਾ ਨਹੀਂ ਹੋ ਸਕਦਾ ਤੇ ਉਹਨਾਂ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਘਰ ਨੂੰ ਬੇਨਤੀ ਕੀਤੀ ਕਿ ਮਹਾਰਾਜ ਤੁਸੀਂ ਹਰੀ ਦਾ ਰੂਪ ਹੋ, ਆਪ ਕਿਰਪਾ ਕਰਕੇ ਸਾਡੀ ਸਹਾਇਤਾ ਕਰੋ। ਸਤਿਗੁਰੂ ਪਾਤਿਸ਼ਾਹ ਆਪ ਹੀ ਸਵਾਲ ਕਰਦੇ ਹਨ ਤੇ ਆਪ ਹੀ ਜਵਾਬ ਦੇਂਦੇ ਹਨ। ਕਹਿੰਦੇ ਹਨ -

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥*

ਤੁਹਾਡੀ ਕਿਰਪਾ ਹੋਵੇ ਤਾਂ ਬਲੁ ਹੋਵੇਗਾ ਤੇ ਤੁਹਾਡੀ ਕ੍ਰਿਪਾ ਨਾਲ ਹੀ ਬੰਧਨ ਕੱਟੇ ਜਾਣਗੇ। ਤੁਹਾਡੀ ਕ੍ਰਿਪਾ ਨਾਲ ਉਪਰਾਲਾ ਹੋਵੇਗਾ।

*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥*

ਮਹਾਰਾਜ! ਤੁਸੀਂ ਆਪ ਕ੍ਰਿਪਾ ਕਰੋ। ਸਭ ਕਿਛ ਤੁਹਾਡੇ ਹੱਥ ਵਿਚ ਹੈ। ਆਪ ਸਹਾਇਤਾ ਕਰਨਾ ਜੀ।

*ਸੰਗ ਸਖਾ ਸਭਿ ਤਜਿ ਗਏ*

ਇਥੇ ਜਿਹੜੇ ਵਿਦਵਾਨ ਲੋਕ ਹਨ ਮੌਜੂਦਾ ਮਿਸ਼ਨਰੀ ਵਿਚਾਰਧਾਰਾ ਵਾਲੇ, ਇਹਨਾਂ ਦਾ ਮੱਤਭੇਦ ਹੈ ਸੰਪਰਦਾਈ ਵਿਗਿਆਨੀਆਂ ਨਾਲ। ਸੰਪਰਦਾਈ ਇਹ ਕਥਾ ਕਰਦੇ ਹਨ,

ਕਿ ਜਿੰਨੇ ਸੰਗੀ ਸਨ, ਜਿੰਨੇ ਸਾਥੀ ਸਨ ਉਹ ਛੱਡ ਗਏ।

*ਕੋਊ ਨ ਨਿਬਹਿਓ ਸਾਥਿ ॥*

ਕੋਈ ਨਾਲ ਨਹੀਂ ਨਿਭਿਆ। ਉਹ ਪੜ੍ਹੇ ਲਿਖੇ ਮਿਸ਼ਨ ਦੀ ਵਿਚਾਰਧਾਰਾ ਦੇ ਵਿਦਵਾਨ ਕਹਿੰਦੇ ਹਨ ਕਿ ਇਹ ਗੱਲ ਗ਼ਲਤ ਹੈ, ਕਿਉਂਕਿ ਹਜ਼ੂਰ ਤੋਂ ਪਹਿਲਾਂ ਮਤੀ ਦਾਸ ਆਰੇ ਨਾਲ ਚੀਰਿਆ ਗਿਆ, ਭਾਈ ਦਿਆਲ ਦਾਸ ਦੇਗ ਵਿਚ ਉਬਾਲਿਆ ਗਿਆ। ਗੁਰਦੇਵ ਦੇ ਸ਼ਹੀਦ ਹੋਣ ਤੋਂ ਪਹਿਲਾਂ ਭਾਈ ਸਤੀ ਦਾਸ ਜੀ ਨੂੰ ਰੂੰ ਨਾਲ ਸਾੜਿਆ ਗਿਆ ਤੇ ਫਿਰ ਕਿਵੇਂ ਕਿਹਾ ਜਾ ਸਕਦਾ ਹੈ ਕਿ ਨਾਲ ਕੋਈ ਨਹੀਂ ਨਿਭਿਆ ? ਦਰਅਸਲ ਉਹਨਾਂ ਦੀ ਸਾਨੂੰ ਇਹ ਪ੍ਰੇਰਨਾ ਹੈ ਕਿ ਮਿੱਤਰਾ, ਜਦੋਂ ਸੰਸਾਰ ਛੱਡਦਾ ਹੈ ਜੀਵ ਤਾਂ ਉਦੋਂ ਉਸ ਦੀ ਕੋਈ ਸਹਾਇਤਾ ਨਹੀਂ ਕਰਦਾ। ਉਦੋਂ ਜਿਹੜੇ ਆਪਣੇ ਮਿੱਤਰ ਦੋਸਤ ਹੁੰਦੇ ਹਨ, ਉਹ ਤਿਆਗ ਦੇਂਦੇ ਹਨ। ਕੌਣ ਸਹਾਹਿਤਾ ਕਰਦਾ ਹੈ ?

*ਕਹੁ ਨਾਨਕ ਇਹ ਬਿਪਤਿ ਮੈ*

ਪ੍ਰਭੂ ਕਹਿੰਦੇ ਹਨ ਕਿ ਇਸ ਬਿਪਤਾ ਦੇ ਸਮੇਂ ਉਪਰ

*ਟੇਕ ਏਕ ਰਘੁਨਾਥ ॥ ੫੫ ॥*

ਇਕ ਅਕਾਲ ਪੁਰਖ ਦਾ ਓਟ ਆਸਰਾ ਲੈਣਾ ਚਾਹੀਦਾ ਹੈ, ਉਹ ਹੀ ਸਹਾਇਤਾ ਕਰੇਗਾ।

*ਨਾਮੁ ਰਹਿਓ ਸਾਧੂ ਰਹਿਓ*

ਇਕ ਨਾਮ ਰਹਿੰਦਾ ਹੈ ਪ੍ਰਮੇਸ਼ਰ ਦਾ, ਇਕ ਨਾਮ ਜਪਣ ਵਾਲੇ ਮਹਾਤਮਾ ਰਹਿੰਦੇ ਹਨ।

*ਰਹਿਓ ਗੁਰੁ ਗੋਬਿੰਦੁ ॥*

ਪ੍ਰਕਾਸ਼ ਸਰੂਪ ਗੋਬਿੰਦ ਦਾ ਰੂਪ ਜਿਹੜੇ ਗੁਰੂ ਪਾਤਿਸ਼ਾਹ ਮਹਾਰਾਜ ਹਨ ਅਥਵਾ ਜੋ ਉਸ ਪ੍ਰਮੇਸ਼ਰ ਦਾ ਸਰਕਲ ਸਰੂਪ ਮਹਾਤਮਾ ਹਨ, ਉਹ ਰਹਿੰਦੇ ਹਨ।

*ਕਹੁ ਨਾਨਕ ਇਹ ਜਗਤ ਮੈ*

ਹਜ਼ੂਰ ਕਹਿੰਦੇ ਹਨ ਕਿ ਸੰਸਾਰ ਵਿਚ ਕੌਣ ਰਹਿੰਦਾ ਹੈ ?

*ਕਿਨ ਜਪਿਓ ਗੁਰ ਮੰਤੁ ॥ ੫੬ ॥*

ਜਿੰਨ੍ਹਾਂ ਨੇ ਪ੍ਰਮੇਸ਼ਰ ਦੇ ਨਾਮ ਨੂੰ ਜਪਿਆ ਹੈ।

*ਰਾਮ ਨਾਮੁ ਉਰ ਮੈ ਗਹਿਓ*

ਹਜ਼ੂਰ ਉਹਨਾਂ ਦਾ ਵੇਰਵਾ ਦੇਂਦੇ ਹਨ ਜਿਨ੍ਹਾਂ ਨੇ ਰਾਮ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਗ੍ਰਹਿਣ ਕੀਤਾ ਹੈ।

*ਜਾ ਕੈ ਸਮ ਨਹੀ ਕੋਇ ॥*

ਜਿਸ ਦੇ ਬਰਾਬਰ ਹੋਰ ਕੋਈ ਨਹੀਂ।

*ਜਿਹ ਸਿਮਰਤ ਸੰਕਟ ਮਿਟੈ*

ਜਿਸ ਪ੍ਰਮੇਸ਼ਰ ਦੇ ਸਿਮਰਨ ਕਰਨ ਨਾਲ ਸੰਕਟ ਕੱਟੇ ਜਾਂਦੇ ਹਨ।

*ਦਰਸੁ ਤੁਹਾਰੋ ਹੋਇ ॥ ੫੭ ॥ ੧ ॥*

ਹੇ ਵਾਹਿਗੁਰੂ ਜੀ ! ਤੇਰੇ ਦਰਸ਼ਨ ਦੀਦਾਰੇ ਹੋ ਜਾਂਦੇ ਹਨ।

*ਮੁੰਦਾਵਣੀ ਮਹਲਾ ੫ ॥*

*ਥਾਲ ਵਿਚਿ ਤਿੰਨਿ ਵਸਤੂ ਪਈਓ*

ਮੁੰਦਾਵਣੀ ਦੇ ਦੋ ਅਰਥ ਕੀਤੇ ਹਨ - ਇਕ ਹੈ ਬੁਝਾਰਤ ਤੇ ਦੂਜਾ ਹੈ ਮੂਲ। ਤੀਜਾ ਹੈ ਇਹ ਵੀ ਕਿਹਾ ਜਾਂਦਾ ਹੈ ਕਿ ਜਿਹੜੇ ਰਾਜੇ ਸਨ ਜਦੋਂ ਉਹਨਾਂ ਦਾ ਭੋਜਨ ਤਿਆਰ ਹੁੰਦਾ, ਉਹਨੂੰ ਸੀਲ ਕੀਤਾ ਜਾਂਦਾ। ਸੀਲ ਬੰਦ ਨੂੰ ਕਹਿੰਦੇ ਹਨ ਮੁੰਦਾਵਣੀ। ਉਹ ਦਲੀਲ ਦੇਂਦੇ ਹਨ ਕਿ ਨੌਵੇਂ ਪਾਤਿਸ਼ਾਹ ਦੀ ਬਾਣੀ ਤੋਂ ਬਾਅਦ ਮੋਹਰ ਲੱਗ ਗਈ। ਇਥੇ ਸੀਲ ਬੰਦ ਹੋ ਗਈ। ਅੱਗੇ ਕੋਈ ਬਾਣੀ ਨਹੀਂ। ਇਹ ਕੁਝ ਲੋਕਾਂ ਦਾ ਵਿਚਾਰ ਹੈ। ਇਥੇ ਮੈਂ ਨਿੱਜੀ ਤੌਰ 'ਤੇ ਕੁਝ ਸੰਪ੍ਰਦਾਈਆਂ ਨਾਲ ਸਹਿਮਤ ਹਾਂ ਕਿ ਜੇ ਇਥੇ ਮੋਹਰ ਲੱਗ ਗਈ ਤਾਂ *'ਥਾਲ ਵਿਚਿ ਤਿੰਨਿ ਵਸਤੂ ਪਈਓ'* ਇਹ ਫਿਰ ਸ਼ਬਦ ਬਾਅਦ ਵਿਚ ਆਉਂਦਾ ਹੈ। ਕੀ ਇਹ ਬਾਣੀ ਨਹੀਂ ? ਇਹ ਫੇਰ ਕਿਉਂ ਪੜ੍ਹਿਆ ਜਾਂਦਾ ਹੈ ? ਚਲੋ ਰਾਗਮਾਲਾ ਵਿਚ ਕਈ ਤਰ੍ਹਾਂ ਦੀਆਂ ਵਿਚਾਰਾਂ ਕਰਦੇ ਹਨ ਪਰ ਇਹ ਸ਼ਬਦ ਫੇਰ ਕਿਉਂ ਪੜ੍ਹਿਆ ਜਾਂਦਾ ਹੈ ? ਮੁੰਦਾਵਣੀ ਜਿਹੜਾ ਲਫ਼ਜ਼ ਸੋਰਠ ਰਾਗ ਵਿਚ ਵੀ ਆਇਆ ਹੈ, ਦਰਅਸਲ ਇਹ ਸਤਿਗੁਰੂ ਪਾਤਿਸ਼ਾਹ ਮਹਾਰਾਜ ਨੇ ਬੁਝਾਰਤ ਪਾਈ ਹੈ ਕਿ ਸਿੱਖਾ ! ਅਸੀਂ ਤੇਰੇ ਆਤਮਕ ਜੀਵਨ ਦੀ ਸਮਝ ਨੂੰ ਵੇਖਦੇ ਹਾਂ ਕਿ ਤੂੰ ਕਿੰਨਾ ਗੁਰਮਤਿ ਨੂੰ ਸਮਝਦਾ ਹੈਂ। 'ਥਾਲ ਵਿਚਿ ਤਿੰਨਿ ਵਸਤੂ ਪਈਓ' ਥਾਲ ਕਿਹੜਾ ਹੈ ? ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਦੀ ਪਵਿੱਤਰ ਬਾਣੀ। ਇਹਦੇ ਵਿਚ ਤਿੰਨ ਮਹਾਨ ਵਸਤੂਆਂ ਹਨ। ਉਹ ਵਸਤੂਆਂ ਕੀ ਹਨ ?

*ਸਤੁ ਸੰਤੋਖੁ ਵੀਚਾਰੋ ॥*

ਇਕ ਸਤੁ ਹੈ, ਦੂਜਾ ਸੰਤੋਖੁ ਅਤੇ ਤੀਜਾ ਹੈ ਵਿਚਾਰ ਕਰਨਾ। ਇਹ ਤਿੰਨੇ ਚੀਜ਼ਾਂ ਹਨ ਭਾਈ ਥਾਲ ਵਿਚ।

*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ*

ਮ੍ਰਿਤੂ ਤੋਂ ਰਹਿਤ ਕਰਨ ਵਾਲਾ ਪ੍ਰਮੇਸ਼ਰ ਦਾ ਨਾਮ ਹੈ।

*ਜਿਸ ਕਾ ਸਭਸੁ ਅਧਾਰੋ ॥*

ਜਿਸ ਪ੍ਰਮੇਸ਼ਰ ਦਾ ਸਾਰਿਆਂ ਨੂੰ ਆਸਰਾ ਹੈ, ਉਹ ਇਸਦੇ ਵਿਚ ਹੈ।

*ਜੇ ਕੋ ਖਾਵੈ ਜੇ ਕੋ ਭੁੰਚੈ*

ਜਿਹੜਾ ਗੁਰੂ ਦਾ ਪਿਆਰਾ ਪ੍ਰਮੇਸ਼ਰ ਦਾ ਨਾਮ ਆਪ ਜੱਪਦਾ ਹੈ ਅਤੇ ਹੋਰਨਾਂ ਨੂੰ ਜਪਾਉਂਦਾ ਹੈ।

*ਤਿਸ ਕਾ ਹੋਇ ਉਧਾਰੋ ॥*

ਉਹਦੀ ਕਲਿਆਣ ਹੁੰਦੀ ਹੈ। ਨਾਮ ਇਹੋ ਜਿਹਾ ਮਹਾਨ ਹੁੰਦਾ ਹੈ।

*ਏਹ ਵਸਤੁ ਤਜੀ ਨਹ ਜਾਈ*

ਕਈ ਚੀਜ਼ਾਂ ਹੁੰਦੀਆਂ ਹਨ ਜਿਵੇਂ ਆਪਾਂ ਕਹਿੰਦੇ ਹਾਂ ਮੈਂ ਮਿੱਠੀ ਚਾਹ ਨਹੀਂ ਪੀਣੀ, ਮੈਨੂੰ ਸ਼ੂਗਰ ਹੈ। ਮੈਂ ਖੱਟਾ ਨਹੀਂ ਖਾਣਾ। ਸਤਿਗੁਰ ਪਾਤਿਸ਼ਾਹ ਕਹਿੰਦੇ ਹਨ ਕਿ ਪ੍ਰਮੇਸ਼ਰ ਦਾ ਨਾਮ ਅਜਿਹਾ ਹੈ ਜੋ ਸਾਰਿਆਂ ਨੂੰ ਫਿਟ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਹੋ ਜਿਹੀ ਹੈ, ਜਿਹੜੀ ਤਿਆਗੀ ਨਹੀਂ ਜਾ ਸਕਦੀ। ਗੀਤਾ ਵਿਚ ਅੱਲਾਹ ਦਾ ਨਾਮ ਨਹੀਂ ਤੇ ਮੁਸਲਮਾਨ ਕਹਿੰਦਾ ਹੈ ਕਿ ਮੇਰਾ ਮੂਡ ਨਹੀਂ ਬਣਦਾ, ਮੈਨੂੰ ਅੱਲਾਹ ਨਹੀਂ ਲੱਭਦਾ। ਜੇ ਕਿਤੇ ਕੁਰਾਨ ਦੀ ਕਥਾ ਹੋ ਰਹੀ ਹੋਵੇ ਤੇ ਪੰਡਤ ਜੀ ਕਹਿੰਦੇ ਹਨ ਕਿ ਵਿਚ ਹਰੇ ਰਾਮ ਨਹੀਂ ਲਿਖਿਆ ਮੈਂ ਨਹੀਂ ਜਾਣਾ। ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੱਲਾਹ ਵੀ ਹੈ, ਰਾਮ ਵੀ ਹੈ। ਇਹੋ ਜਿਹੀ ਮਹਾਨ ਬਾਣੀ ਹੈ ਕਿ ਜਿਸਨੂੰ ਤਿਆਗਿਆ ਨਹੀਂ ਜਾ ਸਕਦਾ।

*ਨਿਤ ਨਿਤ ਰਖੁ ਉਰਿ ਧਾਰੋ ॥*

ਇਸ ਗੁਰੂ ਦੀ ਬਾਣੀ ਨੂੰ ਆਪਣੇ ਹਿਰਦੇ ਵਿਚ ਸਦਾ ਲਈ ਗ੍ਰਹਿਣ ਕਰੋ, ਧਾਰਨ ਕਰੋ, ਟਿਕਾਉਣਾ ਕਰੋ।

*ਤਮ ਸੰਸਾਰੁ ਚਰਨ ਲਗਿ ਤਰੀਐ*

ਸੰਸਾਰ ਸਾਗਰ ਹਨੇਰੇ ਦਾ ਨਾਂ ਹੈ। ਇਸ ਹਨੇਰੇ ਸੰਸਾਰ ਨੂੰ ਤਰਨਾ ਕਰੀਏ। ਕਿਵੇਂ? 'ਚਰਨ ਲਗਿ' ਚਰਨ ਕਿਹੜੇ ਹਨ? ਹਿਰਦੇ ਵਿਚ ਉਪਦੇਸ਼ ਰੂਪੀ ਚਰਨਾਂ ਨੂੰ ਗ੍ਰਹਿੰਣ ਕਰੋ। ਉਪਰੰਤ ਫ਼ੁਰਮਾਉਂਦੇ ਹਨ-

*ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥*

ਇਹ ਸਾਰਾ ਪਸਾਰਾ ਬ੍ਰਹਮ ਦਾ ਹੈ। ਸਾਰਿਆਂ ਵਿਚੋਂ ਬ੍ਰਹਮ ਨੂੰ ਅਨੁਭਵ ਕਰੋ।

*ਸਲੋਕ ਮਹਲਾ ੫ ॥*

*ਤੇਰਾ ਕੀਤਾ ਜਾਤੋ ਨਾਹੀ*

ਮੈਂ ਅਕ੍ਰਿਤਘਣ ਹਾਂ, ਮੈਂ ਅਲਪੱਗ ਹਾਂ, ਮੈਂ ਤੁੱਛ ਹਾਂ, ਮੈਂ ਤੇਰੀਆਂ ਵਡਿਆਈਆਂ ਨੂੰ ਜਾਣਿਆ ਨਹੀਂ। ਤੂੰ ਸਮਰੱਥ ਹੈਂ। ਤੂੰ ਸਾਡੇ ਸਿਰ 'ਤੇ ਹੱਥ ਰਖਿਆ ਹੈ।

*ਮੈਨੋ ਜੋਗੁ ਕੀਤੋਈ ॥*

ਆਪ ਜੀ ਨੇ ਕਿਰਪਾ ਕਰਕੇ ਸਾਨੂੰ ਆਪਣੇ ਨਾਲ ਜੋੜ ਲਿਆ ਹੈ। ਆਪ ਜੀ ਨੇ ਕਿਰਪਾ

ਕੀਤੀ ਸਾਨੂੰ ਇਹ ਯੋਗਤਾ ਬਖ਼ਸ਼ੀ ਹੈ।

*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ*

ਸਾਡੇ ਵਿਚ ਤਾਂ ਮਹਾਰਾਜ 'ਮੈਂ' ਪ੍ਰਧਾਨ ਸੀ, ਇਸ ਕਰਕੇ ਗੁਣ ਕੋਈ ਨਹੀਂ ਸੀ। 'ਮੈਂ ਮੈਂ' ਕਰਕੇ ਅਸੀਂ ਗੁਣਾਂ ਤੋਂ ਰਹਿਤ ਸਾਂ। ਕੋਈ ਗੁਣ ਨਹੀਂ ਸੀ।

*ਆਪੇ ਤਰਸੁ ਪਇਓਈ ॥*

ਤੁਹਾਡਾ ਹੀ ਆਸਰਾ ਹੈ ਗ਼ਰੀਬ ਨਿਵਾਜ਼ ! ਤੁਸਾਂ ਤਰਸ ਕੀਤਾ ਹੈ ਸਾਡੇ 'ਤੇ।

*ਤਰਸੁ ਪਇਆ ਮਿਹਰਾਮਤਿ ਹੋਈ*

ਤੁਹਾਨੂੰ ਸਾਡੇ 'ਤੇ ਤਰਸ ਆਇਆ, ਤੁਸਾਂ ਮੇਹਰ ਕਰ ਦਿੱਤੀ।

*ਸਤਿਗੁਰੁ ਸਜਣੁ ਮਿਲਿਆ ॥*

ਅਜਿਹੀ ਮੇਹਰ ਕੀਤੀ ਕਿ ਸਾਨੂੰ ਸਤਿਗੁਰੂ ਰੂਪੀ ਸੱਜਣ ਮਿਲ ਗਿਆ। ਅਸੀਂ ਗੁਰੂ ਨੂੰ ਆਪਣਾ ਸੱਜਣ ਕਰਕੇ ਜਾਣਿਆ।

*ਨਾਨਕ ਨਾਮੁ ਮਿਲੈ ਤਾਂ ਜੀਵਾਂ*

ਫੇਰ ਭਾਈ ਮੰਗ ਕਰੀਦੀ ਹੈ ਕਿ ਮਹਾਰਾਜ ! ਕਿਰਪਾ ਕਰੋ, ਸਾਨੂੰ ਇਕ ਪ੍ਰਮੇਸ਼ਰ ਦਾ ਨਾਮ ਮਿਲੇ। ਜਿੰਨਾ ਚਿਰ ਸਾਡਾ ਜੀਵਨ ਹੈ, ਤੁਹਾਡਾ ਨਾਮ ਸਾਡੇ ਮਨ ਵਿਚ ਵਸਿਆ ਰਹੇ।

*ਤਨੁ ਮਨੁ ਥੀਵੈ ਹਰਿਆ ॥ ੧ ॥*

ਸਾਡਾ ਤਨੁ ਤੇ ਮਨੁ ਹਰਿਆ ਭਰਿਆ ਹੋ ਜਾਏ। ਇਹ ਅਸੀਂ ਮੰਗ ਕਰਨੀ ਹੈ। ਉਪਰੰਤ ਗੁਰਮੁਖ ਪਿਆਰਿਉ ਜਿਹੜੀ ਰਾਗਮਾਲਾ ਪਵਿੱਤਰ ਬਾਣੀ ਹੈ, ਇਹਦੇ ਬਾਰੇ ਥੋੜ੍ਹੀ ਬਹੁਤੀ ਵਿਚਾਰ ਕਰਨੀ ਬਣਦੀ ਹੈ। ਇਸ ਬਾਣੀ ਦੇ ਬਾਰੇ ਵਿਦਵਾਨਾਂ ਦੇ ਮੱਤਭੇਦ ਹਨ। ਉਹਨਾਂ ਦੇ ਬਾਰੇ ਨਿਰਣਾ ਕਰਨਾ ਹੈ। ਪਹਿਲੀ ਦਲੀਲ ਦੇਂਦੇ ਹਨ ਕਿ ਰਾਗਮਾਲਾ ਗੁਰੂ ਦੀ ਬਾਣੀ ਨਹੀਂ ਹੈ। ਜਿਹੜੇ ਸ਼ੰਕਾ ਕਰਦੇ ਹਨ ਉਹਨਾਂ ਵੀਰਾਂ ਨੂੰ ਜਵਾਬ ਦੇਣਾ ਬਣਦਾ ਹੈ ਥੋੜ੍ਹਾ ਬਹੁਤਾ। ਉਹ ਇਹ ਦਲੀਲ ਦੇਂਦੇ ਹਨ। ਰਾਗਮਾਲਾ ਦੇ ਉਪਰ ਮਹਲਾ ਨਹੀਂ ਲਿਖਿਆ, ਇਸ ਕਰਕੇ ਗੁਰੂ ਦੀ ਬਾਣੀ ਨਹੀ। ਉਹਨਾਂ ਭਰਾਵਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਜਪੁਜੀ ਸਾਹਿਬ ਉੱਤੇ ਵੀ ਮਹਲਾ ਨਹੀਂ ਲਿਖਿਆ, ਉਹਨੂੰ ਕੀ ਕਹੋਗੇ ? ਇਹ ਤਾਂ ਗੱਲ ਹੀ ਉਖੜ ਗਈ, ਸਾਰੀ ਵਿਗੜ ਗਈ ਕਹਾਣੀ ਆਪਣੀ। ਇਕ ਉਪਨਿਸ਼ਦ ਜਿਸਦਾ ਨਾਂ ਹੈ ਸੰਦ ਉਪਨਿਸ਼ਦ। ਉਸ ਵਿਚ ਜ਼ਿਕਰ ਆਉਂਦਾ ਹੈ ਕਿ ਕਿਸੇ ਵੀ ਰਚਨਾ ਦੇ ਦੋ ਨਿਯਮ ਹੁੰਦੇ ਹਨ – ਉਪਕਰਣ ਤੇ ਉਪਸਹਾਰ। ਜਿਥੋਂ ਜਿਸ ਤਰ੍ਹਾਂ ਗੱਲ ਅਰੰਭ ਕਰਨਾ, ਉਸੇ ਤਰ੍ਹਾਂ ਸਮਾਪਤ ਕਰਨੀ। ਜਪੁਜੀ ਸਾਹਿਬ ਦੇ ਉਪਰ ਵੀ ਮਹਲਾ ਕੋਈ ਨਹੀਂ ਤੇ ਰਾਗਮਾਲਾ ਦੇ ਉਪਰ ਵੀ ਮਹਲਾ ਨਹੀਂ, ਇਸ ਕਰਕੇ ਉਪਕਰਣ ਤੇ ਉਪਸਹਾਰ ਦੀ ਨੀਤੀ ਮੁਤਾਬਿਕ ਠੀਕ ਹੈ। ਦੂਜੀ ਉਹ ਵੀਰ ਦਲੀਲ ਦੇਂਦੇ ਹਨ ਕਿ ਇਹਦੇ ਵਿਚ ਨਾਨਕ ਨਾਮ ਨਹੀਂ ਆਇਆ। ਉਹਨਾਂ ਗੁਰਮੁਖਾ ਦੇ ਚਰਨਾਂ ਵਿਚ

ਬੇਨਤੀ ਹੈ ਕਿ ਜਪੁਜੀ ਸਾਹਿਬ ਦੀਆਂ 13 ਪਉੜੀਆਂ ਵਿਚ ਨਾਨਕ ਨਾਮ ਨਹੀਂ ਆਇਆ, ਕੀ ਉਹ ਪਉੜੀਆਂ ਕੱਢ ਦੇਵਾਂਗੇ ? ਉਹਦਾ ਪਾਠ ਨਹੀਂ ਕਰਦੇ ? ਆਪਾਂ ਜੇ ਜਪੁਜੀ ਦੀਆਂ 13 ਪਉੜੀਆਂ ਦਾ ਨਾਨਕ ਨਾਮੁ ਤੋਂ ਬਿਨਾਂ ਪਾਠ ਕਰਦੇ ਹਾਂ ਤਾਂ ਰਾਗਮਾਲਾ ਦਾ ਪਾਠ ਕਰਨਾ ਵੀ ਸਹੀ ਹੈ। ਤੀਜੀ ਦਲੀਲ ਵਿਚ ਉਹ ਕਹਿੰਦੇ ਹਨ ਕਿ ਰਾਗਮਾਲਾ ਵਿਚ ਰਹਾਉ ਨਹੀਂ ਆਇਆ। ਅਸੀਂ ਤਾਂ ਨਹੀਂ ਮੰਨਦੇ ਕਿਉਂਕਿ ਜਪੁਜੀ ਸਾਹਿਬ ਦੇ ਵਿਚ ਵੀ ਰਹਾਉ ਨਹੀਂ। ਅਨੰਦ ਸਾਹਿਬ ਦੇ ਵਿਚ ਵੀ ਰਹਾਉ ਨਹੀਂ। ਤੁਖਾਰੀ ਰਾਗ ਵਿਚ ਵੀ ਰਹਾਉ ਨਹੀਂ। ਗੁਰੂ ਕ੍ਰਿਪਾ ਕਰਕੇ ਅਸੀਂ ਗੁਰੂ ਦੀ ਬਾਣੀ ਦੇ ਇਕ ਇਕ ਅੱਖਰ ਨੂੰ ਗੁਰੂ ਦੀ ਬਾਣੀ ਕਰਕੇ ਮੰਨੀਏ। ਇੰਨੀ ਕੁ ਮੇਰੀ ਬੇਨਤੀ ਹੈ। ਹੁਣ ਆਪਾਂ ਇਸ ਦੇ ਅੱਖਰੀ ਅਰਥ ਕਰਨੇ ਹਨ। ਸਰਵਣ ਕਰੋ।

*ੴ ਸਤਿਗੁਰ ਪ੍ਰਸਾਦਿ॥*

ਪ੍ਰਮੇਸ਼ਰ ਇਕ ਹੈ, ਸਤਿ ਸਰੂਪ ਹੈ, ਅਦੁੱਤੀ ਹੈ, ਨਾਮ ਲੈਣ 'ਤੇ ਰੱਖਿਆ ਕਰਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

*ਰਾਗਮਾਲਾ ॥*

ਜੇ ਰਾਗਮਾਲਾ ਦੀ ਗੱਲ ਕਰੀਏ ਤਾਂ ਗੁਰਮੁਖ ਪਿਆਰਿਉ ! 22 ਰਾਗਮਾਲਾ ਨੇ, ਇਕ ਨਹੀਂ। ਇਸ ਵਿਚ ਅਧਿਆਤਮੀ ਮਹਾਂਪੁਰਸ਼ ਬੈਠੇ ਹਨ ਡੇਰਿਆਂ ਵਾਲੇ ਸੰਪਰਦਾਈ ਲੋਕ। ਇਹ ਅਰਥ ਕਰਦੇ ਹਨ ਪ੍ਰੇਮ ਦੀ ਮਾਲਾ। ਗੁਰਮੁਖਾ, ਪ੍ਰੇਮ ਦੀ ਮਾਲਾ ਪਹਿਣ।

*ਰਾਗ ਏਕ ਸੰਗਿ ਪੰਚ ਬਰੰਗਨ ॥*

ਇਸ ਦੇ ਮੁੱਖ ਅਰਥ ਹਨ ਕਿ ਇਕ ਰਾਗ ਜਿਹੜਾ ਪੰਜ ਸ੍ਰੇਸ਼ਟ ਇਸਤਰੀਆਂ ਹਨ, ਇਸ ਦਾ ਸੰਪਰਦਾਈ ਅਧਿਆਤਮੀ ਪੁਰਸ਼ਾਂ ਦਾ ਅਰਥ ਇਹ ਹੈ ਕਿ ਇਕ ਪ੍ਰਮੇਸ਼ਰ ਨਾਲ ਪ੍ਰੇਮ ਕਰ, ਜਿਹੜੀ ਪੰਜਾਂ ਤੱਤਾਂ ਦੀ ਦੇਹ ਹੈ ਇਸ ਨੂੰ ਸਫਲਾ ਕਰ।

*ਸੰਗਿ ਅਲਾਪਹਿ ਆਠਉ ਨੰਦਨ ॥*

ਇਕ ਰਾਗ ਜਿਹੜਾ ਪੰਜ ਰਾਗਨੀਆਂ ਹਨ ਅੱਠ ਅੱਠ ਉਹਨਾਂ ਦੇ ਪੁੱਤਰ ਕਹੀਦੇ ਹਨ।

*ਪ੍ਰਥਮ ਰਾਗ ਭੈਰਉ ਵੈ ਕਰਹੀ ॥*

ਪਹਿਲਾ ਰਾਗ ਭੈਰੋ। ਇਕ ਹੋਰ ਵੀ ਵਿਚਾਰ ਇਸ ਦੇ ਵਿਚੋਂ ਆ ਗਈ। ਨੁਕਤਾਚੀਨੀ ਕਰਨ ਵਾਲੇ ਵਿਰੋਧੀ ਵੀਰ ਇਹ ਵੀ ਕਹਿੰਦੇ ਹਨ ਕਿ ਇਥੇ ਭੈਰਉ ਰਾਗ ਪਹਿਲਾਂ ਆਇਆ ਹੈ ਤੇ ਸਿਰੀ ਰਾਗ ਬਾਣੀ ਵਿਚ ਪਹਿਲਾਂ ਹੈ। ਇਹ ਵਿਰੋਧੀ ਭਾਵ ਕਿਉਂ ? ਦਾਸ ਨੇ ਇਕ ਪੁਸਤਕ ਲਿਖੀ ਹੈ ਰਾਗਮਾਲਾ। ਗੁਰੂ ਕੀ ਬਾਣੀ ਹੈ ਉਸ ਦੇ ਵਿਚ ਕਾਫ਼ੀ ਯੂਨੀਕ ਮੈਥੋਂ ਸੱਚੇ ਪਾਤਿਸ਼ਾਹ ਨੇ ਸੇਵਾ ਕਰਾਈ ਹੈ। ਮੈਂ ਉਪਰਾਲਾ ਕੀਤਾ ਹੈ ਸਿੱਧ ਕਰਨ ਦਾ।

*ਪੰਚ ਰਾਗਨੀ ਸੰਗਿ ਉਚਰਹੀ ॥*

ਨਾਲ ਪੰਜ ਰਾਗਨੀਆਂ ਕਹੀਆਂ ਗਈਆਂ ਹਨ।

*ਪ੍ਰਥਮ ਭੈਰਵੀ ਬਿਲਾਵਲੀ ॥*

ਪਹਿਲੀ ਭੈਰਵੀ ਤੇ ਬਿਲਾਵਲੀ ਹੈ।

*ਪੁੰਨਿਆਕੀ ਗਾਵਹਿ ਬੰਗਲੀ ॥*

ਪੁੰਨਿਆ ਅਤੇ ਇਸ ਪ੍ਰਕਾਰ ਜਿਹੜੀ ਬੰਗਲੀ ਇਹ ਗਾਉਂਦੀਆਂ ਹਨ।

*ਪੁਨਿ ਅਸਲੇਖੀ ਕੀ ਭਈ ਬਾਰੀ ॥*

ਫੇਰ ਭਾਈ ਅਸਲੇਖੀ ਦੀ ਵਾਰੀ ਹੈ।

*ਏ ਭੈਰਉ ਕੀ ਪਾਚਉ ਨਾਰੀ ॥*

ਇਹ ਭੈਰਉ ਰਾਗ ਦੀਆਂ ਵਿਦਵਾਨਾਂ ਮੁਤਾਬਿਕ ਜਿਹੜੇ ਰਾਗ ਦੇ ਜਾਣਕਾਰ ਗੁਰਮੁਖ ਹਨ ਉਹਨਾਂ ਦੇ ਮੁਤਾਬਿਕ ਭੈਰਉ ਰਾਗ ਦੀਆਂ ਇਹ ਪੰਜ ਇਸਤਰੀਆਂ ਹਨ।

*ਪੰਚਮ ਹਰਖ ਦਿਸਾਖ ਸੁਨਾਵਹਿ ॥*

ਇਹ ਪੰਚਮ ਅਤੇ ਇਸੇ ਪ੍ਰਕਾਰ ਖੁਸ਼ੀ ਦੇ ਸਹਿਤ ਜਿਹੜਾ ਕਹਿੰਦੇ ਹਨ।

*ਬੰਗਾਲਮ ਮਧੁ ਮਾਧਵ ਗਾਵਹਿ ॥ ੧ ॥*

ਇਹ ਬੰਗਾਲਮ ਮਧੁ ਮਾਧਵ

*ਲਲਤ ਬਿਲਾਵਲ ਗਾਵਹੀ*

ਲਲਤ ਤੇ ਬਿਲਾਵਲ ਇਹ ਵੀ ਗਾਉਂਦੇ ਹਨ।

*ਅਪੁਨੀ ਅਪੁਨੀ ਭਾਂਤਿ ॥*

ਆਪਣੇ ਆਪਣੇ ਢੰਗ ਦੇ ਨਾਲ, ਕਿਸਮ ਦੇ ਨਾਲ।

*ਅਸਟ ਪੁਤ੍ਰ ਭੈਰਵ ਕੇ*

ਇਹ ਅੱਠ ਪੁੱਤਰ ਭੈਰਵ ਰਾਗਾਂ ਦੇ ਕਹੇ ਹਨ।

*ਗਾਵਹਿ ਗਾਇਨ ਪਾਤ੍ਰ ॥ ੧ ॥*

ਇਹ ਗਾਉਣ ਵਾਲੇ ਪਾਤਰ ਬਣ ਕੇ ਗਾਣਾ ਕਰੀਏ।

*ਦੁਤੀਆ ਮਾਲਕਉਸਕ ਆਲਾਪਹਿ ॥*

ਇਹ ਦੁਤੀਆ ਮਾਲਕਉਸਕ ਰਾਗ ਕਿਹਾ ਜਾਂਦਾ ਹੈ।

*ਸੰਗਿ ਰਾਗਨੀ ਪਾਚਉ ਥਾਪਹਿ ॥*

ਅਤੇ ਇਹਦੇ ਨਾਲ ਪੰਜ ਰਾਗਨੀਆਂ ਲੱਗੀਆਂ ਹਨ। ਕਿਹੜੀ ਕਿਹੜੀ ?

*ਗੌਂਡਕਰੀ ਅਰੁ ਦੇਵਗੰਧਾਰੀ ॥*

ਗੌਂਡਕਰੀ ਅਤੇ ਦੇਵ ਗੰਧਾਰੀ।

*ਗੰਧਾਰੀ ਸੀਹੁਤੀ ਉਚਾਰੀ ॥*

ਤੀਜੀ ਹੈ ਗੰਧਾਰੀ। ਚੌਥੀ ਹੁਤੀ ਇਹ ਬੋਲੀਆਂ ਜਾਂਦੀਆਂ ਹਨ।

*ਧਨਾਸਰੀ ਏ ਪਾਚਉ ਗਾਈ ॥*

ਪੰਜਵੀਂ ਭਾਈ ਧਨਾਸਰੀ ਇਹ ਵੀ ਗਾਉਂਦੇ ਹਨ।

*ਮਾਲ ਰਾਗ ਕਉਸਕ ਸੰਗਿ ਲਾਈ ॥*

ਮਾਲ ਰਾਗ ਕਉਸਕ ਰਾਗ ਦੇ ਨਾਲ ਇਹ ਪੰਜ ਰਾਗਨੀਆਂ ਲੱਗੀਆਂ ਹਨ।

*ਮਾਰੂ ਮਸਤਅੰਗ ਮੇਵਾਰਾ ॥*

ਮਾਰੂ ਮਸਤ ਅੰਗ ਤੇ ਮੇਵਾਰਾ।

*ਪ੍ਰਬਲਚੰਡ ਕਉਸਕ ਉਭਾਰਾ ॥*

ਪ੍ਰਬਲਚੰਡ ਚੌਥਾ ਕਉਸਕ ਉਭਾਰਾ ਉਪਰੰਤ

*ਖਉਖਟ ਅਉ ਭਉਰਾਨਦ ਗਾਏ ॥*

ਖਉਖਟ ਅਤੇ ਭਉਰਾਨਦ ਗਾਏ ਜਾਂਦੇ ਹਨ।

*ਅਸਟ ਮਾਲਕਉਸਕ ਸੰਗਿ ਲਾਏ ॥ ੧ ॥*

ਅੱਠੇ ਦੇ ਅੱਠੇ ਪੁੱਤਰ ਮਾਲਕਉਸਕ ਨਾਲ ਲੱਗੇ ਹਨ।

*ਪੁਨਿ ਆਇਅਉ ਹਿੰਡੋਲੁ*

ਫਿਰ ਹਿੰਡੋਲੁ ਰਾਗ ਆਉਂਦਾ ਹੈ।

*ਪੰਚ ਨਾਰਿ ਸੰਗਿ ਅਸਟ ਸੁਤ ॥*

ਸੋ ਪੰਜ ਇਹਦੀਆਂ ਇਸਤਰੀਆਂ ਹਨ ਤੇ ਅੱਠ ਪੁੱਤਰ ਹਨ।

*ਉਠਹਿ ਤਾਨ ਕਲੋਲ*

ਸੋ ਜਿਹੜਾ ਵੀ ਗੁਰਮੁਖ ਪਿਆਰਾ ਇਹਨੂੰ ਗਾਉਂਦਾ ਹੈ ਉਹਦੇ ਅੰਦਰ ਕਲੋਲ ਪੈਦਾ ਹੁੰਦੀ ਹੈ, ਤਾਨ ਸੰਗੀਤ ਪੈਦਾ ਹੁੰਦਾ ਹੈ।

*ਗਾਇਨ ਤਾਰ ਮਿਲਾਵਹੀ ॥ ੧ ॥*

ਜਿਹੜੇ ਗੁਰਮੁਖ ਪਿਆਰੇ ਤਾਰ ਮਿਲਾਵਹੀ ਕਰਕੇ ਗਾਉਂਦੇ ਹਨ ਸੁਰ ਦੇ ਨਾਲ।

*ਤੇਲੰਗੀ ਦੇਵਕਰੀ ਆਈ ॥*

ਤੇਲੰਗੀ ਤੇ ਦੇਵਕਰੀ ਆਈਆਂ ਹਨ।

*ਬਸੰਤੀ ਸੰਦੂਰ ਸੁਹਾਈ ॥*

ਬਸੰਤੀ ਤੇ ਸੰਦੂਰ ਇਹ ਸੋਭਾ ਦੇਂਦੀਆਂ ਹਨ।

*ਸਰਸ ਅਹੀਰੀ ਲੈ ਭਾਰਜਾ ॥*

ਸਰਸ ਅਹੀਰੀ ਅਥਵਾ ਇਹ ਇਸਤਰੀਆਂ ਹਨ। ਭਾਰਜਾ ਇਸਤਰੀ ਇਹ ਲੈਣਾ ਕਰੋ।

*ਸੰਗਿ ਲਾਈ ਪਾਂਚਉ ਆਰਜਾ ॥*

ਤੇ ਨਾਲ ਪਾਂਚਉ ਇਸਤਰੀਆਂ ਲਾਉਣੀਆਂ ਕੀਤੀਆਂ ਹਨ।

*ਸੁਰਮਾਨੰਦ ਭਾਸਕਰ ਆਏ॥*

ਅਤੇ ਪੁੱਤਰਾਂ ਦਾ ਵੇਰਵਾ ਸੁਰਮਾਨੰਦ ਭਾਸਕਰ ਆਏ ਹਨ।

*ਚੰਦ੍ਰਬਿੰਬ ਮੰਗਲਨ ਸੁਹਾਏ॥*

ਚੰਦ੍ਰ ਬਿੰਬ ਤੇ ਮੰਗਲਨ ਸੋਭਾ ਦੇਂਦੇ ਹਨ ਭਾਈ।

*ਸਰਸਬਾਨ ਅਉ ਆਹਿ ਬਿਨੋਦਾ ॥*

ਸੋ ਇਸੇ ਪ੍ਰਕਾਰ ਸਰਸਬਾਨ ਤੇ ਬਿਨੋਦਾ ਆਉਂਦੇ ਹਨ ਕਹੇ ਜਾਂਦੇ ਹਨ

*ਗਾਵਹਿ ਸਰਸ ਬਸੰਤ ਕਮੋਦਾ ॥*

ਸਹਿਜ ਭਾਵ ਨਾਲ ਬਸੰਤ ਕਮੋਦਾ ਗਾਉ।

*ਅਸਟ ਪੁਤ੍ਰ ਮੈ ਕਹੇ ਸਵਾਰੀ ॥*

ਇਹ ਅੱਠ ਪੁੱਤਰ ਮੈਂ ਸਵਾਰ ਕੇ ਕਹੇ ਹਨ।

*ਪੁਨਿ ਆਈ ਦੀਪਕ ਕੀ ਬਾਰੀ ॥ ੧ ॥*

ਫੇਰ ਦੀਪਕ ਰਾਗ ਦੀ ਵਾਰੀ ਆਉਂਦੀ ਹੈ।

*ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥*

ਕਛੇਲੀ ਪਟਮੰਜਰੀ ਤੇ ਟੋਡੀ ਦਾ ਅਲਾਪ ਕੀਤਾ ਹੈ।

*ਕਾਮੋਦੀ ਅਉ ਗੂਜਰੀ*

ਕਾਮੋਦੀ ਅਤੇ ਗੂਜਰੀ

*ਸੰਗਿ ਦੀਪਕ ਕੇ ਥਾਪਿ ॥ ੧ ॥*

ਇਹ ਦੀਪਕ ਨਾਲ ਲਾਉਣੀਆਂ ਕੀਤੀਆਂ ਹਨ।

*ਕਾਲੰਕਾ ਕੁੰਤਲ ਅਉ ਰਾਮਾ ॥*

ਇਕ ਕਾਲੰਕਾ ਦੂਜੀ ਕੁੰਤਲ ਤੀਜੀ ਰਾਮਾ

*ਕਮਲਕੁਸਮ ਚੰਪਕ ਕੇ ਨਾਮਾ ॥*

ਕਮਲ ਕੁਸਮ ਚੰਪਕ ਇਹ ਨਾਮਾ ਇਹ ਹੋ ਗਿਆ ਇਹ ਸਾਰੇ ਪੁੱਤਰ ਹਨ।

*ਗਉਰਾ ਅਉ ਕਾਨਰਾ ਕਲ੍ਯਾਨਾ ॥*

ਗਉਰਾ, ਕਾਨਰਾ ਤੇ ਕਲ੍ਯਾਨਾ

*ਅਸਟ ਪੁਤ੍ਰ ਦੀਪਕ ਕੇ ਜਾਨਾ ॥ ੧ ॥*

ਤੇ ਅੱਠ ਪੁੱਤਰ ਦੀਪਕ ਰਾਗ ਦੇ ਜਾਣੇ ਜਾਂਦੇ ਹਨ।

*ਸਭ ਮਿਲਿ ਸਿਰੀਰਾਗ ਵੈ ਗਾਵਹਿ ॥*

ਸਾਰੇ ਜਣੇ ਮਿਲ ਕੇ ਸਿਰੀਰਾਗ ਨੂੰ ਗਾਂਦੇ ਹਨ।

*ਪਾਂਚਉ ਸੰਗਿ ਬਰੰਗਨ ਲਾਵਹਿ ॥*

ਇਹਨਾਂ ਦੇ ਨਾਲ ਜਿਹੜੀਆਂ ਪੰਜ ਸ੍ਰੇਸ਼ਟ ਇਸਤਰੀਆਂ ਲੱਗੀਆਂ ਹਨ, ਰਾਗਾਂ ਮੁਤਾਬਿਕ ਕਿਹੜੀ ਕਿਹੜੀ?

*ਬੈਰਾਰੀ ਕਰਨਾਟੀ ਧਰੀ ॥*

ਬੈਰਾਰੀ ਤੇ ਕਰਨਾਟੀ ਇਹ ਧਰੀਆਂ ਟਿਕਾਈਆਂ ਹਨ।

*ਗਵਰੀ ਗਾਵਹਿ ਆਸਾਵਰੀ ॥*

ਸੋ ਇਸੇ ਪ੍ਰਕਾਰ ਗਵਰੀ ਤੇ ਆਸਾਵਰੀ ਰਾਗਨੀਆਂ ਗਾਉਂਦੇ ਹਨ।

*ਤਿਹ ਪਾਛੈ ਸਿੰਧਵੀ ਅਲਾਪੀ ॥*

ਇਹਨਾਂ ਤੋਂ ਪਿਛੇ ਸਿੰਧਵੀ ਗਾਈ ਜਾਂਦੀ ਹੈ।

*ਸਿਰੀਰਾਗ ਸਿਉ ਪਾਂਚਉ ਥਾਪੀ ॥ ੧ ॥*

ਸਿਰੀਰਾਗ ਦੇ ਨਾਲ ਇਹ ਪਾਂਚਉ ਟਿਕਾਉਣੀਆਂ ਕੀਤੀਆਂ ਹਨ।

*ਸਾਲੂ ਸਾਰਗ ਸਾਗਰਾ*

ਸਾਲੂ ਸਾਰਗ ਤੇ ਸਾਗਰਾ

*ਅਉਰ ਗੋਂਡ ਗੰਭੀਰ ॥*

ਗੋਂਡ ਤੇ ਗੰਭੀਰ

*ਅਸਟ ਪੁਤ੍ਰ ਸ੍ਰੀਰਾਗ ਕੇ*

ਇਹ ਅੱਠ ਪੁੱਤਰ ਸ੍ਰੀਰਾਗ ਦੇ ਹਨ।

*ਗੁੰਡ ਕੁੰਭ ਹਮੀਰ ॥ ੧ ॥*

ਗੁੰਡ ਕੁੰਭ ਤੇ ਹਮੀਰ ਇਹ ਜਾਣਨਾ ਕਰੋ।

*ਖਸਟਮ ਮੇਘ ਰਾਗ ਵੈ ਗਾਵਹਿ ॥*

ਛੇਵਾਂ ਰਾਗ ਮੇਘ ਰਾਗ ਨੂੰ ਬੋਲਦੇ ਹਨ।

*ਪਾਂਚਉ ਸੰਗਿ ਬਰੰਗਨ ਲਾਵਹਿ ॥*

ਜਿਹੜੀਆਂ ਪੰਜ ਇਸਤਰੀਆਂ ਲਾਈਆਂ ਗਈਆਂ ਹਨ। ਕਿਹੜੀਆਂ ਕਿਹੜੀਆਂ?



*ਸੋਰਠਿ ਗੌਂਡ ਮਲਾਰੀ ਧੁਨੀ ॥*

ਸੋਰਠਿ ਵੀ ਰਾਗਨੀ ਹੈ, ਗੌਂਡ ਵੀ ਰਾਗਨੀ ਹੈ, ਮਲਾਰੀ ਵੀ ਰਾਗਨੀ ਹੈ। ਸੋਰਠਿ ਗੌਂਡ ਮਲਾਰੀ ਦੀ ਧੁਨੀ ਹੈ।

*ਪੁਨਿ ਗਾਵਹਿ ਆਸਾ ਗੁਨ ਗੁਨੀ ॥*

ਜਿਹੜੇ ਗੁਣੀ ਲੋਕ ਹਨ ਇਸ ਪ੍ਰਕਾਰ ਗਾਉਂਦੇ ਹਨ।

*ਊਚੈ ਸੁਰਿ ਸੂਹਉ ਪੁਨਿ ਕੀਨੀ ॥*

ਉੱਚੇ ਸੁਰਿ ਦੇ ਨਾਲ ਸੂਹੀ ਰਾਗਨੀ ਕਹੀ ਜਾਂਦੀ ਹੈ।

*ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥*

ਮੇਘ ਰਾਗ ਦੇ ਨਾਲ ਪਾਂਚਉ ਜਾਗਨਾ ਕਰੋ ਭਾਈ।

*ਬੈਰਾਧਰ ਗਜਧਰ ਕੇਦਾਰਾ ॥*

ਬੈਰਾਧਰ ਗਜਧਰ ਤੇ ਕੇਦਾਰਾ

*ਜਬਲੀਧਰ ਨਟ ਅਉ ਜਲਧਾਰਾ ॥*

ਜਬਲੀਧਰ ਨਟ ਤੇ ਜਲਧਾਰਾ

*ਪੁਨਿ ਗਾਵਹਿ ਸੰਕਰ ਅਉ ਸਿਆਮਾ ॥*

ਫਿਰ ਸੰਕਰ ਤੇ ਸਿਆਮਾ ਇਹ ਵੀ ਗਾਏ ਜਾਂਦੇ ਹਨ।

*ਮੇਘ ਰਾਗ ਪੁਤ੍ਰਨ ਕੇ ਨਾਮਾ ॥ ੧ ॥*

ਇਹ ਮੇਘ ਰਾਗ ਦੇ ਪੁੱਤਰਾਂ ਦੇ ਨਾਮ ਹਨ-

*ਖਸਟ ਰਾਗ ਉਨਿ ਗਾਏ*

ਛੇ ਰਾਗ ਜਿਹੜੇ ਹਨ ਇਹ ਭੈਰਵੀ ਵਾਲੇ ਵਿਦਵਾਨਾਂ ਦੇ ਗਾਏ ਹਨ।

*ਸੰਗਿ ਰਾਗਨੀ ਤੀਸ ॥*

ਇਹ ਛੇ ਰਾਗਾਂ ਦੇ ਨਾਲ ਤੀਹ ਰਾਗਨੀਆਂ ਹਨ।

*ਸਭੈ ਪੁਤ੍ਰ ਰਾਗੰਨ ਕੇ*

ਬਾਕੀ ਸਾਰੇ ਰਾਗਾਂ ਦੇ ਪੁੱਤਰ ਹਨ। ਕਿਹੜੇ ਕਿਹੜੇ ?

*ਅਠਾਰਹ ਦਸ ਬੀਸ ॥ ੧ ॥ ੧ ॥*

ਅਠਾਰਹ ਜਮ੍ਹਾਂ ਦਸ ਤੇ ਜਮ੍ਹਾਂ ਵੀਹ। ਹੋਏ ਕੁਲ 48। ਨਾਲ ਗੁਰਮੁਖ ਪਿਆਰਿਉ ਇਹ ਲੱਗੇ ਛੇ ਰਾਗ ਤੇ 30 ਰਾਗ ਹਨ, ਇਹਨਾਂ ਦੀ ਕੁਲ ਗਿਣਤੀ 84 ਬਣਦੀ ਹੈ। ਜਿਹੜੇ ਸੰਪਰਦਾਈ ਲੋਕ ਹਨ ਉਹ ਵੀ ਵਿਚਾਰ ਦੇਂਦੇ ਹਨ ਕਿ ਜਿਹੜਾ ਗੁਰਮੁਖ ਪਿਆਰਾ ਇਹ ਪਾਠ ਕਰਦਾ ਹੈ ਉਸਦੀ ਚੁਰਾਸੀ ਕੱਟੀ ਜਾਂਦੀ ਹੈ।

# ਰਾਗਮਾਲਾ ਗੁਰਬਾਣੀ ਹੈ

*੧ੴ ਸਤਿਗੁਰ ਪ੍ਰਸਾਦਿ॥*

ਸ਼ਰਧਾ ਹਰ ਧਰਮ ਦੀ ਨੀਂਹ ਹੈ। ਸ਼ਰਧਾ ਤੋਂ ਹੀਣਾ ਮਨੁੱਖ ਕਿਸੇ ਵੀ ਨਿਸ਼ਾਨੇ ਦੀ ਪ੍ਰਾਪਤੀ ਨਹੀਂ ਕਰ ਸਕਦਾ। ਜਿਵੇਂ ਮੁਸਲਮਾਨ ਧਰਮ ਵਿਚ ਇਹ ਪਰਪੱਕ ਵਿਸ਼ਵਾਸ ਹੈ ਕਿ ਕਿਆਮਤ ਵਾਲੇ ਦਿਨ ਜਾਂ ਕਿਆਮਤ ਦੇ ਸਮੇਂ ਕਬਰਾਂ ਵਿਚੋਂ ਮੁਸਲਮਾਨ ਉੱਠਣਗੇ ਅਤੇ ਮੁਹੰਮਦ ਸਾਹਿਬ ਉਹਨਾਂ ਦੇ ਕਰਮਾਂ ਅਨੁਸਾਰ ਸਿਫ਼ਾਰਸ਼ ਕਰਨਗੇ। ਜਿਵੇਂ ਈਸਾਈ ਵੀਰਾਂ ਦਾ ਵਿਸ਼ਵਾਸ ਹੈ ਕਿ ਸੂਲੀ ਚੜ੍ਹਨ ਤੋਂ ਤੀਸਰੇ ਦਿਨ ਈਸਾ ਜੀ ਕਬਰ ਵਿਚੋਂ ਉੱਠੇ। ਇਸੇ ਤਰ੍ਹਾਂ ਹਰ ਗੁਰਸਿੱਖ ਦੇ ਮਨ ਵਿਚ ਵਿਸ਼ਵਾਸ ਹੈ ਕਿ ਗੁਰੂ ਕੀ ਬਾਣੀ ਉਹਨਾਂ ਲਈ ਕਲਿਆਣਕਾਰੀ ਹੈ ਅਤੇ ਗੁਰੂ ਕੀ ਬਾਣੀ ਦਾ ਇਕ ਇਕ ਅੱਖਰ ਉਹਨਾਂ ਲਈ ਲੋਕ ਅਤੇ ਪਰਲੋਕ ਵਿਚ ਸਹਾਇਤਾ ਕਰਦਾ ਹੈ। ਇਸ ਕਰਕੇ ਇਹ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਗੁਰੂ ਕੀ ਬਾਣੀ ਨੂੰ ਸਤਿ ਸਤਿ ਕਰ ਕੇ ਮੰਨੀਏ। ਜਿਵੇਂ ਸਤਿਗੁਰੂ ਜੀ ਦਾ ਫੁਰਮਾਨ ਹੈ :-

੧. *'ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥'*

(ਗਉੜੀ ਕੀ ਵਾਰ ਮਹਲਾ ੪, ਅੰਗ - ੩੦੪)

੨. *'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥'*

(ਗਉੜੀ ਕੀ ਵਾਰ ਮਹਲਾ ੪, ਅੰਗ - ੩੦੮)

੩. *'ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥'*

(ਗਉੜੀ ਕੀ ਵਾਰ ਮਹਲਾ ੪, ਅੰਗ - ੩੦੪)

੪. *'ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ॥'*

(ਸਾਰਗ ਮਹਲਾ ੫, ਅੰਗ - ੧੨੦੮)

੫. *'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ ੪੦॥'*

(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ-੯੩੫)

੬.'ਤ੍ਰਿਭਵਣ ਸੂਝੈ ਆਪੁ ਗਵਾਵੈ॥ ਬਾਣੀ ਬੂਝੈ ਸਚਿ ਸਮਾਵੈ॥
ਸਬਦੁ ਵੀਚਾਰੇ ਏਕ ਲਿਵ ਤਾਰਾ॥ ਨਾਨਕ ਧੰਨੁ ਸਵਾਰਣਹਾਰਾ॥'

(ਆਸਾ ਮਹਲਾ ੧, ਅੰਗ ੪੧੨)

੭.'ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ੪॥'

(ਆਸਾ ਮਹਲਾ ੪, ਅੰਗ-੪੪੨)

ਗੁਰਮੁਖ ਬਣਨ ਲਈ ਜਿਥੇ ਬਾਣੀ ਦੀ ਵਿਚਾਰ ਕਰਨੀ ਅਤਿ ਜ਼ਰੂਰੀ ਹੈ, ਉਥੇ ਧੁਰ ਕੀ ਬਾਣੀ ਸਤਿ ਸਰੂਪ ਕਰਕੇ ਮੰਨਣੀ ਪਵੇਗੀ। ਸਤਿਗੁਰੂ ਮਹਾਰਾਜ ਨੇ ਤਾਂ ਧੁਰ ਕੀ ਬਾਣੀ, ਖਸਮ ਕੀ ਬਾਣੀ, ਮਹਾਂਪੁਰਖਾਂ ਦੀ ਬਾਣੀ ਕਹਿ ਕੇ ਵੱਧ ਤੋਂ ਵੱਧ ਉਪਮਾਵਾਂ ਦਿੱਤੀਆਂ ਹਨ। ਪਰ ਅਫ਼ਸੋਸ ਹੈ ਕਿ ਇਹ ਵਿਚਾਰ ਸਾਡੇ ਅੰਦਰ ਨਹੀਂ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ:

'ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ
ਓਨਿ ਲਾਹਾ ਮੂਲੁ ਸਭੁ ਗਵਾਇਆ॥'

(ਗਉੜੀ ਕੀ ਵਾਰ ਮਹਲਾ ੪, ਅੰਗ -੩੦੪)

ਗੁਰੂ ਸਾਹਿਬ ਜੀ ਗੋਇੰਦਵਾਲ ਦੇ ਨੰਬਰਦਾਰਾਂ ਨੂੰ ਕਹਿੰਦੇ ਹਨ ਕਿ ਹੇ ਨੰਬਰਦਾਰੋ! ਜੋ ਆਪਣੇ ਗੁਰੂ 'ਤੇ ਨੁਕਤਾਚੀਨੀ ਕਰਦਾ ਹੈ ਤੇ ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ, ਉਸ ਨੇ ਆਪਣਾ ਲਾਭ ਅਤੇ ਮੂਲ ਸਭ ਗਵਾ ਲਿਆ ਹੈ।

ਪਤਾ ਨਹੀਂ ਕੀ ਕਾਰਨ ਹੈ ਕਿ ਗੁਰੂ ਕੀ ਮੱਤ ਨੂੰ ਧਾਰਨ ਦੀ ਬਜਾਇ, ਗੁਰੂ ਦੇ ਬਚਨਾਂ ਨੂੰ ਸਤਿ ਕਰ ਕੇ ਮੰਨਣ ਦੀ ਥਾਂ ਅਸੀਂ ਆਪਣੇ ਗੁਰੂ 'ਤੇ ਦੋਸ਼ ਆਰੋਪਣ ਲੱਗ ਪਏ ਹਾਂ। ਅਭੁੱਲ ਗੁਰੂ ਨੂੰ ਭੁੱਲਣਹਾਰ ਮਨੁੱਖਾਂ ਨੇ ਭੁੱਲੜ ਕਹਿਣ ਤੋਂ ਵੀ ਸੰਕੋਚ ਨਹੀਂ ਕੀਤਾ। ਸਤਿਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜੀ ਦੇ 'ਦੱਖਣੀ ਓਅੰਕਾਰ' ਬਾਣੀ ਵਿਚ ਬਚਨ ਹਨ :

'ਗੁਰਿ ਕਹਿਆ ਸਾ ਕਾਰ ਕਮਾਵਹੁ॥ '

(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ-੯੩੩)

ਜੋ ਗੁਰੂ ਨੇ ਕਿਹਾ ਹੈ, ਉਸ ਨੂੰ ਕਮਾਉਣਾ ਹੈ, ਭਾਵ ਚੱਲਣਾ ਹੈ। ਗੁਰੂ ਸਾਹਿਬ ਮਹਾਨ ਹਨ, ਉਹਨਾਂ 'ਤੇ ਕਿੰਤੂ ਨਹੀਂ ਕਰਨਾ, ਸਗੋਂ ਇਸ ਗੱਲ 'ਤੇ ਪਹਿਰਾ ਦੇਣਾ ਹੈ :-

*'ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥'*

(ਆਸਾ ਦੀ ਵਾਰ ਮਹਲਾ ੧, ਅੰਗ - ੪੬੫)

ਗੁਰਾਂ ਦੇ ਵਿਚਾਰਾਂ ਦੁਆਰਾ ਜਿਸ ਪੁਰਸ਼ ਨੇ ਸਿੱਖੀ ਧਾਰਨੀ ਸਿੱਖੀ ਹੈ, ਉਹ ਅਸਲ ਸਿੱਖ ਹੈ ਅਤੇ ਉਹ ਮਨੁੱਖ ਸਤਿਗੁਰੂ ਜੀ, ਅਥਵਾ: - ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਕਰ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

ਅਸੀਂ ਇਹ ਭੁੱਲ ਜਾਂਦੇ ਹਾਂ ਕਿ ਸਤਿਗੁਰੂ ਹਰਿ ਰਾਇ ਸਾਹਿਬ ਮਹਾਰਾਜ ਦੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਜੀ ਜਿਨ੍ਹਾਂ ਨੂੰ ਗੁਰਦੇਵ ਨੇ ਇਹ ਬਚਨ ਕਹਿ ਕੇ ਭੇਜਿਆ :

*੧.'ਚੌਪਈ॥ ਤਵ ਰਸਨਾ ਪਰ ਕਰ ਹੈਂ ਬਾਸਾ।*
*ਜੋ ਤਿਸ ਤੇ ਹੋਇ ਬਾਕ ਪ੍ਰਕਾਸ਼ਾ।*
*ਕਬਹੁਂ ਅੰਨਥਾ ਹੋਇ ਸੁ ਨਾਂਹੀ।*
*ਸਫਲਹਿ ਤਤਛਿਨ ਬਾਦ ਨ ਜਾਹੀ॥ ੨॥'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ-੩੬੮੨)

*੨. 'ਤੀਨ ਲੋਕ ਮਹਿਂ ਆਇਸੁ ਜਿਮ ਕਹਿ।*
*ਸੁਰ ਨਰ ਨਾਗ ਸੁਨਤਿ ਹੀ ਹਿਤ ਲਹਿਂ।*
*ਤਤਛਿਨ ਕਰਹਿਂ ਤਿਸੀ ਬਿਧਿ ਸਾਰੇ।*
*ਤੋਹਿ ਬਾਕ ਨਹਿਂ ਕੋ ਹਟਕਾਰੇ॥ ੧੪॥'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ-੯, ਅੰਸੂ-੩੭, ਪੰਨਾ-੩੬੮੩)

ਇਸ ਤਰ੍ਹਾਂ ਦੇ ਵਰ ਦੇ ਕੇ ਦਿੱਲੀ ਔਰੰਗਜ਼ੇਬ ਦੇ ਕੋਲ ਭੇਜਿਆ ਤਾਂਕਿ ਉਹ ਗੁਰਮਤਿ ਦੇ ਮਹਾਨ ਸਿਧਾਂਤਾਂ ਨੂੰ ਸਮਝਾ ਕੇ ਗੁਰੂ ਘਰ ਦੀ ਵਡਿਆਈ ਤੋਂ ਔਰੰਗਜ਼ੇਬ ਨੂੰ ਜਾਣੂ ਕਰਵਾਉਣ ਅਤੇ ਅਜਿਹਾ ਹੋਇਆ ਵੀ। ਜਿਸ ਤਰ੍ਹਾਂ ਗਊ ਮਰੀ ਨੂੰ ਜਵਾਇਆ, ਗੜੇ ਬੰਦ ਕੀਤੇ, ਖਾਣੇ ਤੋਂ ਫੁੱਲ ਬਣਾਏ, ਜ਼ਹਿਰੀਲੀ ਪੁਸ਼ਾਕ ਪਹਿਨਣ 'ਤੇ ਸਰੀਰ ਨੂੰ ਕੋਈ ਖੇਦ ਨਾ ਪਹੁੰਚਣਾ, ਦੋ ਚੰਦਰਮਾ ਦਿਖਾਉਣੇ, ਤੋਸ਼ੇਖਾਨੇ ਦੀ ਗਿਣਤੀ ਕਰਨੀ, ਦਿਨੇ ਤਾਰੇ ਵਿਖਾਉਣੇ, ਬੱਦਲਾਂ ਨੇ ਛਾਂ ਕਰਨੀ, ਸੁਪਨਾ ਸੁਣਾਉਣਾ, ਖਾਧਾ ਹੋਇਆ ਦੱਸਣਾ, ਠੰਢੀ ਹਵਾ ਚਲਾਉਣੀ, ਦਰਵਾਜ਼ਿਆਂ ਦੇ ਜਿੰਦਰੇ ਖੋਲ੍ਹਣੇ, ਧਰਤੀ ਨੂੰ ਉੱਚਿਆਂ ਕਰਨਾ, ਕੁਹਾਰਾਂ ਤੋਂ ਬਿਨਾਂ ਪਾਲਕੀ ਨੂੰ ਚਲਾਉਣਾ ਇਤਿਆਦਿ, ਬੇਅੰਤ ਕਰਾਮਾਤਾਂ ਵਿਖਾਉਣ ਤੋਂ ਬਾਅਦ 'ਮਿਟੀ ਮੁਸਲਮਾਨ ਕੀ' ਦੀ ਥਾਂ 'ਤੇ 'ਮਿਟੀ ਬੇਈਮਾਨ ਕੀ' ਕਹਿ ਕੇ ਬਾਦਸ਼ਾਹ ਦੀ ਖ਼ੁਸ਼ਾਮਦ ਕੀਤੀ ਅਤੇ ਰੱਬੀ ਬਾਣੀ ਦੇ ਇਹ ਦੋ ਅੱਖਰ ਬਦਲਣ ਕਰਕੇ ਸਤਿਗੁਰੂ ਮਹਾਰਾਜ ਦੀ ਨਰਾਜ਼ਗੀ ਦੇ ਪਾਤਰ ਬਣੇ। ਜਿਸ ਸਤਿਗੁਰੂ ਜੀ ਨੇ ਏਨੇ ਬਖ਼ਸ਼ਿਸ਼ਾਂ ਭਰੇ ਬਚਨ ਦੇ ਕੇ ਤੋਰਿਆ

ਸੀ, ਉਹਨਾਂ ਨੇ ਹੀ ਕਹਿ ਦਿੱਤਾ ਕਿ ਉਹ ਸਾਡੇ ਮੱਥੇ ਨਾ ਲੱਗੇ, ਜਿਸ ਪਾਸੇ ਨੂੰ ਮੂੰਹ ਹੈ, ਉਧਰ ਹੀ ਚਲਾ ਜਾਏ। ਜਿਵੇਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਸਤਿਗੁਰੂ ਮਹਾਰਾਜ ਜੀ ਦੇ ਬਚਨਾਂ ਦਾ ਹਵਾਲਾ ਦਿੱਤਾ ਹੈ :-

*'ਇਮ ਸੁਨਿ ਸ੍ਰੀ ਸਤਿਗੁਰ ਹਰਿ ਰਾਇ।*
*ਸੁਤ ਦਿਸ਼ਿ ਤੇ ਕੁਛ ਰਿਸ ਮਨ ਲਜਾਇ।*
*ਗੁਰਤਾ ਉਚਿਤ ਨਹੀਂ ਸ਼ੁਭ ਲਹਜੋ।*
*ਭਯੋ ਨਲਾਇਕ ਧੀਰ ਨ ਰਹਜੋ॥ ੯॥*
*ਤੁਰਕੇਸ਼ੁਰ ਕੋ ਰਾਖਜੋ ਮਾਨ।*
*ਸ਼ਬਦ ਬਿਪਰਜੈ ਕੀਨਿ ਬਖਾਨਿ।*
*ਪਹਿਲੇ ਪਾਤਿਸ਼ਾਹਿ ਕੇ ਬਾਕ।*
*ਫੇਰ ਸਕਹਿ ਕੋ ਇਨ ਮਤਿ ਰਾਂਕ॥ ੧੦॥*
*ਬਾਨ ਅਮੋਘ ਤਜੈ ਧਨੁ ਧਾਰੀ।*
*ਜਿਮ ਤਿਸ ਕੋ ਨ ਸਕਹਿ ਕਿਮ ਟਾਰੀ।*
*ਬ੍ਰਹਮ ਅਸਤ੍ਰ ਜਿਮ ਸਫਲ ਸਦਾਈ।*
*ਜਿਨ ਮਹਿਂ ਪੂਰਨ ਸ਼ਕਤਿ ਮਹਾਂਈ॥ ੧੧॥*
*ਪੀਰ ਮੀਰ ਸਿਧ ਸਾਧਿਕ ਬ੍ਰਿੰਦ।*
*ਜੇ ਅਜ਼ਮਤ ਕੋ ਧਰਤਿ ਬਿਲੰਦ।*
*ਤਿਨ ਕੇ ਬਚਨ ਸਭਿਨਿ ਸਿਰ ਧਰੇ।*
*ਕੋ ਅਸ ਮੂਢ ਤਰਕ ਜੋ ਕਰੇ॥ ੧੨॥*
*ਔਚਕ ਦੰਡ ਮਿਲੈ ਤਿਸ ਤਾਂਈ।*
*ਦੁਖ ਤੇ ਦੁਖ ਪਾਵੈ ਸਭਿ ਥਾਂਈ।*
*ਚੱਕ੍ਰਵਰਤਿ ਨ੍ਰਿਪ ਜਥਾ ਦੁਹਾਈ।*
*ਨਹਿਂ ਮਾਨਹਿਂ ਜੋ ਕਰਿ ਦੁਸ਼ਟਾਈ॥ ੧੩॥*
*ਤਿਸ ਕੋ ਜਹਾਂ ਕਹਾਂ ਗਹਿ ਲੇਹਿਂ।*
*ਮੂਢ ਜਾਨਿ ਤਿਹ ਸੰਕਟ ਦੇਹਿਂ।'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ-੯, ਅੰਸੂ-੫੮, ਪੰਨਾ-੩੭੫੬)

ਭਾਵ ਕਿ ਗੁਰੂ ਕੇ ਬਚਨਾਂ 'ਤੇ ਸ਼ੰਕਾ ਕਰਨ ਵਾਲਾ ਭਾਵੇਂ ਕਿੰਨਾ ਵੀ ਮਹਾਨ ਵਿਅਕਤੀ

ਕਿਉਂ ਨਾ ਹੋਵੇ, ਉਹ ਗੁਰੂ ਘਰ ਵਿਚ ਪ੍ਰਵਾਨ ਨਹੀਂ। ਕਵੀ ਜੀ ਨੇ ਇਥੋਂ ਤਕ ਕਹਿ ਦਿੱਤਾ:-

*"ਇਤਿ ਮੁਖ ਕਰਿ ਇਸ ਦੇਸ਼ ਨ ਆਵਹੁ।*
*ਉਤ ਹੀ ਬਸਿ ਕਰਿ ਬੈਸ ਬਿਤਾਵਹੁ।*
*ਅਪਰਾਧੀ ਸ੍ਰੀ ਨਾਨਕ ਕੇਰ।*
*ਹਮ ਸੋਂ ਨੇਰ ਹੋਇ ਕਿਮ ਫੇਰ॥ ੩੧॥*
*ਨਿਜ ਮਨ ਤੇ ਹਮ ਤਜਾਗਨਿ ਕਰਜੋ।*
*ਗੁਰਤਾ ਪਦ ਤੇ ਸੋ ਪਰਹਰਜੋ॥"*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ-੯, ਅੰਸੂ-੫੮, ਪੰਨਾ-੩੭੫੮)

ਭਾਵ ਕਿ ਇਸ ਪਾਸੇ ਸਾਡੇ ਵੱਲ ਵੀ ਨਾ ਆਉ ਅਤੇ ਜਿਸ ਪਾਸੇ ਵੱਲ ਮੂੰਹ ਹੈ, ਉਧਰ ਨੂੰ ਚਲੇ ਜਾਣਾ ਕਰੋ। ਜੋ ਗੁਰੂ ਨਾਨਕ ਪਾਤਿਸ਼ਾਹ ਦਾ ਅਪਰਾਧੀ ਹੈ, ਉਹ ਸਾਨੂੰ ਪਰਵਾਨ ਨਹੀਂ। ਉਹ ਸਾਡੇ ਮਨੋਂ ਲਹਿ ਚੁੱਕਾ ਹੈ। ਇਸੇ ਵਿਚ ਹੀ ਭਲਾ ਹੈ ਕਿ ਉਹ ਸਾਡੇ ਮੱਥੇ ਨਾ ਲੱਗੇ।

ਹੁਣ ਅਸੀਂ ਵੇਖਣਾ ਹੈ ਕਿ ਗੁਰੂ ਕਾ ਆਪਣਾ ਸਾਹਿਬਜ਼ਾਦਾ ਇਨ੍ਹਾਂ ਦੋ ਅੱਖਰਾਂ ਦੇ ਬਦਲਣ ਕਰਕੇ ਸਤਿਗੁਰੂ ਮਹਾਰਾਜ ਦੀ ਨਰਾਜ਼ਗੀ ਦਾ ਸ਼ਿਕਾਰ ਹੋਇਆ, ਪਰ ਜਿਹੜੇ ਮਨੁੱਖ ਇਹ ਕਹਿੰਦੇ ਹਨ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ, ਉਹਨਾਂ ਦਾ ਕੀ ਹਾਲ ਹੋਵੇਗਾ ? ਇਕ ਥਾਂ ਗੁਰੂ ਪੰਥ ਦੀ ਮਹਾਨ ਹਸਤੀ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

*'ਜੈਸੇ ਅਹਿਨਿਸਿ ਮਦਿ ਰਹਤ ਭਾਂਜਨ ਬਿਖੈ;*
*ਜਾਨਤ ਨ ਮਰਮੁ ਕਿਧਉ ਕਵਨ ਪ੍ਰਕਾਰੀ ਹੈ॥*
*ਜੈਸੇ ਬੇਲੀ ਭਰਿ ਭਰਿ ਬਾਂਟਿ ਦੀਜੀਅਤ ਸਭਾ;*
*ਪਾਵਤ ਨ ਭੇਦੁ ਕਛੁ ਬਿਧਿ ਨ ਬੀਚਾਰੀ ਹੈ॥*
*ਜੈਸੇ ਦਿਨ ਪ੍ਰਤਿ ਮਦੁ ਬੇਚਤ ਕਲਾਲ ਬੈਠ;*
*ਮਹਿਮਾ ਨ ਜਾਨਈ ਦਰਬ ਹਿਤਕਾਰੀ ਹੈ॥*
*ਤੈਸੇ ਗੁਰ ਸਬਦ ਕੋ ਲਿਖਿ ਪੜ੍ਹਿ ਗਾਵਤ ਹੈ;*
*ਬਿਰਲੋ ਅੰਮ੍ਰਿਤ ਰਸੁ ਪਦੁ ਹਿਤਕਾਰੀ ਹੈ॥ ੫੩੦॥'*

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਜਿਵੇਂ ਭਾਂਡੇ ਵਿਚ ਰਾਤ ਦਿਨੇ ਮਦਰਾ (ਸ਼ਰਾਬ) ਰਹਿੰਦੀ ਹੈ, ਭਾਂਡਾ ਮਦਰਾ ਦੇ ਭੇਦ ਨੂੰ ਨਹੀਂ ਜਾਣਦਾ। ਕਲਾਲ (ਸ਼ਰਾਬ ਵੇਚਣ ਵਾਲਾ) ਕੋਲ ਬੈਠਿਆਂ ਮਦਰਾ ਦੀ ਮਸਤੀ ਨੂੰ ਨਹੀਂ ਜਾਣਦਾ, ਕਿਉਂਕਿ ਉਹਦਾ ਧਨ ਨਾਲ ਪ੍ਰੇਮ ਹੈ, ਮਸਤੀ ਨਾਲ ਨਹੀਂ। ਇਸੇ ਪ੍ਰਕਾਰ ਗੁਰ-ਸ਼ਬਦ ਨੂੰ ਜੋ ਲਿਖਾਰੀ ਲਿਖਦੇ ਹਨ, ਪਾਠੀ ਪੜ੍ਹਦੇ ਹਨ, ਰਾਗੀ ਗਾਉਂਦੇ ਹਨ, ਉਹਨਾਂ ਵਿਚੋਂ ਬਹੁਤੇ ਕੇਵਲ ਧਨ ਵਾਸਤੇ ਹੀ ਇਹ ਕੁਝ ਕਰਦੇ ਹਨ, ਉਹ ਪ੍ਰੇਮ (ਅੰਮ੍ਰਿਤ ਪਦਵੀ)

ਦੇ ਅਧਿਕਾਰੀ ਕਿਵੇਂ ਬਣਨ, ਕੋਈ ਵਿਰਲਾ ਭਾਗਾਂ ਵਾਲਾ ਹੀ ਇਸ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਭਾਈ ਸਾਹਿਬ ਜੀ ਅੱਗੇ ਜਾ ਕੇ ਫ਼ੁਰਮਾਉਂਦੇ ਹਨ ਕਿ ਜਿਸ ਸ਼ਬਦ ਦੁਆਰਾ ਪ੍ਰੇਮ ਰਸ ਪੀਵੀਦਾ ਹੈ, ਉਸ ਸ਼ਬਦ ਦਾ ਤੇ ਗੁਰੂ ਸਰੂਪ ਦਾ ਕੋਈ ਭੇਦ ਨਹੀਂ :-

*'ਜੈਸੇ ਫਲ ਸੈ ਬਿਰਖ, ਬਿਰਖ ਸੈ ਹੋਤ ਫਲੁ;*
*ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥*
*ਜੈਸੇ ਬਾਸੁ ਬਾਵਨ ਮੈ, ਬਾਵਨ ਹੈ ਬਾਸੁ ਬਿਖੈ;*
*ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ॥*
*ਕਾਸਟਿ ਮੈ ਅਗਨਿ, ਅਗਨਿ ਮੈ ਕਾਸਟਿ ਹੈ;*
*ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥*
*ਸਤਿਗੁਰ ਮੈ ਸਬਦੁ, ਸਬਦ ਮੈ ਸਤਿਗੁਰ ਹੈ;*
*ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ॥ ੫੩੪ ॥"*

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਜਿਸ ਪ੍ਰਕਾਰ ਫਲ ਤੋਂ ਬ੍ਰਿਛ ਪੈਦਾ ਹੁੰਦਾ ਹੈ, ਬ੍ਰਿਛ ਤੋਂ ਫਲ ਪੈਦਾ ਹੁੰਦਾ ਹੈ। ਸੁਗੰਧੀ ਚੰਦਨ ਵਿਚ ਹੈ, ਚੰਦਨ ਸੁਗੰਧੀ ਵਿਚ ਹੈ। ਇਸ ਅਸਚਰਜ ਚਰਿੱਤਰ ਦਾ ਕੋਈ ਭੇਦ ਨਹੀਂ ਪਾਉਂਦਾ। ਲੱਕੜ ਵਿਚ ਅੱਗ ਹੈ, ਅੱਗ ਵਿਚ ਲੱਕੜ ਹੈ। ਇਸ ਤਰ੍ਹਾਂ ਸਤਿਗੁਰੂ ਵਿਚ ਤਾਂ ਸ਼ਬਦ ਹੈ ਅਤੇ ਸ਼ਬਦ ਵਿਚ ਸਤਿਗੁਰਪੁਣਾ ਹੈ। ਸਤਿਗੁਰਾਂ ਦਾ ਸਰੂਪ ਤਾਂ ਸਰਗੁਣ (ਵਾਹਿਗੁਰੂ) ਦਾ ਗਿਆਨ ਸਮਝਾਉਂਦਾ ਹੈ ਅਤੇ ਸ਼ਬਦ ਨਿਰਗੁਣ (ਵਿਆਪਕ ਵਾਹਿਗੁਰੂ) ਦਾ ਗਿਆਨ ਸਮਝਾਉਂਦਾ ਹੈ।

ਪਰ ਸਿੱਖ ਗੁਰੂ ਉਪਦੇਸ਼ 'ਤੇ ਮਿਹਨਤ ਕਰੇ, ਤਦ ਇਸ ਤੋਂ ਨਿਰਗੁਣ ਬ੍ਰਹਮ ਦਾ ਗਿਆਨ ਪ੍ਰਾਪਤ ਹੁੰਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੜਾ ਸੁੰਦਰ ਦ੍ਰਿਸ਼ਟਾਂਤ ਦਿੱਤਾ ਹੈ :-

*'ਜੈਸੇ ਤਿਲਿ ਬਾਸੁ, ਬਾਸੁ ਲੀਜੀਅਤਿ ਕੁਸਮੁ ਸੈ;*
*ਤਾਂ ਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ॥*
*ਜੈਸੇ ਤਉ ਅਉਟਾਇ ਦੂਧ ਜਾਵਨ ਸਮਾਇ ਮਥਿ;*
*ਸੰਜਮ ਸਹਿਤ ਘ੍ਰਿਤਿ ਪ੍ਰਗਟ ਕੈ ਮਾਨੀਐ॥*
*ਜੈਸੇ ਕੂਆ ਖੋਦ ਕੈ ਬਸੁਧਾ ਧਸਾਇ ਕੌਰੀ;*
*ਲਾਜ ਕੈ ਬਹਾਇ ਡੋਲਿ ਕਾਢਿ ਜਲੁ ਆਨੀਐ॥*
*ਗੁਰ ਉਪਦੇਸ ਤੈਸੇ ਭਾਵਨੀ ਭਗਤਿ ਭਾਇ;*

*ਘਟਿ ਘਟਿ ਪੂਰਨ ਬ੍ਰਹਮ ਪਹਿਚਾਨੀਐ॥ ੫੩੫॥'*

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਭਾਵ ਜਿਵੇਂ ਉਪਰਾਲਾ ਕਰਨ ਨਾਲ ਫੁੱਲਾਂ ਦੀ ਸੁਗੰਧੀ ਤਿਲਾਂ ਵਿਚ ਵਸਾ ਲੈਣ ਨਾਲ ਫੁਲੇਲ ਬਣਦਾ ਹੈ। ਦੁੱਧ ਨੂੰ ਕਾੜ੍ਹ ਕੇ, ਜਮਾ ਕੇ ਯਤਨ ਕਰਨ ਨਾਲ ਰਿੜਕਣ ਤੋਂ ਘਿਓ ਪੈਦਾ ਹੁੰਦਾ ਹੈ। ਖੂਹ ਪੁੱਟ ਕੇ ਧਰਤੀ ਵਿਚ ਗੰਡ ਧਸਾ ਦਈਦਾ ਹੈ, ਫਿਰ ਲੱਜ ਨਾਲ ਕੌਰੀ ਅਤੇ ਡੋਲ ਲਟਕਾ ਕੇ ਜਲ ਕੱਢ ਲਈਦਾ ਹੈ। ਇਸੇ ਪ੍ਰਕਾਰ ਹੀ ਗੁਰੂ ਉਪਦੇਸ਼ ਦੀ ਪ੍ਰੇਮਾ-ਭਗਤੀ ਦੀ ਸ਼ਰਧਾ ਕਰ ਕੇ ਘਟਾਂ ਘਟਾਂ ਵਿਚ ਵਿਆਪਕ ਬ੍ਰਹਮ ਨੂੰ ਜਾਣ ਲਈਦਾ ਹੈ। ਪਰ ਲੋੜ ਸ਼ਰਧਾ ਦੀ ਹੈ। ਅਕਲ ਮਾੜੀ ਚੀਜ਼ ਨਹੀਂ, ਪਰਮੇਸ਼ਰ ਦੀ ਬਹੁਤ ਵੱਡੀ ਅਣਮੁੱਲੀ ਦਾਤ ਹੈ। ਪਰ ਕਈ ਵੇਰਾਂ ਇਹ ਅਕਲ ਹੀ ਮਨੁੱਖ ਨੂੰ ਲੈ ਡੁੱਬਦੀ ਹੈ। ਜਿਸ ਵਿਸ਼ੇ 'ਤੇ ਆਪਾਂ ਵਿਚਾਰ ਕਰਨੀ ਹੈ, ਆਪਣੇ ਆਪ ਨੂੰ ਬਹੁਤ ਅਕਲਮੰਦ ਅਖਵਾਉਣ ਵਾਲਿਆਂ ਦੀ ਨਿਕੰਮੀ ਤੇ ਘਟੀਆ ਵਿਚਾਰ ਹੈ ਕਿ 'ਰਾਗਮਾਲਾ ਗੁਰੂ ਦੀ ਬਾਣੀ ਨਹੀਂ।' ਸਤਿਗੁਰੂ ਨਾਨਕ ਦੇਵ ਮਹਾਰਾਜ ਸੱਚੇ ਪਾਤਿਸ਼ਾਹ ਜੀ ਦਾ ਫ਼ੁਰਮਾਨ ਹੈ :-

*"ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥"*

(ਸਾਰੰਗ ਕੀ ਵਾਰ, ਸਲੋਕ ਮ: ੧, ਅੰਗ - ੧੨੪੫)

ਉਸ ਨੂੰ ਅਕਲ ਨਹੀਂ ਕਹੀਦਾ, ਜੋ ਗੁਰਾਂ ਦੇ ਸਾਹਮਣੇ ਬੋਲ ਕੇ ਅਕਲ ਨੂੰ ਬਾਦਿ= ਵਿਅਰਥ ਗੁਆ ਲੈਣਾ ਹੈ। ਅਥਵਾ :- ਇਹ ਅਕਲ ਨਹੀਂ ਕਹੀ ਜਾਂਦੀ, ਜਿਹੜੀ ਅਕਲ ਬਾਦਿ=ਝਗੜਿਆਂ ਵਿਚ ਜਾਂ ਬਾਦਿ=ਵਿਅਰਥ ਕੰਮਾਂ ਵਿਚ ਗਵਾਈ ਜਾਂਦੀ ਹੈ। ਸਗੋਂ :-

*'ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥ ੧॥'*

(ਸਾਰੰਗ ਕੀ ਵਾਰ, ਸਲੋਕ ਮ: ੧, ਅੰਗ-੧੨੪੫)

ਕਹਿਣ ਤੋਂ ਭਾਵ, ਅਕਲ ਨਾਲ ਵਾਹਿਗੁਰੂ ਨੂੰ ਚੇਤੇ ਕਰੀਦਾ ਹੈ। ਅਕਲ ਨਾਲ ਹੀ ਲੋਕ ਪ੍ਰਲੋਕ ਵਿਚ ਮਾਣ ਪਾਈਦਾ ਹੈ। ਅਕਲ ਨਾਲ ਹੀ ਪੜ੍ਹ ਕੇ ਬੁੱਝੀਦਾ ਹੈ। ਇਹ ਇਕ ਸਿੱਧਾ ਪੱਧਰਾ ਰਸਤਾ ਹੈ, ਇਸ ਤੋਂ ਬਿਨਾਂ ਹੋਰ ਇਧਰ ਉਧਰ ਦੀਆਂ ਗੱਲਾਂ ਕਰਨੀਆਂ ਸ਼ੈਤਾਨ ਮਨ ਦੀਆਂ ਕਾਢਾਂ ਹਨ।

**An Ideal mind is devil's workshop.**

ਮਨ ਹੈਰਾਨ ਹੁੰਦਾ ਹੈ, ਸਦੀਆਂ ਬੀਤਣ 'ਤੇ ਵੀ ਕਿਸੇ ਮਨੁੱਖ ਦੇ ਮਨ ਵਿਚ ਗੁਰਬਾਣੀ ਪ੍ਰਤੀ ਸ਼ੰਕਾ ਪੈਦਾ ਨਹੀਂ ਹੋਇਆ। ਪਰ ਵੀਹਵੀਂ ਸਦੀ ਕਾਹਦੀ ਆਈ, ਕੇਵਲ ਵਿਗਿਆਨ ਹੀ ਅੱਗੇ ਰਹਿ ਗਿਆ। ਗੁਰੂ ਦਾ ਗਿਆਨ ਇਕ ਪਾਸੇ ਕਰ ਕੇ ਗੁਰੂ ਦੇ ਹੀ ਵਿਰੁੱਧ ਬੋਲਣ

ਵਾਲਿਆਂ ਦੀਆਂ ਟੀਮਾਂ ਤਿਆਰ ਹੋ ਗਈਆਂ। ਜਿਨ੍ਹਾਂ ਵਿਚੋਂ ਕੁਝ ਕੁ ਸ਼ੰਕਾਵਾਦੀ ਵੀਰਾਂ ਦੇ ਸ਼ੰਕਿਆਂ ਦੀ ਵਿਚਾਰ ਕਰਨ ਅਤੇ ਉਹਨਾਂ ਦੇ ਸ਼ੰਕਿਆਂ ਨੂੰ ਨਵਿਰਤ ਕਰਨ ਦਾ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ। ਭਾਵੇਂ ਕਿ ਸਿੱਖ ਪੰਥ ਦੀਆਂ ਮਹਾਨ ਹਸਤੀਆਂ ਸਤਿਕਾਰਯੋਗ ਭਾਈ ਵੀਰ ਸਿੰਘ ਜੀ, ਡਾ: ਚਰਨ ਸਿੰਘ ਜੀ, ਸੰਤ ਟਹਿਲ ਸਿੰਘ ਜੀ, ਗਿਆਨੀ ਸਾਹਿਬ ਸਿੰਘ ਜੀ ਧਮਧਾਣ ਸਾਹਿਬ ਵਾਲਿਆਂ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਨੇ ਲਿਖਤੀ ਰੂਪ ਵਿਚ ਵਿਚਾਰ ਦੇ ਕੇ ਰਾਗਮਾਲਾ ਨੂੰ ਗੁਰੂ ਕੀ ਬਾਣੀ ਸਿੱਧ ਕਰਨ ਦੇ ਬੜੇ ਸੁੰਦਰ ਉਪਰਾਲੇ ਕੀਤੇ ਹਨ। ਪਰ 'ਮੈਂ ਨਾ ਮਾਨੂੰ' ਵਾਲੀ ਗੱਲ ਮੁਤਾਬਿਕ ਦੂਜੇ ਪਾਸੇ ਵਿਰੋਧੀਆਂ ਨੇ ਵੀ ਆਪਣੇ ਵਲੋਂ ਆਪਣੇ ਹਠ ਨੂੰ ਨਾ ਛੱਡਦਿਆਂ ਆਪਣੀ ਤੋਤੇ ਰਟ ਨੂੰ ਲਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਜਿਨ੍ਹਾਂ ਨਾਮਵਰ ਹਸਤੀਆਂ ਵਿਚੋਂ ਦੋ ਚਾਰਾਂ ਦਾ ਨਾਮ ਲੈਣਾ ਇਥੇ ਕੋਈ ਬੁਰੀ ਗੱਲ ਨਹੀਂ। ਜਿਨ੍ਹਾਂ ਵਿਚ ਸ਼ਮਸ਼ੇਰ ਸਿੰਘ ਅਸ਼ੋਕ, (ਰੀਸਰਚ ਸਕਾਲਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਭਾਈ ਕਾਹਨ ਸਿੰਘ ਨਾਭਾ ਅਤੇ ਮਹਾਨ ਪ੍ਰਮਾਣੀਕ ਗ੍ਰੰਥ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਜੀ, ਸ਼ੋਭਾ ਸਿੰਘ ਤੇ ਤੇਜਾ ਸਿੰਘ ਭਸੌੜੀਏ ਦਾ ਨਾਮ ਵਿਸ਼ੇਸ਼ ਉਲੇਖਨੀਯ ਹੈ। ਇਕ ਹੋਰ ਵਿਦਵਾਨ ਗਿਆਨੀ ਸ਼ੇਰ ਸਿੰਘ ਦਾ ਨਾਮ ਲੈਣ ਤੋਂ ਵੀ ਮੈਂ ਸੰਕੋਚ ਨਹੀਂ ਕਰਾਂਗਾ, ਜਿਨ੍ਹਾਂ ਨੂੰ ਵਾਹਿਗੁਰੂ ਨੇ ਨੇਤਰਾਂ ਦੀ ਜੋਤਿ ਤਾਂ ਨਹੀਂ ਦਿੱਤੀ ਪਰ ਕਰਤਾਰਪੁਰ ਸਾਹਿਬ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਸਿਆਹੀ ਦੀ ਪਰਖ ਜਿੰਨੀ ਉਨ੍ਹਾਂ ਕੀਤੀ ਹੈ, ਸ਼ਾਇਦ ਕਿਸੇ ਹੋਰ ਨੂੰ ਹੋਵੇ।

ਇਹਨਾਂ ਵਿਦਵਾਨਾਂ ਵਿਚੋਂ ਇਕ ਗਿਆਨੀ ਸ਼ੋਭਾ ਸਿੰਘ ਜੀ ਹੋਏ ਹਨ। ਇਹ ਭਾਈ ਸ਼ੋਭਾ ਸਿੰਘ ਅੰਮ੍ਰਿਤਸਰ ਦੀ ਧਰਮਸ਼ਾਲਾ ਠਾਕਰ ਦਿਆਲ ਸਿੰਘ ਜੀ ਵਿਚ ਰਹਿੰਦੇ ਸਨ, ਪਹਿਲਾਂ ਇਹ ਪਟਿਆਲੇ ਦੇ ਅਹਿਲਕਾਰ ਸਨ, ਸਭ ਤੋਂ ਪਹਿਲਾਂ ਰਾਗਮਾਲਾ 'ਤੇ ਇਸ ਮਨੁੱਖ ਨੇ ਸ਼ੰਕਾ ਕੀਤਾ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਆਪਣੇ ਵਿਚਾਰ ਦਿੰਦਿਆਂ ਇਹ ਵੀ ਦੱਸਿਆ ਹੈ ਕਿ ਇਸ ਦਾ ਕੋਈ ਦੁਨਿਆਵੀ ਕੰਮ ਇਸਾਈਆਂ (ਅੰਗਰੇਜ਼ਾਂ) ਨਾਲ ਸੀ। ਇਸਾਈਆਂ ਨੇ ਕਿਹਾ, "ਤੇਰਾ ਮੁਕੱਦਮਾ ਜਿਤਾ ਦਿਆਂਗੇ, ਪਰ ਤੂੰ ਗੁਰਬਾਣੀ ਵਿਚ ਕੋਈ ਨਾ ਕੋਈ ਫ਼ਰਕ ਪਾ ਦੇਹ।" ਕਿਉਂਕਿ ਇਸ ਗੁਰਬਾਣੀ ਦੇ ਭਰੋਸੇ ਕਾਰਨ ਮਹਾਰਾਜਾ ਰਣਜੀਤ ਸਿੰਘ ਨੂੰ ਅਟਕ ਦਰਿਆ ਨੇ ਰਾਹ ਦਿੱਤਾ। ਇਸ ਗੁਰਬਾਣੀ ਦੀ ਹੀ ਸ਼ਕਤੀ ਹੈ ਕਿ ਬਾਬਾ ਬਿਧੀ ਚੰਦ ਜੀ ਵਰਗਿਆਂ ਨੂੰ ਪੱਟੀ ਵਿਖੇ ਭੱਠੀ ਵਿਚ (ਹੁਣ ਇਥੇ ਗੁਰਦੁਆਰਾ ਭੱਠ ਸਾਹਿਬ ਸੁਸ਼ੋਭਿਤ ਹੈ) ਬੈਠੇ ਹੋਇਆਂ ਤੱਤੀ ਹਵਾ ਨਹੀਂ ਲੱਗੀ। ਇਸ ਗੁਰਬਾਣੀ ਦੀ ਕਿਰਪਾ ਸਦਕਾ ਬਾਬਾ ਦੀਪ ਸਿੰਘ ਜੀ ਵਰਗੇ ਗੁਰਮੁਖਾਂ ਨੇ ਤਲੀ 'ਤੇ ਸੀਸ ਰੱਖ ਕੇ ਜੰਗ ਕੀਤੇ, ਫੁੱਲਾਂ ਤੇ ਸਿਹਰਿਆਂ ਦੀ ਥਾਂ ਆਪਣਾ ਪਵਿੱਤਰ ਸੀਸ ਗੁਰੂ ਰਾਮਦਾਸ ਪਾਤਿਸ਼ਾਹ ਦੇ ਚਰਨਾਂ ਵਿਚ ਭੇਟ ਕੀਤਾ। ਮੈਂ ਕੋਈ ਜ਼ਿਆਦਾ ਇਤਿਹਾਸ ਦੀ ਵਿਚਾਰ ਨਹੀਂ ਕਰਨੀ। ਇਹ ਉਦਾਹਰਣਾਂ ਦੇਣ ਤੋਂ ਭਾਵ ਹੈ ਕਿ ਗੁਰੂ ਕੀ ਬਾਣੀ ਸਿੱਖ ਦੀ ਰੂਹ ਹੈ, ਸਿੱਖ ਦੇ ਪ੍ਰਾਣ ਹਨ ਅਤੇ ਇਕ



ਗੁਰਸਿੱਖ ਵਾਸਤੇ ਗੁਰੂ ਕੀ ਬਾਣੀ ਨਾਲੋਂ ਮਹਾਨ ਪਦਾਰਥ ਇਸ ਦੁਨੀਆਂ ਵਿਚੋਂ ਨਹੀਂ ਮਿਲਦਾ। ਸੋ ਇਸ ਸਾਜਿਸ਼ ਅਧੀਨ ਸ਼ੋਭਾ ਸਿੰਘ ਨੇ 'ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੂੰ ਕੈਂਥਲ ਜਾ ਕੇ ਭਰਮਾ ਲਿਆ ਅਤੇ ਇਥੋਂ ਤਕ ਕਾਇਲ ਕੀਤਾ ਕਿ ਉਹਨਾਂ ਨੇ ਰਾਗਮਾਲਾ ਦੇ ਉਲਟ ਰਾਇ ਦਿੱਤੀ ਹੈ :-

*'ਰਾਗ ਮਾਲ ਸ਼੍ਰੀ ਗੁਰ ਕੀ ਕ੍ਰਿਤ ਨਹਿਂ ਹੈ;*
*ਮੁੰਦਾਵਣੀ ਲਗਿ ਗੁਰ ਬੈਨ।*
*ਇਸ ਮਹਿਂ ਨਹਿਂ ਸੰਸੈ ਕੁਛ ਕਰੀਅਹਿ;*
*ਜੇ ਸੰਸੈ ਅਵਿਲੋਕਹੁ ਨੈਨ।*
*ਮਾਧਵਨਲ ਆਲਮ ਕਵਿ ਕੀਨਸਿ;*
*ਤਿਸ ਮਹਿਂ ਨ੍ਰਿਤਕਾਰੀ ਕਹਿ ਤੈਨ।*
*ਰਾਗ ਰਾਗਨੀ ਨਾਮ ਗਿਨੇ ਤਹਿਂ;*
*ਯਾਂ ਤੇ ਸ਼੍ਰੀ ਅਰਜਨ ਕ੍ਰਿਤ ਹੈ ਨ॥ ੪੦॥*
*ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ;*
*ਕਿਧੌਂ ਸਿੱਖ ਕਾਹੂ ਲਿਖਿ ਦੀਨਿ।*
*ਰਾਗ ਨਾਮ ਸਭਿ ਜਾਨਹਿਂ ਰਾਗੀ;*
*ਇਹ ਕਾਰਨ ਲਿਖ ਦਈ ਪ੍ਰਬੀਨ।*
*ਸ਼੍ਰੀ ਗੁਰ ਗਿਰਾ ਨਾਮ ਹਰਿ ਕੇ ਬਿਨ;*
*ਸੰਤਨ ਮਹਿਮਾ ਬਿਨ ਨਹਿਂ ਕੀਨਿ।*
*ਭਰਜੋ ਮਹਦ ਫਲ ਪਠਿਬੇ ਸੁਨਿਬੇ;*
*ਲਿਖਿਬੇ ਗੁਨਿਬੇ, ਚਹੈ ਸੁ ਲੀਨ॥ ੪੧॥'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੮, ਪੰਨਾ-੨੧੨੮)

ਗੱਲ ਇਥੇ ਹੀ ਨਾ ਮੁੱਕੀ, ਉਸ ਨੇ ਗੁਰਬਾਣੀ ਵਿਚ ਫ਼ਰਕ ਪਾਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਲਿਆਂਦਾ ਤੇ ਸੰਗਤ ਵਿਚ ਕਹਿਣ ਲੱਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਮਾਲਾ ਨਹੀਂ ਚਾਹੀਦੀ। ਪਰ ਸਿੱਖ ਸੰਗਤਾਂ ਨੂੰ ਇਹ ਗੱਲ ਚੰਗੀ ਨਾ ਲੱਗੀ। ਉਸ ਮੌਕੇ ਕੁਝ ਮਹਾਨ ਹਸਤੀਆਂ ਵੀ ਸੰਗਤ ਵਿਚ ਮੌਜੂਦ ਸਨ, ਜਿਨ੍ਹਾਂ ਵਿਚ ਗ੍ਰੰਥੀ ਭਾਈ ਜਵਾਹਰ ਸਿੰਘ, ਭਾਈ ਭਗਤ ਸਿੰਘ, ਭਾਈ ਦੀਵਾਨ ਸਿੰਘ, ਠਾਕਰ ਦਿਆਲ ਸਿੰਘ ਜੀ, ਨਿਰਮਲੇ ਅਤੇ ਉਦਾਸੀ ਮਹਾਤਮਾ ਵੀ ਉਸ ਸਭਾ ਵਿਚ ਉਪਸਥਿਤ ਸਨ। ਉਹਨਾਂ ਨੇ ਸਲਾਹ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ

ਅਰਦਾਸ ਬੇਨਤੀ ਕੀਤੀ ਜਾਵੇ ਕਿ ਮਹਾਰਾਜ! ਆਪ ਹੀ ਇਹੋ ਜਿਹੇ ਗੁਰ ਧ੍ਰੋਹੀ ਨੂੰ ਸੋਧੋ। ਉਪਰੰਤ ਪੰਜ ਪਿਆਰਿਆਂ ਨੇ ਕੇਸੀਂ ਇਸ਼ਨਾਨ ਕਰ ਕੇ ਤਿਆਰ-ਬਰ-ਤਿਆਰ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਕੀਤੀ ਕਿ ਹੇ ਮਹਾਰਾਜ ! ਜੇ ਭਾਈ ਸ਼ੋਭਾ ਸਿੰਘ ਸੱਚਾ ਹੈ ਤਾਂ ਸਰੀਰ ਬਿਲਕੁਲ ਅਰੋਗ ਰਹੇ, ਨਹੀਂ ਤਾਂ ਇਕ ਸਾਲ ਦੇ ਵਿਚ ਇਸ ਨੂੰ ਇਸ ਦੇ ਕੀਤੇ ਦਾ ਫਲ ਭੁਗਤਾਓ ਤਾਂਕਿ ਆਉਣ ਵਾਲੇ ਸਮੇਂ ਵਿਚ ਨਿਸ਼ਰਧਕ ਲੋਕ ਅਜਿਹਾ ਕੋਝਾ ਯਤਨ ਨਾ ਕਰਨ।

*'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥'*

(ਰਾਮਕਲੀ ਕੀ ਵਾਰ, ਮ: ੧, ਅੰਗ-੯੫੩)

ਵਾਲੀ ਘਟਨਾ ਵਾਪਰੀ ਕਿ ਅਰਦਾਸ ਸੋਧਣ ਤੋਂ ਅੱਠ ਦਿਨ ਬਾਅਦ ਸ਼ੋਭਾ ਸਿੰਘ ਬੀਮਾਰ ਹੋ ਗਿਆ। ਜ਼ਬਾਨ 'ਤੇ ਕੀੜੇ ਪੈ ਗਏ ਅਤੇ ਉਸ ਨੇ ਖ਼ੁਦ ਕਾਗਜ਼ 'ਤੇ ਲਿਖ ਕੇ ਦੱਸਿਆ ਕਿ ਸਾਧ ਸੰਗਤ ਜੀ ! ਜੋ ਮੈਂ ਪਾਪ ਕੀਤਾ ਹੈ, ਉਸ ਦਾ ਫਲ ਭੋਗ ਲਿਆ ਹੈ। ਹੁਣ ਮੈਨੂੰ ਦਰਬਾਰ ਸਾਹਿਬ ਲੈ ਕੇ ਚੱਲੋ ਅਤੇ ਮੇਰੇ ਵੱਲੋਂ ਮੁਆਫ਼ੀ ਲਈ ਅਰਦਾਸ ਬੇਨਤੀ ਕੀਤੀ ਜਾਵੇ ਤਾਂਕਿ ਮੇਰਾ ਸਰੀਰ ਛੁੱਟ ਜਾਏ ਤੇ ਮੈਨੂੰ ਪਰਲੋਕ ਵਿਚ ਜਮਾਂ ਦੀ ਮਾਰ ਨਾ ਖਾਣੀ ਪਵੇ। ਇਥੇ ਹੀ ਬੱਸ ਨਹੀਂ, ਉਸ ਨੇ ਹੀ ਇਹ ਵੀ ਕਿਹਾ ਕਿ ਦਰਬਾਰ ਸਾਹਿਬ ਦੇ ਰੋਜ਼ਨਾਮਚੇ ਵਿਚ ਇਸ ਘਟਨਾ ਦਾ ਵੇਰਵਾ ਦਿੱਤਾ ਜਾਵੇ ਤਾਂਕਿ ਆਉਣ ਵਾਲੇ ਸਮੇਂ ਵਿਚ ਲੋਕੀਂ ਇਸ ਕੁਰੀਤੀ ਤੋਂ ਬਚਣ।

ਦੂਜਾ ਨੰਬਰ ਆਪਾਂ ਭਾਈ ਕਾਹਨ ਸਿੰਘ ਦਾ ਵਿਚਾਰੀਏ, ਜਿਨ੍ਹਾਂ ਨੇ ਇਹ ਲੇਖ ੧੯੦੧ ਤੋਂ ਸ਼ੁਰੂ ਕੀਤੇ, ਜਦੋਂ ਗੁਰਮਤਿ ਸੁਧਾਕਰ ਦੀ ਪਹਿਲੀ ਐਡੀਸ਼ਨ ਛਪੀ। ਉਸ ਸਮੇਂ ਉਹਨਾਂ ਇਹ ਵਿਚਾਰ ਦਿੱਤਾ, "ਮੈਂ ਬਹੈਸੀਅਤ ਖੋਜੀ ਦੇ ਉਹਨਾਂ ਭਾਈਆਂ ਨੂੰ ਸਲਾਹ ਦਿੰਦਾ ਹਾਂ ਕਿ ਉਹ ਐਸਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੀ ਬੀੜ ਵਿਚ ਰਾਗਮਾਲਾ ਦੇ ਖੰਡਨ ਦਾ ਇਕ ਵੱਜਰ ਰੂਪ ਪ੍ਰਮਾਣ ਹੈ। ...... ਕਰਤਾਰਪੁਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਦੇ ਅੰਤ ਵਿਚ ਲਿਖਿਆ ਗਿਆ ਹੈ:- 'ਸੰਮਤ ੧੬੬੧ ਮਿਤੀ ਭਾਦਰੋਂ ਵਦੀ ੧ ਪੋਥੀ ਲਿਖ ਪਹੁੰਚੇ ਸਾਰੇ ਪੱਤਰੇ ਗੁਰੂ ਬਾਬੇ ਜੀ ਦੇ ੯੭੪'........ ਕਰਤਾਰਪੁਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੯੭੩ਵੇਂ ਪੱਤਰੇ ਪੁਰ ਮੁੰਦਾਵਣੀ ਹੈ ਅਰ ੯੭੪ਵਾਂ ਪੱਤਰਾ (ਜਿਸ ਪਰ ਅੰਗ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਇਸ ਤੋਂ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪੱਤਰੇ ੯੭੪ ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ ਉਹ ਗੁਰੂ ਬਾਬੇ ਦਾ ਅੰਗ ਨਹੀਂ। ਆਦਿ ਅੰਤ ਦੇ ਵਾਧੂ ਪੱਤਰਿਆਂ ਪਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ, ਕਿੰਤੂ ਰਤਨ ਮਾਲਾ ਹੈ, ਰਾਹ ਮੁਕਾਮ ਦੀ ਸਾਖੀ ਹੈ ਅਤੇ ਐਸੇ ਲੇਖ ਭੀ ਹਨ "ਸੰਮਤ ੧੬੫੫ ਜਹਾਂਗੀਰ ਬਾਦਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿੱਤਾ, ਧਰਮਸਾਲ ਨੂੰ ੮੯੬੪ ਘੁਮਾਂ, ਕਨਾਲ ੭ ਮਰਲੇ ੧੫॥" ਔਰ



ਚਲਿਤ੍ਰ ਜੋਤੀ ਜੋਤ ਸਮਾਉਣ ਦਾ ਇਉਂ ਹੈ। ਇਨ੍ਹਾਂ ਵਾਧੂ ਪੱਤਰਿਆਂ ਵਿਚ ਨਿਰੰਜਨ ਰਾਇ ਜੀ ਦੀ (ਜੋ ਧੀਰਮਲ ਜੀ ਦੇ ਪੜੋਤੇ ਸੀ।) ਬਹੁਤ ਮਹਿਮਾ ਗਾਈ ਹੈ, ਜਿਸ ਵਿਚ ਲਿਖਿਆ ਹੈ, "ਕਰਤਾਰਪੁਰ, ਹਰਗੋਬਿੰਦ ਪੁਰਾ, ਸੰਗਤ ਸਾਹਿਬ ਨਿਰੰਜਨ ਰਾਇ ਨੂੰ ਸਭ ਕੁਝ ਦਿੱਤਾ ਇਸ ਦਾ ਸਰੀਕ ਕੋਈ ਨਹੀਂ, ਮੇਰਾ ਵਰ।" ਇਸ ਤੋਂ ਛੁਟ ਅਨੇਕ ਤਾਰੀਖੀ ਬਾਤਾਂ ਭੀ ਹੈਨ, ਜਿਨ੍ਹਾਂ ਵਿਚੋਂ ਇਕ ਇਹ ਭੀ ਹੈ ਕਿ "੧੮੧੪ ਕਰਤਾਰਪੁਰ ਮੇਂ ਅੱਗ ਲਗੀ, ੧੮੮੮ ਫਾਗੁਨ ਮੇਂ ਰਣਜੀਤ ਸਿੰਘ ਕਰਤਾਰਪੁਰ ਆਇਆ।" ਇਤਿਆਦੀ ਅਨੇਕ ਪ੍ਰਕਰਣ ਹੈਨ, ਜਿਨ੍ਹਾਂ ਦੀ ਏਥੇ ਲਿਖਣ ਦੀ ਲੋੜ ਨਹੀਂ।"

ਭਾਈ ਕਾਹਨ ਸਿੰਘ ਜੀ ਨੇ ਕਰਤਾਰਪੁਰ ਵਾਲੀ ਬੀੜ ਦੇ ਸਬੰਧ ਵਿਚ ਕਈ ਬਹੁਤ ਸਾਰੀਆਂ ਵਾਧੂ ਗੱਲਾਂ ਲਿਖ ਦਿੱਤੀਆਂ ਹਨ। ਮਸਲਾ ਕੇਵਲ ਰਾਗਮਾਲਾ ਦਾ ਹੈ ਅਤੇ ਉਹ ਕਰਤਾਰਪੁਰ ਵਾਲੇ ਸਰੂਪ ਦੇ ਤਤਕਰੇ ਦਾ ਵੀ ਜ਼ਿਕਰ ਕਰਦੇ ਹਨ। ਜਿਵੇਂ ਕਰਤਾਰਪੁਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਦੇ ਅੰਤ ਵਿਚ ਲਿਖਿਆ ਹੈ, "ਸੰਮਤ ੧੬੬੧ ਮਿਤੀ ਭਾਦਰੋਂ ਵਦੀ ੧ ਲਿਖ ਪਹੁੰਚੇ। ਸਾਰੇ ਪੱਤਰੇ ਗੁਰੂ ਬਾਬੇ ਜੀ ਦੇ ੯੭੪" ਇਸ ਅੰਕ ਨਾਲ ਉਹ ਫਿਰ ਰਾਗਮਾਲਾ ਦਾ ਪੰਨਾ ਮਿਲਾਉਂਦੇ ਹਨ। ਉਸ ਨੂੰ ੯੭੪ ਦੀ ਗਿਣਤੀ ਤੋਂ ਬਾਅਦ ਗਿਣਦੇ ਹਨ।

ਮਨ ਹੈਰਾਨ ਹੁੰਦਾ ਹੈ ਕਿ ਭਾਈ ਸਾਹਿਬ ਕਰਤਾਰਪੁਰ ਸਾਹਿਬ, ਸਤਿਗੁਰੂ ਜੀ ਦੇ ਸਰੂਪ ਦੇ ਦਰਸ਼ਨ ਕਰਨ ਗਏ, ਬਾਕੀ ਤਾਂ ਬੜਾ ਕੁਝ ਲਿਖਦੇ ਹਨ, ਪਰ ਸਤਿਗੁਰੂ ਜੀ ਦੇ ਦਸਤਖਤਾਂ ਬਾਰੇ ਬਿਲਕੁਲ ਚੁੱਪ ਹਨ। ਕਿਉਂ ? ਕਾਰਨ ਸਪੱਸ਼ਟ ਹੈ ਕਿ ਮਨੁੱਖੀ ਮਨ ਦੀ ਇਹ ਕਮਜ਼ੋਰੀ ਹੈ; ਜਿਹੜੀ ਗੱਲ ਆਪਣੇ ਹੱਕ ਵਿਚ ਨਹੀਂ ਲੱਗਦੀ, ਉਸ ਤੋਂ ਅਸੀਂ ਅੱਖਾਂ ਮੀਟ ਲੈਂਦੇ ਹਾਂ। ਇਥੇ ਮੈਂ ਥੋੜ੍ਹਾ ਜਿਹਾ ਹਵਾਲਾ 'ਖ਼ਾਲਸਾ ਸਮਾਚਾਰ' ਦੀ ਜਿਲਦ ੪੬ ਤੇ ੪੯ ਵੱਲ ਦਿਵਾਉਣਾ ਯੋਗ ਸਮਝਦਾ ਹਾਂ। ਜਿਸ ਵਿਚ ਗੁਰਮੁਖ ਜਨ ਸਤਿਗੁਰੂ ਮਹਾਰਾਜ ਦੇ ਸਰੂਪ ਦੇ ਦਰਸ਼ਨ ਕਰ ਕੇ ਆਏ ਸਨ ਅਤੇ ਇਹ ਵਿਚਾਰ ਡਾ: ਭਾਈ ਬਲਬੀਰ ਸਿੰਘ ਦੀ ਲਿਖਤ 'ਰਾਗ ਮਾਲਾ ਦਾ ਸਵਾਲ ਤੇ ਜੋਧ ਕਵੀ ਅਤੇ ਆਲਮ' ਨਾਮੇ ਪੁਸਤਕ ਦੇ ਪੰਨਾ ੬੧-੬੨ ਤੋਂ ਜਿਉਂ ਦੀ ਤਿਉਂ ਪਾਠਕਾਂ ਦੀ ਜਾਣਕਾਰੀ ਲਈ ਲਿਖ ਰਹੇ ਹਾਂ :-

ਅਸੀਂ ਹੇਠ ਲਿਖੇ ਪੰਥ ਦੇ ਦਾਸ ਅੱਜ ਦਿਨ ਸੋਮਵਾਰ ਤਾਰੀਖ ੧੦ ਸਤੰਬਰ ੧੯੪੫ ਨੂੰ ਕਰਤਾਰਪੁਰ ਪੁੱਜੇ। ......

"ਸਾਡੀ ਪੜਤਾਲ ਦਾ ਨਤੀਜਾ ਇਹ ਹੈ ਕਿ ਇਸ ਬੀੜ ਵਿਚ ਰਾਗਮਾਲਾ ੯੭੪ ਪੰਨੇ 'ਤੇ ਉਸੇ ਲਿਖਤ ਵਿਚ ਹੈ, ਜਿਸ ਵਿਚ ਕਿ ਬਾਕੀ ਦੀ ਬਾਣੀ। ਕਾਗ਼ਜ਼ ਸਿਆਹੀ ਤੇ ਸਤਰਾਂ ਦੀ ਚਾਲ, ਘੁੰਡੀਆਂ ਆਦਿ ਇਕੋ ਹੀ ਹਨ। ਇਸੇ ਤਰ੍ਹਾਂ ਤਤਕਰੇ ਵਿਚ ਵੀ ਰਾਗਮਾਲਾ ਉਸੇ ਲਿਖਤ ਤੇ ਸਿਆਹੀ ਵਿਚ ਹੈ ਅਤੇ ੯੭੪ ਪੰਨੇ 'ਤੇ ਦੱਸੀ ਹੈ।

"ਅਸੀਂ ਨਿਸਚਿੰਤ ਕਹਿੰਦੇ ਹਾਂ ਕਿ ਰਾਗਮਾਲਾ ਇਸ ਪਵਿੱਤਰ ਬੀੜ ਵਿਚ ਕਿਸੇ ਹੋਰ

ਨੇ ਮਗਰੋਂ ਨਹੀਂ ਚਾੜ੍ਹੀ, ਬੀੜ ਬੰਨ੍ਹਣ ਦੇ ਸਮੇਂ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਹੈ।" ਵੇਰਵੇ ਨਾਲ ਰਿਪੋਰਟ ਫੇਰ ਪ੍ਰਕਾਸ਼ਤ ਕੀਤੀ ਜਾਵੇਗੀ। ਅਸੀਂ ਹਾਂ ਗੁਰੂ ਪੰਥ ਦੇ ਦਾਸ :-

੧. ਮਾਨ ਸਿੰਘ ਬੀ.ਏ., ਐਲ.ਐਲ.ਬੀ., ਮੈਂਬਰ ਜੁਡੀਸ਼ੀਅਲ ਕਮੇਟੀ, ਫ਼ਰੀਦਕੋਟ।

੨. ਹੁਕਮ ਸਿੰਘ (ਸਰਦਾਰ ਸਾਹਿਬ) ਬੀ.ਏ., ਐਲ.ਐਲ.ਬੀ., ਰੀਟਾਇਰਡ ਡਿਸਟ੍ਰਿਕਟ ਐਂਡ ਸੈਸ਼ਨਜ਼ ਜੱਜ, ਅੰਮ੍ਰਿਤਸਰ।

੩. ਸੋਢੀ ਜਗਤ ਸਿੰਘ ਰੀਟਾਇਰਡ ਪੀ.ਸੀ.ਐਸ., ਅੰਡਰ ਸੈਕ੍ਰੇਟਰੀ, ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।

੪. ਹਰਮਿੰਦਰ ਸਿੰਘ ਬੀ.ਏ., ਕ੍ਰਿਸ਼ਨ ਨਗਰ, ਲਾਹੌਰ।

੫. ਮੇਹਰ ਸਿੰਘ 'ਰਵੇਲ' ਐਡੀਟਰ 'ਖ਼ਾਲਸਾ ਐਡਵੋਕੇਟ' ਅੰਮ੍ਰਿਤਸਰ।

੬. ਹਜ਼ੂਰਾ ਸਿੰਘ ਇੰਜੀਨੀਅਰ ਤੇ ਠੇਕੇਦਾਰ, ਅੰਮ੍ਰਿਤਸਰ।

੭. ਅਮਰ ਸਿੰਘ, ਇਨਸਪੈਕਟਰ ਕਨਸਾਲੀਡੇਸ਼ਨ ਆਫ਼ ਲੈਂਡ ਐਂਡ ਹੋਲਡਿੰਗ, ਜਲੰਧਰ।

੮. ਮਹਾਂ ਸਿੰਘ ਗਿਆਨੀ, ਐਡੀਟਰ 'ਖ਼ਾਲਸਾ ਸਮਾਚਾਰ', ਅੰਮ੍ਰਿਤਸਰ।

ਸੋ ਇਹਨਾਂ ਗੁਰਮੁਖਾਂ ਨੇ ਸਿਆਹੀ, ਸਤਰਾਂ ਦੀ ਚਾਲ ਤੇ ਘੁੰਡੀਆਂ ਦਾ ਵੇਰਵਾ ਵੀ ਦਿੱਤਾ ਹੈ। ਇਸ ਤੋਂ ਵੱਡਾ ਸਬੂਤ ਸ਼ਾਇਦ ਹੀ ਕੋਈ ਹੋਵੇ। ਇਸ ਦੇ ਨਾਲ ਸਾਡੀ ਸਿੱਖ ਪੰਥ ਦੀ ਸ਼੍ਰੋਮਣੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਇਕ ਹੋਰ ਸਬ-ਕਮੇਟੀ ਕਰਤਾਰਪੁਰ ਸਾਹਿਬ ਭੇਜੀ ਸੀ। ਉਹਨਾਂ ਗੁਰਮੁਖਾਂ ਨੇ ਇਹ ਰਿਪੋਰਟ ਸ਼੍ਰੋਮਣੀ ਕਮੇਟੀ ਨੂੰ ਭੇਜੀ ਸੀ, 'ਅਸੀਂ ੧੨ ਵਜੇ ਦੁਪਹਿਰ ਤੋਂ ਲੈ ਕੇ ਸ਼ਾਮ ਪੌਣੇ ਛੇ ਵਜੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੁਰਾਤਨ ਬੀੜ ਦੇ ਦਰਸ਼ਨ ਕਰਦੇ ਰਹੇ .......। ਅਸੀਂ ਸਾਰੇ ਪੱਤਰੇ ਪਰਤ ਕੇ ਦੇਖੇ ਹਨ।"

ਜਿਸ ਵੇਲੇ ਕਮੇਟੀ ਦੇ ਬਿਆਨ ਵਿਚ ਅਸੀਂ ਇਹ ਗੱਲ ਪੜ੍ਹਦੇ ਹਾਂ ਕਿ ਇਸ ਬੀੜ ਵਿਚ ਕਿਧਰੇ ਭੀ ਹੇਠ ਲਿਖੀਆਂ ਗੱਲਾਂ ਨਹੀਂ ਆਈਆਂ :-

੧. ਗੁਰੂ ਬਾਬੇ ਦੇ ਕੁਲ ਪੱਤਰੇ ੯੭੪,

੨. ਸਿਆਹੀ ਦੀ ਬਿਧਿ,

੩. ਹਕੀਕਤ ਰਾਹ ਮੁਕਾਮ,

੪. ਰਤਨ ਮਾਲਾ,

੫. ਸਲੋਕ ਆਤਸ ਆਬ,

੬. ਜਿਤ ਦਰ ਲਖ ਮੁਹੰਮਦਾ

ਉਸ ਵੇਲੇ ਇਹ ਸਵਾਲ ਪੈਦਾ ਹੁੰਦਾ ਹੈ ਕਿ ਜਿਹੜੀ ਗੱਲ ਉਥੇ ਹੈ ਹੀ ਨਹੀਂ, ਉਸ ਦਾ ਜ਼ਿਕਰ ਕਰਨ ਦੀ ਇਸ ਸਬ-ਕਮੇਟੀ ਨੂੰ ਕੀ ਲੋੜ ਪਈ ਸੀ ? ਇਸ ਦਾ ਜਵਾਬ ਇਹ ਹੈ ਕਿ ਉਹ ਗੁਰਮੁਖ ਇੰਨੇ ਉਤਾਵਲੇ ਸਨ ਕਿ ਭਾਈ ਕਾਹਨ ਸਿੰਘ ਦੇ ਪਾਏ ਹੋਏ ਭੁਲੇਖਿਆਂ ਤੋਂ ਸਿੱਖ ਪੰਥ ਨੂੰ ਸੂਚਿਤ ਕੀਤਾ ਜਾ ਸਕੇ।

ਪਰ ਦੇਖੋ ਵਿਦਵਾਨਾਂ ਦੀ ਚੁਸਤੀ, ਜਦੋਂ ਭਾਈ ਕਾਹਨ ਸਿੰਘ ਨੇ ੧੯੩੦ ਵਿਚ ਉਸ ਨੂੰ ਸੋਧਿਆ। ਆਪਣੀ ਪ੍ਰਸਿੱਧ ਰਚਨਾ 'ਮਹਾਨ ਕੋਸ਼' ਵਿਚ ਲਿਖਿਆ, "ਸ੍ਰੀ ਗੁਰੂ ਅਰਜਨ ਸਾਹਿਬ ਨੇ ਜੋ ਜਿਲਦ ਭਾਈ ਗੁਰਦਾਸ ਜੀ ਦੀ ਕਲਮ ਤੋਂ ਲਿਖਵਾਈ, ਉਸ ਦਾ ਪ੍ਰਸਿੱਧ ਨਾਉਂ ਗੁਰਦਾਸ ਵਾਲੀ ਹੋ ਗਿਆ।...... ਇਹ ਬੀੜ ਹੁਣ ਕਰਤਾਰਪੁਰ ਹੈ, ਜਿਸ ਦੀ ਜਿਲਦ ਕਿਤਾਬੀ ਅਰ ਸਾਰੇ ਪੱਤਰੇ ੯੭੫ ਹਨ।"

ਇਉਂ ਥੋੜ੍ਹੇ ਜਿਹੇ ਸਮੇਂ ਵਿਚ ਭਾਈ ਸਾਹਿਬ ਨੇ ਇਕ ਪੱਤਰੇ ਵਿਚ ਵਾਧਾ ਕਰ ਦਿੱਤਾ।

ਭਾਈ ਸਾਹਿਬ ਨੇ ਆਪਣੀ ਰਚਨਾ 'ਗੁਰਮਤਿ ਸੁਧਾਕਰ' ਵਿਚ ਭਾਈ ਚੌਪਾ ਸਿੰਘ ਦੇ ਰਹਿਤਨਾਮੇ ਦਾ ਜ਼ਿਕਰ ਵੀ ਕੀਤਾ ਹੈ। ਜਿਸ ਅੰਕ ਦਾ ਜ਼ਿਕਰ ਉਨ੍ਹਾਂ ਨੇ ਆਪਣੀ ਲਿਖਤ ਵਿਚ ਬਿਆਨ ਕੀਤਾ ਹੈ, ਉਥੇ ਇਕ ਅੱਖਰ ਵੀ ਅਜਿਹਾ ਨਹੀਂ। ਸਗੋਂ ਅੰਗ ੪੩੦ ਉਤੇ ਭਾਈ ਚੌਪਾ ਸਿੰਘ ਜੀ ਸਾਫ਼ ਲਿਖਦੇ ਹਨ, "ਜੋ ਭੋਗ ਸਿਆਹੀ ਕਿ ਬਿਧਿ ਪੜ੍ਹ ਪਾਵੈ॥" ਜਦ ਸਿਆਹੀ ਦੀ ਬਿਧਿ ਪੜ੍ਹ ਕੇ ਹੀ ਭਾਈ ਚੌਪਾ ਸਿੰਘ ਜੀ ਭੋਗ ਪਾਉਣ ਦੀ ਆਗਿਆ ਦਿੰਦੇ ਹਨ ਤਾਂ ਸਿਆਹੀ ਕੀ ਬਿਧਿ ਸਗੋਂ ਰਾਗਮਾਲਾ ਤੋਂ ਪਿਛੋਂ ਹੈ। ਜੇ ਸਿਆਹੀ ਕੀ ਬਿਧਿ ਪੜ੍ਹ ਕੇ ਭੋਗ ਪਾਉਣ ਬਾਰੇ ਉਨ੍ਹਾਂ ਲਿਖਿਆ ਹੈ ਤਾਂ ਆਪਣੇ ਆਪ ਹੀ ਰਾਗਮਾਲਾ ਵੀ ਵਿਚ ਆ ਜਾਂਦੀ ਹੈ।

ਇਸ ਤੋਂ ਅੱਗੇ ਅਸੀਂ ਆਪਣੇ ਇਕ ਇਤਿਹਾਸਕ ਗ੍ਰੰਥ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਦੀਆਂ ਪੰਗਤੀਆਂ ਵੱਲ ਲਿਜਾਈਏ :-

*'ਰਾਗ ਮਾਲ ਸ੍ਰੀ ਗੁਰ ਕੀ ਕ੍ਰਿਤ ਨਹਿੰ ਹੈ;*
*ਮੁੰਦਾਵਣੀ ਲਗਿ ਗੁਰ ਬੈਨ।*
*ਇਸ ਮਹਿੰ ਨਹਿੰ ਸੰਸੈ ਕੁਛ ਕਰੀਅਹਿ;*
*ਜੇ ਸੰਸੈ ਅਵਿਲੋਕਹੁ ਨੈਨ।*
*ਮਾਧਵਨਲ ਆਲਮ ਕਵਿ ਕੀਨਸਿ;*
*ਤਿਸ ਮਹਿੰ ਨ੍ਰਿਤਕਾਰੀ ਕਹਿ ਤੈਨ।*
*ਰਾਗ ਰਾਗਨੀ ਨਾਮ ਗਿਨੇ ਤਹਿੰ;*
*ਯਾਂ ਤੇ ਸ੍ਰੀ ਅਰਜਨ ਕ੍ਰਿਤ ਹੈ ਨ॥ ੪੦॥*
*ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ;*

*ਕਿਧੌਂ ਸਿੱਖ ਕਾਹੂ ਲਿਖਿ ਦੀਨਿ।'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੮, ਪੰਨਾ-੨੧੨੮)

ਪਹਿਲੀ ਗੱਲ ਤਾਂ ਇਹ ਹੈ ਕਿ ਕੋਈ ਦੁਨਿਆਵੀ ਮਨੁੱਖ ਸਰਬੱਗ ਨਹੀਂ ਕਿ ਉਸਦਾ ਹਰ ਹੁਕਮ ਰੱਬੀ ਹੁਕਮ ਹੋ ਗਿਆ। ਮਨੁੱਖ ਗ਼ਲਤੀ ਦਾ ਪੁਤਲਾ ਹੈ, ਪੈਰ-ਪੈਰ 'ਤੇ ਭੁੱਲਣਹਾਰ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪਣੀ ਜ਼ਿੰਦਗੀ ਦਾ ਬਹੁਤ ਹਿੱਸਾ ਲਾ ਕੇ ਸਾਡੇ ਵਾਸਤੇ ਉਨ੍ਹਾਂ ਨੇ ਇਹ ਇਤਿਹਾਸਕ ਗ੍ਰੰਥ ਲਿਖਣ ਦੀ ਸੇਵਾ ਕੀਤੀ। ਪਰ ਇਸਦਾ ਭਾਵ ਇਹ ਨਹੀਂ ਕਿ ਉਨ੍ਹਾਂ ਦਾ ਹਰ ਹੁਕਮ ਰੱਬੀ ਹੁਕਮ ਹੈ ਜਾਂ ਉਹ ਗ਼ਲਤੀ ਨਹੀਂ ਕਰ ਸਕਦੇ। ਮੈਂ ਇਸ਼ਾਰੇ ਮਾਤਰ ਟੂਕ ਦੇ ਕੇ ਅੱਗੇ ਚੱਲਾਂਗਾ। ਉਨ੍ਹਾਂ ਆਪਣੀ ਲਿਖਤ ਵਿਚ ਜ਼ਿਕਰ ਕੀਤਾ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਜੀ ਨੂੰ ਸੀਤਲਾ ਰੋਗ ਨੇ ਪ੍ਰਭਾਵਿਤ ਕੀਤਾ ਤੇ ਮਾਤਾ ਗੰਗਾ ਜੀ ਸੀਤਲਾ ਨੂੰ ਮਨਾਉਣ ਲਈ ਦੁਰਗਿਆਣਾ ਮੰਦਰ ਸੀਤਲਾ ਦੀ ਪੂਜਾ ਕਰਨ ਲਈ ਗਏ। ਜਦ ਕਿ ਸਤਿਗੁਰੂ ਅਰਜਨ ਦੇਵ ਸਾਹਿਬ ਮਹਾਰਾਜ ਨੇ ਆਪਣੀ ਪਵਿੱਤਰ ਰਸਨਾ ਤੋਂ ਫ਼ੁਰਮਾਇਆ ਹੈ, "ਗੁਰੂ ਪਰਮੇਸ਼ਰ ਦੀ ਕਿਰਪਾ ਸਦਕਾ ਉਨ੍ਹਾਂ ਦੇ ਸਾਹਿਬਜ਼ਾਦੇ (ਗੁਰੂ ਹਰਿਗੋਬਿੰਦ ਸਾਹਿਬ ਜੀ) ਨੂੰ ਅਕਾਲ ਪੁਰਖ ਨੇ ਆਪ ਹੱਥ ਦੇ ਕੇ ਰੱਖਿਆ।" ਯਥਾ:-

*'ਗਉੜੀ ਮਹਲਾ ੫ ॥*

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥
ਭਰਮ ਗਏ ਪੂਰਨ ਭਈ ਸੇਵ॥ ੧॥ ਰਹਾਉ॥
ਸੀਤਲਾ ਤੇ ਰਖਿਆ ਬਿਹਾਰੀ॥
ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥'

(ਗਉੜੀ ਮਹਲਾ ੫, ਅੰਗ-੨੦੦)

ਇਸੇ ਤਰ੍ਹਾਂ ਕਵੀ ਭਾਈ ਸੰਤੋਖ ਸਿੰਘ ਜੀ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਹਿਰਾਵੇ ਵਿਚ ਥਾਂ-ਪੁਰ-ਥਾਂ 'ਤੇ ਕੰਨਾਂ ਵਿਚ ਕੁੰਡਲ ਪਾਏ ਹੋਏ ਦਰਸਾ ਰਹੇ ਹਨ:-

*'ਕਲਗੀ ਉਤੰਗ ਜਿਸ ਜਗਤਿ ਜੋਤਿ।*
*ਮੁਕਤਾਨ ਗੁੱਛ, ਹੀਰਨ ਉਦੋਤਿ।*
*ਮੁਖ ਮੰਡਲ ਚੰਦ ਮਨਿੰਦ ਚਾਰੁ।*
*ਬਿਚ ਸੁਧਾ ਬਾਕ ਮਾਧੁਰ ਅਪਾਰ॥ ੧॥*
*ਕੁੰਡਲ ਸੁ ਗੋਲ ਡੋਲਹਿਂ ਕਪੋਲ।*
*ਸ਼ੋਭਤਿ ਅਮੋਲ ਉਪਮਾ ਅਤੋਲ।'*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਿਤੁ-੧, ਅੰਸੂ-੧੨, ਪੰਨਾ-੪੫੪੦)

ਸਪੱਸ਼ਟ ਹੈ ਕਿ ਕਵੀ ਜੀ ਸਤਿਗੁਰੂ ਜੀ ਦੇ ਕੰਨਾਂ ਵਿਚ ਕੁੰਡਲ ਪਾਏ ਹੋਏ ਲਿਖ ਰਹੇ ਹਨ, ਜੋ ਕਿ ਕਦਾਚਿਤ ਮੰਨਣਯੋਗ ਨਹੀਂ। ਸਤਿਗੁਰੂ ਜੀ ਦਾ ਆਪਣਾ ਫ਼ੁਰਮਾਨ ਹੈ :-

*'ਜਟਾ ਨ ਸੀਸ ਧਾਰਿਹੋ॥ ਨ ਮੁੰਦ੍ਰਕਾ ਸੁ ਧਾਰਿਹੋ॥'*

(ਦਸਮ, ਅੰਗ-੫੭)

ਅੱਗੇ ਚੱਲ ਕੇ ਕਵੀ ਜੀ ਸਤਿਗੁਰੂ ਜੀ ਦੇ ਵਿਆਹ ਬਾਬਤ ਲਿਖਦੇ ਹਨ:-

*'ਪਹੁੰਚੇ, ਗੁਰ, ਘਰ ਸਸੁਰ ਮਝਾਰ।......*
*ਜਹਿਂ ਸੁੰਦਰ ਬੇਦੀ ਰਚਿ ਰਾਖੀ।*
*ਗਨ ਨਰ ਨਾਰਿ ਬਿਲੋਕਨਿ ਕਾਂਖੀ।*
*ਸਾਦਰ ਸਗਰੇ ਕਰੇ ਬਿਠਾਵਨਿ।*
*ਬਿੱਪ੍ਰ ਉਚਾਰਤਿ ਮੰਤ੍ਰਨਿ ਪਾਵਨ॥੨੬॥*
*ਪੂਜਤਿ ਨਵ ਗ੍ਰਿਹ ਗਣਪਤਿ ਸਾਥ।'......*

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਿਤੁ-੧, ਅੰਸੂ-੧੩, ਪੰਨਾ-੪੫੪੫)

ਇਥੇ ਕਵੀ ਜੀ ਸਤਿਗੁਰੂ ਜੀ ਦੇ ਅਨੰਦ ਕਾਰਜ ਵੇਲੇ ਬੇਦੀ ਉਦਾਲੇ ਲਾਵਾਂ-ਫੇਰੇ ਹੋਏ ਦਰਸਾ ਰਹੇ ਹਨ ਅਤੇ ਲਿਖ ਰਹੇ ਹਨ ਕਿ ਗਣੇਸ਼ ਸਮੇਤ ਨਵਾਂ ਗ੍ਰਹਿਆਂ ਦੀ ਪੂਜਾ ਕੀਤੀ ਗਈ।

ਜਦ ਕਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਹਿਲੇ ਸਰੂਪ ਵਿਚ ਵੀ ਬੇਦੀ ਦੁਆਲੇ ਲਾਵਾਂ ਕਰਨ ਦੀ ਪ੍ਰਥਾ ਖਤਮ ਕਰ ਦਿੱਤੀ ਸੀ ਅਤੇ 'ਮੂਲ ਮੰਤਰ' ਉਦਾਲੇ ਪ੍ਰਕਰਮਾਂ ਕੀਤੀਆਂ ਸਨ। ਇਸ ਤੋਂ ਉਪਰੰਤ ਚੌਥੇ ਸਰੂਪ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਸੂਹੀ ਰਾਗ ਵਿਚ ਲਾਵਾਂ ਉਚਾਰਨ ਕਰਕੇ ਅਨੰਦ ਕਾਰਜ ਦੀ ਮਰਿਆਦਾ ਪ੍ਰਪੱਕ ਕਰ ਦਿੱਤੀ ਸੀ। ਫਿਰ ਸਤਿਗੁਰੂ ਕਲਗੀਧਰ ਜੀ ਭਲਾ ਬੇਦੀ ਦੁਆਲੇ ਕਿਵੇਂ ਪ੍ਰਕਰਮਾ ਕਰ ਸਕਦੇ ਸਨ। ਬਾਕੀ ਰਹੀ ਗੱਲ ਗ੍ਰਹਿਆਂ ਅਤੇ ਗਣੇਸ਼ ਦੀ ਪੂਜਾ ਦੀ। ਸਤਿਗੁਰੂ ਜੀ ਨੇ ਆਪ ਕਿਰਪਾ ਕਰਕੇ ਆਪਣੇ ਗੁਰਸਿੱਖਾਂ ਨੂੰ ਇਹਨਾਂ ਦੇਵੀ ਦੇਵਤਿਆਂ ਦੀ ਪੂਜਾ 'ਚੋਂ ਕੱਢ ਕੇ ਇਕ ਅਕਾਲ ਪੁਰਖ ਨਾਲ ਜੋੜਿਆ ਹੈ। ਸੋ ਸਤਿਗੁਰਾਂ ਵੱਲੋਂ ਗਣੇਸ਼ ਆਦਿਕ ਦੀ ਪੂਜਾ ਕੀਤੇ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਤਿਗੁਰੂ ਜੀ ਨੇ ਆਪ ਆਪਣੀ ਪਵਿੱਤਰ ਬਾਣੀ ਵਿਚ ਇਨ੍ਹਾਂ ਦਾ ਖੰਡਨ ਕੀਤਾ ਹੈ:-

*'ਚੌਪਈ॥ ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ॥*
*ਕਿਸ਼ਨ ਬਿਸ਼ਨ ਕਬਹੂੰ ਨਹ ਧਿਆਊਂ॥*
*ਕਾਨ ਸੁਨੇ ਪਹਿਚਾਨ ਨ ਤਿਨ ਸੋਂ॥*

*ਲਿਵ ਲਾਗੀ ਮੋਰੀ ਪਗ ਇਨ ਸੌਂ॥ ੨॥'*

(ਦਸਮ, ਅੰਗ-੩੧੦)

ਸੋ ਇਸ ਤਰ੍ਹਾਂ ਉਪਰ ਲਿਖਿਆ ਪ੍ਰਸੰਗ ਵੀ ਗ਼ਲਤ ਸਾਬਤ ਹੁੰਦਾ ਹੈ।

ਹੁਣ ਇਥੇ ਵਿਚਾਰੀਏ ਕਿ ਆਪਾਂ ਭਾਈ ਸਾਹਿਬ ਜੀ ਦੀ ਗੱਲ 'ਤੇ ਵਿਸ਼ਵਾਸ ਕਰਨਾ ਹੈ ਜਾਂ ਸਤਿਗੁਰੂ ਜੀ ਦੇ ਫ਼ੁਰਮਾਨ ਉਪਰ। ਦਾਸ ਦਾ ਇਰਾਦਾ ਭਾਈ ਸਾਹਿਬ ਜੀ ਦੇ ਸਤਿਕਾਰ ਨੂੰ ਜਾਂ ਮਹਾਨਤਾ ਨੂੰ ਛੁਟਿਆਉਣ ਦਾ ਹਰਗਿਜ਼ ਨਹੀਂ। ਕੇਵਲ ਏਨਾ ਹੀ ਬੇਨਤੀ ਕਰਨ ਦਾ ਹੈ ਕਿ ਹਰ ਮਨੁੱਖ ਭੁੱਲਣਹਾਰ ਹੈ, ਸਮਰੱਥ ਨਹੀਂ। ਉਹਨਾਂ ਕੋਲ ਇਹ ਕਿਹੜਾ ਫਾਰਮੂਲਾ (ਪਰਖਣ ਢੰਗ) ਹੈ ਜਿਸਦੇ ਨਾਲ ਉਨ੍ਹਾਂ ਨੇ ਭਾਈ ਸ਼ੋਭਾ ਸਿੰਘ ਤੋਂ ਪ੍ਰਭਾਵਿਤ ਹੋ ਕੇ ਆਪਣਾ ਅੰਤਿਮ ਨਿਰਣਾ ਦੇ ਦਿੱਤਾ ? ਉਹਨਾਂ ਦੀ ਵਿਚਾਰ ਕਿ ਰਾਗਮਾਲਾ ਗੁਰੂ ਕ੍ਰਿਤ ਨਹੀਂ, ਕਿਸੇ ਨਾਮਾਲੂਮ ਸਿੱਖ ਲਿਖਾਰੀ ਨੇ ਬਾਅਦ ਵਿਚ ਲਿਖ ਦਿੱਤੀ ਹੈ। ਉਨ੍ਹਾਂ ਨੇ ਨਾ ਕਿਸੇ ਤਾਰੀਖ਼ ਦਾ ਹਵਾਲਾ, ਨਾ ਕਿਸੇ ਅਸਥਾਨ ਦਾ ਵੇਰਵਾ ਅਤੇ ਨਾ ਹੀ ਕਿਸੇ ਮਨੁੱਖ ਦੇ ਨਾਮ ਦਾ ਜ਼ਿਕਰ ਕੀਤਾ ਹੈ। ਕਿੰਨਾ ਚੰਗਾ ਹੁੰਦਾ ਕਿ ਉਹ ਆਪਣੀ ਇਸ ਗਲਤੀ ਦੀ ਪੁਸ਼ਟੀ ਵਾਸਤੇ ਸਮਾਂ, ਥਾਂ ਤੇ ਮਨੁੱਖ ਦਾ ਜ਼ਿਕਰ ਵੀ ਕਰ ਦਿੰਦੇ ਤਾਂਕਿ ਉਨ੍ਹਾਂ ਦੀ ਇਸ ਗ਼ਲਤੀ ਦੀ ਪੁਸ਼ਟੀ ਵਾਸਤੇ ਹੋਰ ਵੀ ਮਜ਼ਬੂਤੀ ਹੋ ਜਾਂਦੀ।

ਸੋ ਕੇਵਲ ਭਾਈ ਸੰਤੋਖ ਸਿੰਘ ਦੀਆਂ ਇਹ ਦੋ ਚਾਰ ਪੰਗਤੀਆਂ ਲੈ ਕੇ ਸਾਡਾ ਆਪਸ ਵਿਚ ਵਿਵਾਦ ਕਰਨਾ ਗੁਰਸਿਖ ਹੋਣ ਦੇ ਨਾਤੇ ਸਾਨੂੰ ਸੋਭਦਾ ਨਹੀਂ।

ਇਸ ਟੀਮ ਦਾ ਇਕ ਹੋਰ ਮੈਂਬਰ ਤੇਜਾ ਸਿੰਘ ਭਸੌੜੀਆ ਹੋਇਆ ਹੈ, ਜਿਸਨੇ ਆਪਣੇ ਆਪ ਨੂੰ ਗੁਰਸਿਖ ਕਹਾਉਣ ਦਾ ਦਾਅਵਾ ਤਾਂ ਕੀਤਾ ਪਰ ਜਿੰਨੀ ਗੁਰਮਤਿ ਦੀ ਵਿਰੋਧਤਾ ਇਸ ਵੀਰ ਨੇ ਕੀਤੀ ਹੈ ਸ਼ਾਇਦ ਹੀ ਕਿਸੇ ਹੋਰ ਨੇ ਕੀਤੀ ਹੋਵੇ। ਇਕ ਗੱਲ ਦਾ ਖਿਆਲ ਰੱਖਣਾ ; ਜਿਹੜਾ ਲਫ਼ਜ਼ ਦਾਸ ਨੇ ਵਰਤਿਆ ਹੈ, "ਜਿੰਨੀ ਗੁਰਮਤਿ ਦੀ ਵਿਰੋਧਤਾ ਇਸ ਵੀਰ ਨੇ ਕੀਤੀ ਹੈ ਸ਼ਾਇਦ ਹੀ ਕਿਸੇ ਹੋਰ ਨੇ ਕੀਤੀ ਹੋਵੇ।" ਦਾ ਭਾਵ ਕਿ ਗੁਰਸਿਖ ਬਾਣਾ ਪਾ ਕੇ ਗੁਰਸਿਖੀ ਸਿਧਾਂਤਾਂ ਦੇ ਉਲਟ ਚੱਲਣਾ। ਸਭ ਤੋਂ ਪਹਿਲਾਂ ਇਸ ਨੇ ਗੁਰਮੁਖੀ ਕੋਰਸ ਦੀਆਂ ਪੰਜ ਸੈਂਚੀਆਂ ਬਣਾਈਆਂ, ਜਿਨ੍ਹਾਂ ਸੈਂਚੀਆਂ ਦੇ ਨਾਮ ੳ, ਅ, ੲ, ਸ, ਹ ਰੱਖੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਰਾਗਮਾਲਾ, ਭੱਟਾਂ ਦੇ ਸਵੱਈਏ ਛੱਡ ਦਿੱਤੇ। ਵਾਰਾਂ 'ਤੇ ਧੁਨਾਂ ਨਾ ਲਾਈਆਂ, ਕੀਰਤਨ ਸੋਹਿਲੇ ਵਿਚ ਦੋ ਸ਼ਬਦ 'ਮੁੰਦਾਵਣੀ ਮਹਲਾ ੫॥' ਤੇ 'ਸਲੋਕ ਮਹਲਾ ੫॥ ਤੇਰਾ ਕੀਤਾ ਜਾਤੋ ਨਾਹੀ' ਇਹ ਜੋੜ ਦਿੱਤੇ। ਇਥੇ ਹੀ ਬੱਸ ਨਹੀਂ, ਫਿਰ ਇਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਦਸਮ ਗ੍ਰੰਥ ਦੀ ਬਾਣੀ-ਜਾਪੁ ਸਾਹਿਬ, ਸ਼ਬਦ ਹਜ਼ਾਰੇ ਪਾਤਿਸ਼ਾਹੀ ਦਸਵੀਂ ਦੇ *'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥'* ਵਾਲਾ ਸ਼ਬਦ ਛੱਡ ਕੇ ਬਾਕੀ ਦੇ ਸਮੁੱਚੇ ਨੌਂ ਸ਼ਬਦ ਅਤੇ ਸੁਧਾ ਸਵੱਯੇ, ਅਕਾਲ ਉਸਤਤਿ, ਗਿਆਨ ਪ੍ਰਬੋਧ, ਤੇਤੀ ਸਵੱਯੇ, ਬੇਨਤੀ ਚੌਪਈ ਪਾਤਿਸ਼ਾਹੀ ਦਸਵੀਂ ਦਰਜ ਕੀਤੀਆਂ। ਇਸਦੇ ਆਪ

ਹੁਦਰੇਪਣ ਕਰਕੇ ਸਿੱਖ ਪੰਥ ਵਿਚ ਰੋਹ ਪੈਦਾ ਹੋਇਆ ਅਤੇ ਅਕਾਲ ਤਖ਼ਤ ਸਾਹਿਬ 'ਤੇ ੧੫ ਜੁਲਾਈ, ੧੯੨੮ ਨੂੰ ਪੰਥ ਦਾ ਮਹਾਨ ਇਕੱਠ ਹੋਇਆ, ਜਿਸ ਵਿਚ ਤੇਜਾ ਸਿੰਘ ਦੀ ਇਸ ਗ਼ਲਤੀ ਨੂੰ ਭਾਂਪਦਿਆਂ ਹੋਇਆਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਹ ਹੁਕਮਨਾਮਾ ਜਾਰੀ ਹੋਇਆ:-

*੧ਓ ਵਾਹਿਗੁਰੂ ਜੀ ਕੀ ਫ਼ਤਹਿ॥*

ਸ੍ਰੀ ਅਕਾਲ ਜੀ ਸਹਾਇ,

ਹੁਕਮਨਾਮਾ,

ਵੱਲੋਂ

ਸ੍ਰੀ ਅਕਾਲ ਤਖ਼ਤ ਸਾਹਿਬ,

ਅੰਮ੍ਰਿਤਸਰ।

ਪੰਚ ਖਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਸਿਖੀ ਕੋਰਸ ਪੁਸਤਕਾਂ ਛਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ-ਬਦਲੀ ਤੇ ਵਾਧਾ ਘਾਟਾ ਕਰਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ ਅਤੇ ਗੁਰ ਮੰਤ੍ਰ ਅਰਦਾਸੇ ਤੇ ਅੰਮ੍ਰਿਤ ਮਰਿਆਦਾ ਵਿਚ ਅਦਲਾ-ਬਦਲੀ ਕਰਨ ਦੀਆਂ ਗੁਰਮਤਿ ਵਿਰੁੱਧ ਕਾਰਵਾਈਆਂ ਕੀਤੀਆਂ ਹਨ।

ਇਸ ਲਈ ਬਾਪੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ਅਤੇ ਪੰਚ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰੇ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ।

ਕੋਈ ਸਿੱਖ ਪੰਚ ਖਾਲਸਾ ਦੀਵਾਨ ਵਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰੱਖੇ। ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਜਾਂ ਹੋਰ ਜਿਸ ਕਿਸੇ ਪਾਸ ਹੋਣ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਘੱਲ ਦੇਣ।

੨੬ ਸਾਵਣ ਸੰ: ਨਾ: ਸਾ: ੪੫੯

੨੬ ਸਾਵਣ ਸੰ: ਬਿ: ੧੯੮੪

੬ ਅਗਸਤ ਸੰ: ਈ: ੧੯੨੮

ਮੋਹਰ

ਸ੍ਰੀ ਅਕਾਲ ਤਖ਼ਤ ਸਾਹਿਬ।

ਹੁਣ ਪਾਠਕ ਵੀਰ ਆਪ ਹੀ ਅੰਦਾਜ਼ਾ ਲਾ ਲੈਣ ਕਿ ਗੁਰੂ ਦੀ ਪਵਿੱਤਰ ਬਾਣੀ ਰਾਗ ਮਾਲਾ ਦਾ ਵਿਰੋਧ ਕਰਨ ਦਾ ਕਿੰਨਾ ਕਰੜਾ ਫਲ ਹੈ।

ਇਸ ਤੋਂ ਅੱਗੇ ਪੰਥ ਦੇ ਮਹਾਨ ਵਿਦਵਾਨ ਸ਼ਮਸ਼ੇਰ ਸਿੰਘ 'ਅਸ਼ੋਕ' ਦੇ ਵਿਚਾਰਾਂ ਦਾ ਵੀ

ਜ਼ਿਕਰ ਕਰਨਾ ਬਣਦਾ ਹੈ ਕਿ ਉਨ੍ਹਾਂ ਨੇ ਕਿਵੇਂ ਆਪਣੀ ਤੀਖ਼ਣ ਬੁੱਧੀ ਨਾਲ ਵਿੰਗੇ ਟੇਢੇ ਢੰਗਾਂ ਰਾਹੀਂ ਰਾਗਮਾਲਾ ਦੀ ਵਿਰੋਧਤਾ ਕੀਤੀ। ਦਾਸ ਦੇ ਵਿਚਾਰ ਮੁਤਾਬਿਕ ਆਪਣੀ ਟਿੱਪਣੀ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਵਿਚਾਰਾਂ ਨੂੰ ਹੂ-ਬ-ਹੂ ਸੰਗਤਾਂ ਦੇ ਸਾਹਮਣੇ ਪੇਸ਼ ਕਰਕੇ ਵਿਚਾਰ ਦਿੱਤੇ ਜਾਣ ਤਾਂ ਠੀਕ ਰਹੇਗਾ। ਉਹ ਆਪਣੀ ਪੁਸਤਕ 'ਰਾਗਮਾਲਾ ਨਿਰਣਯ' ਦੇ ਪੰਨਾ ੨੦ 'ਤੇ ਲਿਖਦੇ ਹਨ :-

''ਸੂਫ਼ੀ ਕਵੀ ਹੋਣ ਕਰਕੇ ਆਲਿਮ ਕਵੀ ਦਾ ਲਿਖਣ ਢੰਗ ਸੋਲਾਂ ਆਨੇ ਸੂਫ਼ੀਆਨਾ ਹੈ ਤੇ ਉਹ ਉਸੇ ਢੰਗ ਵਿਚ ਇਸ਼ਕੀਆ ਕਿੱਸੇ ਲਿਖਦਾ ਰਿਹਾ ਹੈ, ਜਿਸ ਤਰ੍ਹਾਂ ਕਿ ਉਸ ਤੋਂ ਅੱਗੇ-ਪਿੱਛੇ ਦੇ ਹੋਰ ਸੂਫ਼ੀ ਕਵੀ ਲਿਖਦੇ ਰਹੇ ਹਨ। ਪਰ ਆਲਿਮ ਨੇ ਗੁਨਾਹ ਇਹ ਕੀਤਾ ਕਿ ਜਿਵੇਂ ਉਸ ਨੇ ਮਾਧਵਨਲ ਕਾਮਕੰਦਲਾ ਦੀ ਪ੍ਰੇਮ-ਕਹਾਣੀ ਕਿਸੇ ਸੰਸਕ੍ਰਿਤੀ ਕਵੀ ਦੀ ਕਾਮ ਕੰਦਲਾ ਸੁਣ ਕੇ ਲਿਖ ਦਿੱਤੀ, ਉਸੇ ਤਰ੍ਹਾਂ ਉਸਨੇ ਰਾਗਮਾਲਾ ਭੀ ਕੋਈ ਸੰਸਕ੍ਰਿਤ ਦੀ ਪੁਰਾਣੀ ਰਾਗਮਾਲਾ ਸੁਣ ਕੇ ਆਪਣੇ ਸ਼ਬਦਾਂ ਵਿਚ ਅਨੁਵਾਦ ਕਰ ਲਈ ਤੇ ਮਾਧਵਨਲ ਕਾਮ ਕੰਦਲਾ ਵਿਚ ਸ਼ਾਮਲ ਕਰ ਦਿੱਤੀ। ਪਿਛੋਂ ਕਿਸੇ ਰਾਗ-ਪ੍ਰੇਮੀ ਅਣਜਾਣ ਸਿੱਖ ਲਿਖਾਰੀ ਨੂੰ ਰਾਗਾਂ ਦੇ ਨਾਮ ਕੰਠ ਕਰਨ ਲਈ ਸ਼ੌਂਕ ਪੈਦਾ ਹੋਇਆ। ਸ਼ਾਇਦ ਵਾਧੂ ਕਾਗਜ਼ ਉਸ ਦੇ ਪਾਸ ਨਹੀਂ ਹੋਣਾ, ਇਸ ਲਈ ਅਨਜਾਣਪੁਣੇ ਵਿਚ ਬਿਨਾਂ ਭਵਿੱਖ ਦੇ ਪੁਆੜਿਆਂ ਦਾ ਨਤੀਜਾ ਸੋਚੇ ਦੇ ਉਸ ਨੇ ਆਪਣਾ ਸ਼ੌਂਕ ਪੂਰਾ ਕਰਨ ਲਈ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਧੂ ਪੱਤਰੇ 'ਤੇ ਲਿਖ ਲਈ। ਇਹ ਗਲਤੀ ਅਨਭੋਲ ਹੀ ਕਿਸੇ ਸੱਜਣ ਤੋਂ ਉਸੇ ਤਰ੍ਹਾਂ ਹੋ ਗਈ, ਜਿਸ ਤਰ੍ਹਾਂ ਗੁਰਬਾਣੀ ਦੇ ਅਖ਼ੀਰ ਵਿਚ ਵੱਡੀ-ਛੋਟੀ ਸਿਆਹੀ ਦੀ ਬਿਧਿ ਜਾਂ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ ਲਿਖ਼ਤਾਂ ਦੇ ਅਨੁਸਾਰ ਹੋਰ ਵਾਧੂ ਗੱਲਾਂ, ਤਪ ਦੇ ਨੁਸਖ਼ੇ ਆਦਿ ਲਿਖਣ ਵਿਚ ਹੋਈ ਸੀ, ਪਰ ਪਿਛੋਂ ਇਸ ਅਨਭੋਲ ਹੋਈ ਗਲਤੀ ਨੂੰ ਗਲਤੀ ਨਾਲ ਰੱਬੀ ਬਾਣੀ ਦਾ ਦਰਜਾ ਦਿੱਤਾ ਗਿਆ ਹੈ ਤੇ ਇਹ ਰਾਗਮਾਲਾ ਸਿਆਹੀ ਦੀਆਂ ਵਿਧੀਆਂ ਵਾਂਗ ਹੀ ਲਗਾਤਾਰ ਨਕਲ ਹੋਣ ਲੱਗ ਪਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਹੁਤ ਸਾਰੀਆਂ ਉਨ੍ਹਾਂ ਬੀੜਾਂ ਵਿਚ, ਜਿਨ੍ਹਾਂ ਵਿਚ ਪਹਿਲਾਂ ਰਾਗਮਾਲਾ ਦਰਜ ਨਹੀਂ ਸੀ, ਦਰਜ ਕੀਤੀ ਗਈ। ਇਹ ਭੁੱਲ ਇਕ ਸਦੀ ਤੋਂ ਨਹੀਂ, ਦੋ ਸਦੀਆਂ ਤੋਂ ਵੀ ਵਧੀਕ ਸਮਾਂ ਹੁੰਦੀ ਰਹੀ ਤੇ ਇਸ ਗਲਤੀ ਵਿਚ ਖਾਲਸਈ ਜੰਗਾਂ-ਯੁੱਧਾਂ ਤੇ ਹੋਰ ਪੰਥਕ ਮਸਰੂਫ਼ੀਅਤ ਦੇ ਕਾਰਨ ਕਿਸੇ ਨੂੰ ਰੋਕ ਪਾਉਣ ਜਾਂ ਜ਼ਮਾਨੇ ਦਾ ਅੰਧ-ਵਿਸ਼ਵਾਸ ਵਧਣ ਕਰਕੇ ਇਸ ਬਾਰੇ ਵਿਚਾਰ ਕਰਨ ਦੀ ਜੁਰਅਤ ਨਾ ਪਈ।''

ਇਥੇ ਇਕ ਆਮ ਸਧਾਰਣ ਮਨੁੱਖ ਨੂੰ ਵੀ ਸ਼ਮਸ਼ੇਰ ਸਿੰਘ ਦੇ ਇਸ ਘਟੀਆ ਵਿਚਾਰ 'ਤੇ ਦੁੱਖ ਆਵੇਗਾ ਕਿ ਕਿਸੇ ਅਨਜਾਣ ਸਿੱਖ ਲਿਖਾਰੀ ਨੇ ਜਿਸ ਨੂੰ ਰਾਗਾਂ ਦੇ ਨਾਮ ਕੰਠ ਕਰਨ ਦਾ ਸ਼ੌਂਕ ਸੀ, ਉਸਨੂੰ ਵਾਧੂ ਕਾਗਜ਼ ਨਾ ਮਿਲਿਆ ਤੇ ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਫ਼ ਅੰਗਾਂ 'ਤੇ ਰਾਗਮਾਲਾ ਅੰਕਿਤ ਕਰ ਦਿੱਤੀ।

ਮੈਂ ਅਤਿ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਫ਼ ਅੰਗ ਇਸ ਵਾਸਤੇ ਹਨ ਕਿ ਜਿਹੜਾ ਕੋਈ ਵੀ ਮਨੁੱਖ ਆਪਣੀ ਮਰਜ਼ੀ ਮੁਤਾਬਿਕ ਮਨਚਾਹਿਆ ਲਿਖ ਸਕੇ ? ਅਜਿਹਾ ਹਰਗਿਜ਼ ਨਹੀਂ ਹੋ ਸਕਦਾ। ਫਿਰ ਉਨ੍ਹਾਂ ਇਹ ਵੀ ਲਿਖਿਆ ਹੈ ਕਿ ਪੰਥ ਨੂੰ ਰੁਝੇਵੇਂ ਕਰਕੇ ਇਸ ਪਾਸੇ ਦਾ ਖਿਆਲ ਨਾ ਆਇਆ। ਇਹ ਬਿਲਕੁਲ ਕੋਰਾ ਝੂਠ ਹੈ। ਪੁਰਾਣੇ ਗੁਰਸਿੱਖਾਂ ਵਿਚ ਸਾਡੇ ਨਾਲੋਂ ਇਹ ਵਾਧਾ ਸੀ ਕਿ ਉਹ ਗੁਰੂ ਕੀ ਬਾਣੀ ਦੇ ਅੱਖਰ-ਅੱਖਰ 'ਤੇ ਵਿਸ਼ਵਾਸ ਕਰਦੇ ਸਨ ਅਤੇ ਇਸੇ ਭਾਵਨਾ ਕਰਕੇ ਬਹੁਤ ਸਾਰੀਆਂ ਬਾਣੀਆਂ ਉਹਨਾਂ ਨੂੰ ਕੰਠ ਹੁੰਦੀਆਂ ਸਨ। ਇਹੋ ਜਿਹੇ ਗੁਰਬਾਣੀ ਦੇ ਕੰਠ ਕਰਨ ਵਾਲੇ ਗੁਰਸਿੱਖਾਂ ਦਾ ਮੈਨੂੰ ਅਜੋਕੇ ਜ਼ਮਾਨੇ ਵਿਚ ਵੀ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਗੁਰਦੁਆਰਾ ਕਲਗੀਧਰ ਰੋਡ ਦੇ ਬਾਬਾ ਉਤਮ ਸਿੰਘ ਜੀ ਕਰਿਆਨੇ ਵਾਲਿਆਂ ਕੋਲੋਂ ਜਿਥੋਂ ਮਰਜ਼ੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੂੰਹ ਜ਼ਬਾਨੀ ਸੁਣ ਲਉ। ਕਈ ਵੇਰਾਂ ਵਿਚਾਰ ਕਰਦਿਆਂ ਉਹਨਾਂ ਨੂੰ ਕਿਸੇ ਸ਼ਬਦ ਬਾਰੇ ਪੁੱਛਣਾ ਤੇ ਉਹਨਾਂ ਕਹਿਣਾ ਕਿ ਮੇਰਾ ਖਿਆਲ ਹੈ, ਫਲਾਣੇ ਅੰਗ 'ਤੇ ਇਹ ਪੰਗਤੀ ਹੋਣੀ ਹੈ ਤੇ ਜਦੋਂ ਵੇਖਣਾ ਬਿਲਕੁਲ ਉਹੋ ਅੰਗ ਹੋਣਾ। (ਹੁਣ ਕਿਸੇ ਗੁਰਮੁਖ ਨੇ ਸ਼ੰਕਾ ਕੱਢਣਾ ਹੋਵੇ ਤਾਂ ਜਥੇ ਸੰਗਤ ਵਿਚ ਮਹਿਤੇ, ਬਾਬਾ ਮਹਾਂ ਸਿੰਘ ਜੀ ਮਟੌਰ ਜਿਨ੍ਹਾਂ ਨੂੰ ਸਾਰੀ ਭਗਤ ਬਾਣੀ ਕੰਠ ਹੈ ਅਤੇ ਹੋਰ ਬਾਣੀਆਂ ਤੋਂ ਬਿਨਾਂ ਭਗਤ ਬਾਣੀ ਦਾ ਰੋਜ਼ਾਨਾ ਕੰਠ ਨਿਤਨੇਮ ਕਰਦੇ ਹਨ।) ਸੰਤ ਬਾਬਾ ਅਤਰ ਸਿੰਘ ਮਸਤੂਆਣੇ ਵਾਲਿਆਂ ਦੇ ਨਿਕਟਵਰਤੀਆਂ ਵਿਚੋਂ ਤਖ਼ਤ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ, ਜੋ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਅੰਗ ਹੈ ; ਉਥੇ ਰਾਗੀ ਜੰਗ ਸਿੰਘ ਜੀ ਹਨ, ਜਿਨ੍ਹਾਂ ਨੂੰ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੰਠ ਹੈ ਅਤੇ ਉਹਨਾਂ ਦਾ ਸਰੀਰ ਅਜੇ ਵੀ ਬਿਲਕੁਲ ਤੰਦਰੁਸਤ ਹੈ। ਇਸੇ ਵਿਸ਼ਵਾਸ ਸਦਕਾ ਹੀ ਗੁਰਸਿਖ ਚਰਖੜੀਆਂ ਤੇ ਚੜ੍ਹੇ, ਰੰਬੀਆਂ ਨਾਲ ਖੋਪਰੀਆਂ ਲੁਹਾਈਆਂ, ਪਰ ਗੁਰੂ ਪ੍ਰਤੀ ਵਫ਼ਾਦਾਰੀ ਵਿਚ ਰੰਚਕ ਮਾਤਰ ਵੀ ਫ਼ਰਕ ਨਹੀਂ ਆਉਣ ਦਿੱਤਾ।

ਇਸ ਦੇ ਨਾਲ ਹੀ ਮੈਂ ਅਸ਼ੋਕ ਦੇ ਇਕ ਝੂਠ ਦੀ ਪੜਤਾਲ ਵੀ ਕੀਤੀ ਹੈ, ਜੋ ਉਨ੍ਹਾਂ ਨੇ ਨਿਰਭਉ ਹੋ ਕੇ ਬੋਲਿਆ ਹੀ ਨਹੀਂ ਸਗੋਂ ਖੁੱਲ੍ਹਮ-ਖੁੱਲ੍ਹਾ ਲਿਖ ਦਿੱਤਾ ਹੈ ਕਿ ਸ਼ਾਇਦ ਮੇਰਾ ਪਾਇਆ ਭੁਲੇਖਾ ਸਦਾ ਲਈ ਚੱਲਦਾ ਰਹੇਗਾ। ਉਹ ਇਹ ਹੈ ਕਿ ਉਨ੍ਹਾਂ ਦੀ ਪੁਸਤਕ 'ਰਾਗ ਮਾਲਾ ਨਿਰਣਯ' ਦੇ ਪੰਨਾ ੨੧ 'ਤੇ ਅਸ਼ੋਕ ਨੇ ਹਵਾਲਾ ਦਿੱਤਾ ਹੈ ਕਿ ਪੰਡਤ ਤਾਰਾ ਸਿੰਘ ਜੀ ਨੇ 'ਗੁਰਮਤਿ ਨਿਰਣਯ ਸਾਗਰ' ਵਿਚ ਉਨ੍ਹਾਂ ਦੇ ਖਿਆਲਾਂ ਦੀ ਪ੍ਰੋੜ੍ਹਤਾ ਕੀਤੀ ਹੈ। ਮੈਂ ਆਪਣੇ ਵੱਲੋਂ ਖਿਆਲ ਦੇਣ ਦੀ ਬਜਾਇ ਇਹੋ ਹੀ ਯੋਗ ਸਮਝਿਆ ਹੈ ਕਿ 'ਗੁਰਮਤਿ ਨਿਰਣਯ ਸਾਗਰ' ਦੇ ਵਿਚੋਂ ਹੀ ਜੋ ਪੰਡਤ ਜੀ ਨੇ ਵਿਚਾਰ ਦਿੱਤੇ ਹਨ, ਉਨ੍ਹਾਂ ਦੀ ਹੂ-ਬ-ਹੂ ਵਿਚਾਰ ਪਾਠਕਾਂ ਦੇ ਸਾਹਮਣੇ ਰੱਖੀ ਜਾਏ ਤਾਂਕਿ ਉਹ ਖ਼ੁਦ ਹੀ ਇਨ੍ਹਾਂ ਵੀਰਾਂ ਦੇ ਪਾਏ ਭੁਲੇਖਿਆਂ ਤੋਂ ਸਾਵਧਾਨ ਰਹਿ ਕੇ ਗੁਰਮਤਿ ਵਿਰੋਧੀ ਚਾਲ ਵਿਚ ਨਾ ਫਸਣ।

ਪ੍ਰਸ਼ਨ ਸੋਲ੍ਹਵਾਂ :- ਗੁਰ ਗ੍ਰੰਥ ਜੀ ਮੇਂ ਰਾਗਣੀ ਸ੍ਰੀ ਰਾਗ ਸੇ ਲੇ ਪ੍ਰਭਾਤੀ ਪ੍ਰਯੰਤ ਇਕਤੀ ਲਿਖੇ॥ ਨਾ ਸਮਗ੍ਰ ਪੂਰੇ ਕੀਏ ਨਾ ਸੰਗੀਤੋਂ ਕੇ ਕ੍ਰਮ ਸੇ ਰਹੇ॥ ਰਾਗ ਮਾਲਾ ਮੇ ਕ੍ਰਮ ਸੇ ਖਟ ਰਾਗ ਏਕ ਏਕ ਕੀ ਪਾਂਚ ਪਾਂਚ ਇਸਤ੍ਰੀ ਆਠ ਆਠ ਪੁਤ੍ਰ ਐਸੇ ਚੌਰਾਸੀ ਲਿਖੇ ਇਸ ਮੋਂ ਗੁਰੋਂ ਕਾ ਕਿਆ ਭਾਵ ਹੈ ?

ਉੱਤਰ :- ਗੁਰੂ ਕੀ ਬਾਣੀ ਵਾਸਤੇ ਗਿਆਨ ਭਗਤੀ ਕੇ ਹੈ॥ ਰਾਗ ਪੂਰੇ ਕਰਨ ਵਾਸਤੇ ਯਾ ਰਾਗੋਂ ਕੇ ਕ੍ਰਮ ਹੇਤ ਨਹੀਂ॥ ਯਾਤੇ ਬੇਦਾਰਥ ਰੂਪ ਬਾਲਮੀਕੀ ਰਾਮਾਯਣ ਮੇ ਅਕ੍ਰਮਕ ਰਾਗੋਂ ਵਤ ਬੇਦਾਤਮਕ ਗ੍ਰੰਥ ਜੀ ਮੇਂ ਭੀ ਅਕ੍ਰਮਕ ਹੈ॥ ਔ ਕਛੁਕ ਰਾਗੋਂ ਮੇਂ ਭਜਨ ਬੋਧਨ ਮੇਂ ਤਾਤਪਰਯ ਤੇ ਰਾਗ ਸਮਗ੍ਰ ਨਹੀਂ ਲਿਖੇ॥ ਯਾਹੀ ਤੇ ਖਟ ਰਾਗੋਂ ਮੇਂ ਸ਼ਬਦ ਨਹੀਂ ਲਿਖੇ॥ ਔ ਕ੍ਰਮ ਸੇ ਰਾਗ ਨਹੀਂ ਲਿਖੇ ਪੁਨਾ ਇਕੱਤੀ ਤੇ ਨਯੂਨ ਅਧਿਕ ਨਹੀਂ ਲਿਖੇ। ਇਕੱਤੀ ਲਿਖ੍ਨ ਮੇ ਇੱਛਾ ਨਿਆਮਕ ਹੈ॥ ਕਿੰਚ ਜਗਤ ਪ੍ਰਸਿੱਧ ਰਾਗਨੀ ਏਤੇ ਮੇ ਲਿਖ ਬੀ ਦੀਏ॥'' (ਸ੍ਰੀ ਗੁਰਮਤਿ ਨਿਰਣਯ ਸਾਗਰ, ਪੰਨਾ-੨੪੩)

ਇਥੋਂ ਪਾਠਕ ਵੀਰ ਆਪ ਹੀ ਅੰਦਾਜ਼ਾ ਲਾ ਲੈਣ ਕਿ ਇਨ੍ਹਾਂ ਵੀਰਾਂ ਦੇ ਵਿਚਾਰਾਂ ਵਿਚ ਕਿੰਨੀ ਕੁ ਸੱਚਾਈ ਹੈ। ਜਦ ਕਿ ਇਥੇ ਰਾਗਮਾਲਾ ਦੇ ਖੰਡਨ ਬਾਰੇ ਪੰਡਿਤ ਜੀ ਨੇ ਇਕ ਵੀ ਅੱਖਰ ਰਾਗਮਾਲਾ ਦੇ ਵਿਰੁੱਧ ਨਹੀਂ ਵਰਤਿਆ। ਸ਼ਮਸ਼ੇਰ ਸਿੰਘ ਨੇ ਸਭ ਤੋਂ ਵੱਧ ਜ਼ੋਰ ਇਸ ਗੱਲ 'ਤੇ ਲਾਇਆ ਹੈ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ, ਨਾ ਹੀ ਇਸਦੇ ਅਧਿਆਤਮਿਕ ਅਰਥ ਹੋ ਸਕਦੇ ਹਨ, ਇਸਦਾ ਲਿਖਾਰੀ ਇਕ ਆਲਮ ਨਾਮੇ ਕਵੀ ਹੋਇਆ ਹੈ ਅਤੇ ਇਹ ਰਾਗਮਾਲਾ ਗੁਰੂ ਕੀ ਕ੍ਰਿਤ ਨਹੀਂ। ਆਪਣੀ ਪੁਸਤਕ ਦੇ ਆਰੰਭ ਵਿਚ ਉਨ੍ਹਾਂ ਨੇ ਇਸ ਗੱਲ ਵਿਚ ਵੱਧ ਤੋਂ ਵੱਧ ਖੁਸ਼ੀ ਮਹਿਸੂਸ ਕੀਤੀ ਹੈ ਕਿ ਪਹਿਲੇ ਵਿਦਵਾਨਾਂ ਨੇ ਇਕ ਆਲਮ ਦਾ ਜ਼ਿਕਰ ਕੀਤਾ ਹੈ ਤੇ ਮੈਨੂੰ ਦੋ ਲੱਭੇ ਹਨ। ਸੋ ਇਸ ਕਰਕੇ ਸਿਲਸਿਲੇਵਾਰ ਇਨ੍ਹਾਂ ਵਿਚਾਰਾਂ ਦੀ ਆਪਾਂ ਘੋਖ ਕਰਾਂਗੇ। ਆਪਾਂ ਸਭ ਤੋਂ ਪਹਿਲਾਂ ਇਸ ਗੱਲ ਦੀ ਵਿਚਾਰ ਕਰਨੀ ਹੈ ਕਿ ਆਲਮ ਕੌਣ ਸੀ ਅਤੇ ਉਸਦਾ ਰਾਗਮਾਲਾ ਨਾਲ ਕੀ ਸਬੰਧ ਹੈ ? ਕੀ ਰਾਗਮਾਲਾ ਗੁਰਦੇਵ ਨੇ ਆਲਮ ਕੋਲੋਂ ਲਈ ਜਾਂ ਆਲਮ ਨੇ ਗੁਰਦੇਵ ਕੋਲੋਂ ? ਜਿਥੋਂ ਤਕ ਦੋ ਆਲਮਾਂ ਦਾ ਸਬੰਧ ਹੈ, ਅਸੀਂ ਗਿਣਤੀ ਵਿਚ ਨਹੀਂ ਪੈਣਾ, ਪਰ ਜੇ ਵੇਖਿਆ ਜਾਏ ਆਲਮ ਇਕ ਨਹੀਂ ਸਗੋਂ ਕਈਆਂ ਦਾ ਜ਼ਿਕਰ ਮਿਲਦਾ ਹੈ। ਉਦਾਹਰਣ ਦੇ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਤਿ ਨਿਕਟਵਰਤੀ ਸਿੱਖਾਂ ਵਿਚੋਂ ਇਕ ਭਾਈ ਆਲਮ ਸਿੰਘ ਜੋ ਗੁਰੂ ਮਹਾਰਾਜ ਦੇ ਕਾਰਦਾਰ ਸਨ। ਇਨ੍ਹਾਂ ਵਿਦਵਾਨਾਂ ਮੁਤਾਬਿਕ, ਇਕ ਭਾਈ ਆਲਮ ੫੨ ਕਵੀਆਂ ਵਿਚੋਂ ਹੋਇਆ ਹੈ, ਜਿਸ ਨੇ ਮਾਧਵਨਲ ਕਾਮ ਕੰਦਲਾ ਦਾ ਕਿੱਸਾ ਲਿਖਿਆ। ਇਕ ਭਾਈ ਆਲਮ ਲਾਹੌਰ ਵਾਸੀ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ :-

*'ਜੋਧਾ ਜੱਲੋ ਤੁਲਸਪੁਰਿ ਮੋਹਣ ਆਲਮ ਗੰਜਿ ਰਹੰਦਾ॥'*

(ਵਾਰ-੧੧, ਪਉੜੀ-੨੨)



ਇਸ ਕਰਕੇ ਕੇਵਲ ਇਕ ਗੱਲ 'ਤੇ ਹੀ ਮਗਜ਼ਮਾਰੀ ਕਰੀ ਜਾਣੀ ਕਿ ਇਕ ਆਲਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਕਰਨ ਤੋਂ ੨੧ ਵਰ੍ਹੇ ਪਹਿਲਾਂ ਹੋਇਆ ਹੈ, ਯੋਗ ਨਹੀਂ। ਆਲਮ ਨੂੰ ਔਰੰਗਜ਼ੇਬ ਦੇ ਵੇਲੇ ਮੰਨਣ ਵਾਲਿਆਂ ਵਿਚੋਂ ਮੁਖੀ 'ਸਿਵ ਸਿੰਘ ਸਰੋਜ' ਪੁਸਤਕ ਹੈ, ਉਨ੍ਹਾਂ ਨੇ ਆਲਮ ਦਾ ਸੰਨ ੧੭੧੨ ਬਿਕ੍ਰਮੀ ਮੰਨਿਆ ਹੈ ਅਤੇ ਆਲਮ ਨੂੰ ਬਹਾਦਰ ਸ਼ਾਹ ਦਾ ਸਾਥੀ ਗਿਣਿਆ ਹੈ। ਕੁਝ ਵਿਦਵਾਨਾਂ ਦੀ ਰਾਇ ਮੁਤਾਬਿਕ ਆਲਮ ਅਕਬਰ ਦੇ ਕਵੀਆਂ ਵਿਚੋਂ ਸੀ। ਪਰ ਵੇਖਿਆ ਜਾਏ ਤਾਂ ਇਹ ਗੱਲ ਖੋਜ ਪੜਤਾਲ ਕੀਤਿਆਂ ਠੀਕ ਨਹੀਂ ਭਾਸਦੀ। ਅਕਬਰ ਦੇ ਕਵੀਆਂ ਦੀ ਲਿਸਟ ਫੋਲਿਆਂ ਆਲਮ ਦਾ ਕਿਤੇ ਜ਼ਿਕਰ ਨਹੀਂ ਮਿਲਦਾ। 'ਆਈਨੇ ਅਕਬਰੀ' ਜੋ ਅਕਬਰ ਬਾਦਸ਼ਾਹ ਦੇ ਕੁਲ ਕਾਨੂੰਨਾਂ ਦੀ ਕਿਤਾਬ ਹੈ, ਜਿਸ ਵਿਚ ਅਹਿਲਕਾਰਾਂ, ਦਾਨਿਆਂ, ਪੀਰਾਂ, ਗੌਂਸ, ਕਵੀ, ਗਵੱਈਆਂ ਦਾ ਜ਼ਿਕਰ ਹੈ, ਜਿਵੇਂ :-

ਅਹਿਲਕਾਰ ੪੧੦, ਦਾਨੇ ੧੪੨, ਸ਼ਾਇਰ ੬੦, ਗਾਉਣ ਵਜਾਉਣ ਵਾਲੇ ੩੬, ਇਨ੍ਹਾਂ ਸਾਰਿਆਂ ਵਿਚੋਂ ਇਕ ਵੀ ਮਨੁੱਖ ਆਲਮ ਨਾਮ ਵਾਲਾ ਨਹੀਂ। ਉਦਾਹਰਣ ਦੇ ਤੌਰ 'ਤੇ ਕਵੀਆਂ ਦੇ ਨਾਮ :-

੧. ਲਰ, ੨. ਹਰ, ੩. ਹੋਲ, ੪. ਖਾਨਾਖਾਨ, ੫. ਬੀਰਬਲ, ੬. ਗੰਗ, ੭. ਪ੍ਰੂੰਖੀ, ੮. ਪ੍ਰਸਿੱਧ, ੯. ਪੁਰਿੰਦਰ, ੧੦. ਬਰਮ, ੧੧. ਸੁਧਾਰਸ, ੧੨. ਅੰਮ੍ਰਿਤ, ੧੩. ਅੰਮ੍ਰਿਤ ਬਾਣੀ ਗੋਕਲ, ੧੪. ਗੋਪ, ੧੫. ਗੋਪਾਲ, ੧੬. ਗਣੇਸ਼, ੧੭. ਗੁਣ ਸਾਗਰ, ੧੮. ਗੰਗ (ਇਸ ਨਾਮੇ ਵਾਲੇ ਦੋ ਕਵੀ ਸਨ), ੧੯. ਸੁਗਿਆਨੀ, ੨੦. ਜੋਧ, ੨੧. ਜਗਨ, ੨੨. ਜੰਮੇ, ੨੩. ਜਗਦੀਸ਼, ੨੪. ਜਗਾਮਗ, ੨੫. ਜੈਤ, ੨੬. ਗਵਾਲ, ੨੭. ਸੁਭਾਨ ਮੁਹੰਮਦ ਥਾਨੇਸਰੀ, ੨੮. ਮੌਲਾਨਾ ਬਦੌਨੀ, ੨੯. ਸ਼ੇਖ ਫੈਜੀ, ੩੦. ਤਾਨਸੈਨ ਇਤਿਆਦਿਕ। ਇਹਨਾਂ ਸਾਰਿਆਂ ਵਿਚ ਆਲਮ ਕੋਈ ਨਹੀਂ।

ਸੋ ਦਾਸਾਂ ਦੀ ਰਾਇ ਮੁਤਾਬਿਕ ਇਹ ਆਲਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਵੀਆਂ ਵਿਚੋਂ ਹੋਇਆ ਹੈ। ਜਿਸ ਨੇ ਕਿ ਗੁਰੂ ਕੀ ਬਾਣੀ ਵਿਚੋਂ ਰਾਗਮਾਲਾ ਦੀ ਚੋਰੀ ਕੀਤੀ ਨਾਕਿ ਸਤਿਗੁਰੂ ਜੀ ਨੇ ਆਲਮ ਤੋਂ ਰਾਗਮਾਲਾ ਲਈ। ਇਸ ਖਿਆਲ ਦੀ ਪ੍ਰਪੱਕਤਾ ਵਾਸਤੇ ਸਾਨੂੰ ਭਾਈ ਆਲਮ ਦੀਆਂ ਇਹ ਪੰਗਤੀਆਂ ਬਹੁਤ ਯੋਗ ਪ੍ਰਤੀਤ ਹੁੰਦੀਆਂ ਹਨ, ਜੋ ਉਨ੍ਹਾਂ ਨੇ ਖ਼ੁਦ ਆਪ ਆਪਣੀ ਕਲਮ ਦੁਆਰਾ ਅੰਕਿਤ ਕੀਤੀਆਂ ਹਨ :-

*'ਕਛੁ ਅਪਨੀ ਕਛੁ ਪਰ ਕੀ ਚੋਰੀ॥*
*ਜਥਾ ਸ਼ਕਤਿ ਯਹ ਹੈ ਮਤ ਮੋਰੀ॥'*

ਇਸ ਆਲਮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਮਕਾਲੀ ਪੇਸ਼ ਕਰਨ ਲਈ ਸਾਨੂੰ ਦਸਮ ਗ੍ਰੰਥ ਦੀਆਂ ਇਕ ਦੋ ਪੰਗਤੀਆਂ ਦੀ ਟੂਕ ਦੇਣੀ ਵੀ ਯੋਗ ਹੈ। ਜੋ ਉਸਨੇ ਦਸਮ ਪਾਤਸ਼ਾਹ ਦੇ ਚਰਿੱਤਰ ਨੰ: ੯੧ ਦੀ ਨਕਲ ਕਰਦਿਆਂ ਹੋਇਆਂ ਆਪਣੀ ਬੁੱਧੀ ਦੇ ਮੁਤਾਬਿਕ

ਘੜਿਆ ਹੈ। ਦਸਮ ਗ੍ਰੰਥ ਦੇ ਚਰਿੱਤਰ ਨੰ: ੯੧ ਦੀਆਂ ਪੰਗਤੀਆਂ ਹਨ :-

*'ਸਾਚ ਕਹਤ ਹੈ ਬਿਰਹਨੀ ਰਹੀ ਪ੍ਰੇਮ ਸੌ ਪਾਗਿ॥*
*ਡਰਤ ਬਿਰਹ ਕੀ ਅਗਨਿ ਸੌ ਜਰਤ ਕਾਠ ਕੀ ਆਗਿ॥ ੩੨॥'*

(ਦਸਮ ਗ੍ਰੰਥ, ਅੰਗ ੯੨੭)

ਅੱਗੇ ਭਾਈ ਆਲਮ ਸਿੰਘ ਵੱਲੋਂ ਨਮੂਨੇ ਮਾਤਰ ਉਨ੍ਹਾਂ ਦੀ ਬਣਾਈ ਹੋਈ ਚੌਪਈ ਪੇਸ਼ ਕਰਦਾ ਹਾਂ :-

*'ਬਿਰਹ ਸਾਸ ਹੀਅਰੈ ਜੋ ਬਾਢੇ।*
*ਛਿਨ ਛਿਨ ਆਹਿ ਆਹਿ ਮੁਖ ਕਾਢੈ।*
*ਛਿਨ ਬੈਰਾਗ ਬੀਨ ਬਜਾਵੈ।*
*ਸੂਕੇ ਕਾਠ ਅਗਨਿ ਜਲ ਜਾਵੈ॥ ੧੬੩॥'*

(ਮਾਧਵਨਲ ਕਾਮਕੰਦਲਾ, ਭਸੌੜ ਐਡੀਸ਼ਨ)

ਸੋ ਇਨ੍ਹਾਂ ਉਦਾਹਰਣਾਂ ਤੋਂ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਆਲਮ ਨੇ ਗੁਰੂ ਕੀ ਨਕਲ ਕੀਤੀ ਹੈ, ਨਾ ਕਿ ਸਤਿਗੁਰੂ ਜੀ ਨੇ ਆਲਮ ਦੀ। ਹੇਠਾਂ ਅਸੀਂ ਪਾਠਕਾਂ ਦੀ ਜਾਣਕਾਰੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੫੨ ਕਵੀਆਂ ਦਾ ਵੇਰਵਾ ਦੇ ਰਹੇ ਹਾਂ ਤਾਂਕਿ ਇਸ ਪੱਖ ਨੂੰ ਸਿੱਧ ਕੀਤਾ ਜਾ ਸਕੇ ਕਿ ਆਲਮ ਸਤਿਗੁਰੂ ਜੀ ਦੇ ੫੨ ਕਵੀਆਂ ਵਿਚੋਂ ਇਕ ਸੀ।

## ਬਵੰਜਾ ਕਵੀਆਂ ਦੇ ਨਾਮ :-

੧. ਉਦੇਰਾਯ, ੨. ਅਣੀਰਾਯ, ੩. ਅੰਮ੍ਰਿਤਰਾਯ, ੪. ਅੱਲੂ, ੫. ਆਸਾ ਸਿੰਘ, ੬. ਆਲਿਮ, ੭. ਈਸ਼੍ਵਰਦਾਸ, ੮. ਸੁਖਦੇਵ, ੯. ਸੁੱਖਾ ਸਿੰਘ, ੧੦. ਸੁਖੀਆ, ੧੧. ਸੁਦਾਮਾ, ੧੨. ਸੈਨਾਪਤਿ, ੧੩. ਸ਼ਯਾਮ, ੧੪. ਹੀਰ, ੧੫. ਹੁਸੈਨਅਲੀ, ੧੬. ਹੰਸਰਾਮ, ੧੭. ਕੱਲੂ, ੧੮. ਕੁਵਰੇਸ਼, ੧੯. ਖਾਨਚੰਦ, ੨੦. ਗੁਣੀਆ, ੨੧. ਗੁਰਦਾਸ, ੨੨. ਗੋਪਾਲ, ੨੩. ਚੰਦਨ, ੨੪. ਚੰਦਾ, ੨੫. ਜਮਾਲ, ੨੬. ਟਹਿਕਨ, ੨੭. ਧਰਮ ਸਿੰਘ, ੨੮. ਧੰਨਾ ਸਿੰਘ, ੨੯. ਧਯਾਨ ਸਿੰਘ, ੩੦. ਨਾਨੂ, ੩੧. ਨਿਸ਼ਚਲਦਾਸ, ੩੨. ਨਿਹਾਲਚੰਦ, ੩੩. ਨੰਦ ਸਿੰਘ, ੩੪. ਨੰਦ ਲਾਲ (ਗੁਰਬਖਸ਼ ਸਿੰਘ), ੩੫. ਪਿੰਡੀਦਾਸ, ੩੬. ਬੱਲਭ, ੩੭. ਬੱਲੂ, ੩੮. ਬਿਧੀ ਚੰਦ, ੩੯. ਬੁਲੰਦ, ੪੦. ਬ੍ਰਿਖ, ੪੧. ਬ੍ਰਿਜਲਾਲ, ੪੨. ਮਥੁਰਾ, ੪੩. ਮਦਨ ਸਿੰਘ, ੪੪. ਮਦਨਗਿਰਿ, ੪੫. ਮੱਲੂ, ੪੬. ਮਾਨ ਦਾਸ, ੪੭. ਮਾਲਾ ਸਿੰਘ, ੪੮. ਮੰਗਲ, ੪੯. ਰਾਮ, ੫੦. ਰਾਵਲ, ੫੧. ਰੋਸ਼ਨ ਸਿੰਘ, ੫੨. ਲੱਖਾ।

ਇਸ ਲਿਸਟ ਵਿਚ ਇਕ ਗੁਰਮੁਖ ਪਿਆਰੇ ਟਹਿਕਣ ਕਵੀ ਦਾ ਜ਼ਿਕਰ ਆਇਆ ਹੈ, ਜਿਸ ਦਾ ਪ੍ਰਭਾਵ ਇਸ ਆਲਮ ਕਵੀ ਦੀ ਲੇਖਣੀ ਉਪਰ ਵੀ ਪਿਆ ਹੈ ਅਤੇ ਪ੍ਰਤੀਤ ਹੁੰਦਾ ਹੈ ਕਿ ਉਹ ਇਸਦਾ ਅਤਿ ਨਿਕਟਵਰਤੀ ਹੋਵੇਗਾ। ਜਿਸ ਕੋਲ ਰਹਿ ਕੇ ਉਸਦੇ ਵਿਚਾਰਾਂ ਨੂੰ ਇਸ ਨੇ ਕਬੂਲਿਆ। ਉਦਾਹਰਣ ਦੇ ਤੌਰ 'ਤੇ ਟਹਿਕਣ ਦੀ ਕਵਿਤਾ ਦਾ ਬੰਦ ਹੈ :-

*'ਕਛੁਕ ਉਕਤਿ ਬਲ ਬੁਧਿ ਕਛੁਕ ਪਰਕ੍ਰਿਤ ਹਰ ਲੀਨੀ॥*
*ਬੀਨ ਬੀਨ ਅੱਛਰ ਪ੍ਰਬੀਨ ਪੋਥੀ ਸੁਭ ਕੀਨੀ॥'*

ਇਸ ਦੇ ਸੰਦਰਭ ਵਿਚ ਆਲਮ ਦੇ ਬੋਲ ਹਨ :-

*'ਕਛੁ ਆਪਨ ਕਛੁ ਪਰ ਕ੍ਰਿਤ ਚੋਰੇ॥*
*ਜਥਾ ਸ਼ਕਤ ਕੇ ਅੱਛਰ ਜੋਰੇ॥'*

ਇਥੇ ਕਈ ਵੀਰਾਂ ਦੇ ਮਨ ਵਿਚ ਭੁਲੇਖਾ ਪੈ ਜਾਂਦਾ ਹੈ ਕਿ ਕਵੀ ਨੇ ਚੋਰੀ ਕਰਕੇ ਕੀ ਲੈਣਾ ਸੀ ? ਪਰ ਉਸ ਜ਼ਮਾਨੇ ਵਿਚ ਕਵਿਤਾ ਦੀ ਚੋਰੀ ਆਮ ਪ੍ਰਚੱਲਿਤ ਹੋਈ।

(ਪੰਨਾ ੧੯-ਏ)

ਇਸ ਗੱਲ ਦੀ ਪੁਸ਼ਟੀ ਵੀਹਵੀਂ ਸਦੀ ਦੇ ਇਕ ਸਿੱਖ ਖੋਜੀ ਭਾਈ ਜੀ.ਬੀ. ਸਿੰਘ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ੩੭੫ ਪੰਨੇ 'ਤੇ ਕਰਦੇ ਹਨ, ਅਸੀਂ ਉਨ੍ਹਾਂ ਦੀ ਪੁਤਸਕ ਵਿਚੋਂ ਪਾਠਕਾਂ ਦੀ ਜਾਣਕਾਰੀ ਲਈ ਹੂ-ਬ-ਹੂ ਜਾਣਕਾਰੀ ਦਿੱਤੀ ਹੈ :-

''ਸੰਸਕ੍ਰਿਤ ਵਿਚ ਇਕ ਇਸ਼ਕੀਆ ਕਿੱਸਾ 'ਮਾਧਵਨਲ ਕਾਮਕੰਦਲਾ' ਨਾਮ ਦਾ ਹੈ। ਉਸੇ ਨੂੰ ਥੋੜ੍ਹਾ ਅਦਲ ਬਦਲ ਕੇ ਅਤੇ ਆਪਣੇ ਮਤਲਬ ਲਈ ਢਾਲ ਕੇ ਭਾਖਾ ਵਿਚ ਵੀ ਅੱਡ ਅੱਡ ਲੋਕਾਂ ਨੇ ਲਿਖਿਆ ਹੈ।''

ਦਸਮ ਗ੍ਰੰਥ ਦੇ ਪਖਜਾਨ ਚਰਿਤ੍ਰ ੯੧ ਵਿਚ ਵੀ ਇਹ ਕਿੱਸਾ ਦਿੱਤਾ ਗਿਆ ਹੈ। ਗੁਰੂ ਸਾਹਿਬ ਇਸ ਨੂੰ ਇਉਂ ਲਿਖਦੇ ਹਨ:-

*'ਦੋਹਰਾ॥ ਗੋਬਿੰਦ ਚੰਦ ਨਰੇਸ਼ ਕੇ ਮਾਧਵਨਲ ਨਿਜੁ ਮੀਤ॥*
*ਪੜੇ ਬਜਾਕਰਨ ਸ਼ਾਸਤ੍ਰ ਖਟ ਕੋਕ ਸਾਰ ਸੰਗੀਤ॥ ੧॥*
*ਚੌਪਈ॥ ਮਧੁਰ ਮਧੁਰ ਧੁਨਿ ਬੇਨੁ ਬਜਾਵੈ॥*
*ਜੋ ਕੋਊ ਤ੍ਰਿਯ ਸ੍ਰਵਨਨ ਸੁਨਿ ਪਾਵੈ॥*
*ਚਿਤ ਮੈ ਅਧਿਕ ਮੱਤ ਹ੍ਵੈ ਝੂਲੈ॥*
*ਗ੍ਰਿਹਿ ਕੀ ਸਕਲ ਤਾਹਿ ਸੁਧਿ ਭੂਲੈ॥ ੨॥*
*ਪੁਰ ਬਾਸੀ ਨ੍ਰਿਪ ਪੈ ਚਲਿ ਆਏ॥*
*ਆਇ ਰਾਇ ਤਨ ਬਚਨ ਸੁਨਾਏ॥*

ਕੈ ਮਾਧਵਨਲ ਕੌ ਅਬ ਮਰਿਯੈ॥
ਨਾ ਤੋ ਯਾਕਹ ਦੇਸ ਨਿਕਰਿਯੈ॥ ੩॥
ਦੋਹਰਾ॥ ਇਹ ਹਮਰੀ ਇਸਤ੍ਰੀਨ ਕੇ ਲੇਤ ਚਿੱਤ ਬਿਰਮਾਇ॥
ਜੌ ਹਮ ਸਭ ਕੌ ਕਾਢਿਯੈ, ਤੌ ਇਹ ਰਖਿਯੈ ਰਾਇ॥ ੪॥'

ਤਦ ਰਾਉ ਨੇ ਸ਼ਿਕਾਇਤ ਦੇ ਸਬੂਤ ਕਰਨ ਲਈ ਬਹੁਤ ਸਾਰੇ ਕੰਵਲ ਫੁੱਲ ਮੰਗਵਾਏ ਅਤੇ ਪੰਖੜੀਆਂ ਤੋੜ ਕੇ ਇਕ ਫਰਸ਼ 'ਤੇ ਵਿਛਾ ਦਿੱਤੀਆਂ। ਨਗਰ ਦੀਆਂ ਇਸਤ੍ਰੀਆਂ ਨੂੰ ਬੁਲਾ ਕੇ ਉਸ ਫ਼ਰਸ਼ ਪੁਰ ਬਿਠਾ ਦਿੱਤਾ ਅਤੇ ਮਾਧਵਨਲ ਨੂੰ ਸੱਦ ਕੇ ਉਨ੍ਹਾਂ ਵਿਚ ਬਿਠਾ ਕੇ ਹੁਕਮ ਦਿੱਤਾ ਕਿ ਬੀਨ ਵਜਾ ਕੇ ਇਸਤ੍ਰੀਆਂ ਨੂੰ ਸੁਣਾਏ।

'ਰੀਝਿ ਬਿੱਪ੍ਰ ਤਬ ਬੇਨ ਬਜਾਈ॥
ਸਭ ਇਸਤ੍ਰਿਨ ਕੇ ਚਿੱਤ ਸੁ ਭਾਈ॥੬॥'

ਰਾਉ ਨੂੰ ਜਦ ਸਬੂਤ ਮਿਲ ਗਿਆ, ਜਿਸ ਦੀ ਉਹ ਉਮੀਦ ਕਰ ਰਿਹਾ ਸੀ, ਤਦ ਉਸ ਨੇ ਮਾਧਵਨਲ ਨੂੰ ਤੁਰੰਤ ਦੇਸ ਨਿਕਾਲਾ ਦੇ ਦਿੱਤਾ। ਬ੍ਰਾਹਮਣ ਜਾਣ ਕੇ ਜਾਨੋਂ ਨਾ ਮਾਰਿਆ। ਮਾਧਵਨਲ ਫਿਰਦਾ-ਫਿਰਦਾ ਕਾਮਾਵਤੀ ਨਗਰੀ ਆ ਨਿਕਲਿਆ।

ਦੋਹਰਾ॥ ਕਾਮਸੈਨ ਰਾਜਾ ਜਹਾਂ ਤਹ ਦਿਜ ਪਹੁਚਜੋ ਜਾਇ॥
ਪ੍ਰਗਟ ਤੀਨਿ ਸੈ ਸਾਠਿ ਤ੍ਰਿਯ ਨਾਚਤ ਜਹਾਂ ਬਨਾਇ॥ ੯॥
ਚੌਪਈ॥ ਮਾਧਵ ਤੌਨ ਸਭਾ ਮਹਿ ਆਯੋ॥
ਆਨਿ ਰਾਵ ਕੌਂ ਸੀਸ ਝੁਕਾਯੋ॥
ਸੂਰਬੀਰ ਬੈਠੇ ਬਹੁ ਜਹਾਂ॥
ਨਾਚਤ ਕਾਮਕੰਦਲਾ ਤਹਾਂ॥ ੧੦॥
ਦੋਹਰਾ॥ ਚੰਦਨ ਕੀ ਤਨ ਕੰਚੁਕੀ ਕਾਮਾ ਕਸੀ ਬਨਾਇ॥
ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖਜੋ ਨ ਜਾਇ॥ ੧੧॥
ਚੰਦਨ ਕੀ ਲੈ ਬਾਸਨਾ ਭਵਰ ਬਹਿਠਯੋ ਆਇ॥
ਸੋ ਤਿਨ ਕੁਚ ਕੀ ਬਾਯੁ ਤੇ ਦੀਨੌ ਤਾਹਿ ਉਠਾਇ॥ ੧੨॥
ਚੌਪਈ॥ ਇਹ ਸੁ ਭੇਦ ਬਿੱਪ ਨੈ ਲਹਿ ਲਯੋ।
ਰੀਝਤ ਅਧਿਕ ਚਿਤ ਮਹਿ ਭਯੋ।
ਅਮਿਤ ਦਰਬੁ ਨ੍ਰਿਪ ਤੇ ਜੋ ਲੀਨੋ।
ਸੋ ਲੈ ਕਾਮਕੰਦਲਹਿ ਦੀਨੋ॥ ੧੩॥
ਦੋਹਰਾ॥ ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ॥

*ਐਸੇ ਬਿੱਪ੍ਰ ਫਜੂਲ ਕੌ ਮੋਹਿ ਨ ਰਾਖਜੋ ਜਾਇ॥ ੧੪॥*

*ਚੌਪਈ॥ ਬਿੱਪ੍ਰ ਜਾਨਿ ਜਿਯਤੇ ਨਹਿ ਮਰਿਯੈ॥*

*ਇਹ ਪੁਰ ਤੇ ਤਿਹ ਤੁਰਤੁ ਨਿਕਰਿਯੈ॥'*

ਜਦ ਮਾਧਵਨਲ ਨੇ ਇਹ ਹੁਕਮ ਸੁਣਿਆ, ਤਦ ਕਾਮਕੰਦਲਾ ਦੇ ਘਰ ਗਿਆ ਅਤੇ ਉਸਨੂੰ ਇਹ ਸਾਰਾ ਹਾਲ ਸੁਣਾਇਆ। 'ਕਾਮਾ' ਨੇ ਉਸਦੇ ਨਾਲ ਹੀ ਦੇਸ ਛੱਡ ਜਾਣ ਦੀ ਜ਼ਿੱਦ ਕੀਤੀ, ਪਰ ਮਾਧਵਨਲ ਨਾ ਮੰਨਿਆ ਤੇ ਉਸਨੂੰ ਉਥੇ ਛੱਡ ਕੇ ਆਪ ਦੇਸੋਂ ਨਿਕਲ ਗਿਆ। ਪਿੱਛੇ 'ਕਾਮਾ' ਬਿਰਹੋਂ ਵਿਚ ਸੁੱਕ ਕੇ ਤੀਲਾ ਹੋ ਗਈ।

*ਸੋਰਠਾ॥ ਅਧਿਕ ਬਿਰਹਿ ਕੇ ਸੰਗ ਪੀਤ ਬਰਨ ਕਾਮਾ ਭਈ॥*

*ਰਕਤ ਨ ਰਹਿਯੋ ਅੰਗ ਚਲਿਯੋ ਮੀਤ ਚੁਰਾਇ ਚਿਤ॥ ੨੪॥*

*ਦੋਹਰਾ॥ ਟਾਂਕ ਤੋਲ ਤਨ ਨਾ ਰਹਜੋ ਮਾਸਾ ਰਹਜੋ ਨ ਮਾਸ॥*

*ਬਿਰਹਿਨ ਕੌ ਤੀਨੋਂ ਭਲੇ ਹਾਡ ਚਾਮ ਅਰੁ ਸ੍ਵਾਸ॥ ੨੫॥*

*ਅਤਿ ਕਾਮਾ ਲੋਟਤ ਧਰਨਿ ਮਾਧਵਨਲ ਕੇ ਹੇਤ॥*

*ਟੂਟੋ ਅਮਲ ਅਫੀਮਿਯਹਿ ਜਨੁ ਪਸਵਾਰੇ ਲੇਤ॥ ੨੬॥*

*ਮਿਲਤ ਨੈਨ ਨਹਿ ਰਹਿ ਸਕਤ ਜਾਨਤ ਪ੍ਰੀਤਿ ਪਤੰਗ॥*

*ਛੂਟਤ ਬਿਰਹ ਬਿਯੋਗ ਤੇ ਹੋਮਤ ਅਪਨੋ ਅੰਗ॥ ੨੭॥*

ਮਾਧਵਨਲ ਹੁਣ ਬਿਕਰਮ ਰਾਇ ਦੇ ਦੇਸ਼ ਪੁੱਜਾ। ਇਕ ਗੌਰਜਾ ਦਾ ਮੰਦਰ ਸੀ, ਜਿੱਥੇ ਰਾਜਾ ਹਰ ਰੋਜ਼ ਮੱਥਾ ਟੇਕਣ ਜਾਂਦਾ ਸੀ। ਮਾਧਵਨਲ ਨੇ ਮੰਦਰ ਵਿਚ ਜਾ ਕੇ, ਅਜਿਹੀ ਥਾਂ 'ਤੇ ਇਕ ਦੋਹਰਾ ਲਿਖ ਦਿੱਤਾ, ਜਿੱਥੇ ਰਾਜੇ ਦੀ ਨਜ਼ਰ ਪਵੇ।

*'ਜੇ ਨਰ ਰੋਗਨ ਸੌ ਗ੍ਰਸੇ ਤਿਨ ਕੋ ਹੋਤ ਉਪਾਉ॥*

*ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨਕੋ ਕਛੁ ਨ ਬਚਾਉ॥ ੩੬॥'*

ਰਾਜੇ ਨੇ ਜਦ ਇਹ ਦੋਹਰਾ ਪੜ੍ਹਿਆ ਤਦ ਲਿਖਣ ਵਾਲੇ ਨੂੰ ਢੂੰਡ ਮੰਗਵਾਇਆ। ਮਾਧਵਨਲ ਨੇ ਆਪਣੀ ਸਾਰੀ ਕਹਾਣੀ ਕਹਿ ਸੁਣਾਈ। ਰਾਜਾ ਉਸਨੂੰ ਕਾਮਕੰਦਲਾ ਲੈ ਦੇਣ ਵਾਸਤੇ ਤਿਆਰ ਹੋ ਗਿਆ, ਭਾਵੇਂ ਯੁੱਧ ਵੀ ਕਿਉਂ ਨਾ ਕਰਨਾ ਪਵੇ, ਕਿਉਂਕਿ ਸ਼ਰਨ ਆਏ ਦੀ ਲਾਜ ਰੱਖਣੀ ਜ਼ਰੂਰੀ ਸੀ।

*'ਸੋਰਠਾ॥ ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੌ ਕਹੈ॥*

*ਕਾਮਕੰਦਲਾ ਏਕ ਦੈ ਸਭ ਦੇਸ ਉਬਾਰਿਯੈ॥'*

ਕਾਮਸੈਨ ਨੂੰ ਸੁਣ ਕੇ ਬੜਾ ਗੁੱਸਾ ਆਇਆ ਅਤੇ ਲੜਾਈ ਲਈ ਤਿਆਰ ਹੋਇਆ। ਖ਼ੂਬ ਜੰਗ ਛਿੜ ਪਿਆ :-

'ਚੜ੍ਹਜੋ ਲੈ ਅਨੀ ਕੋ ਬਲੀ ਬੀਰ ਭਾਰੇ॥
ਖੰਡੇਲੇ ਬਘੇਲੇ ਧੰਧੇਰੇ ਪਵਾਰੇ॥
ਗਹਰਵਾਰ ਚੌਹਾਨ ਗਹਲੌਤ ਦੌਰੈ॥
ਮਹਾਂ ਜੰਗ ਜੋਧਾ ਜਿਤੇ ਨਾਹਿ ਔਰੈ॥ ੪੭॥
ਸੁਨਜੋ ਬਿੱਕ੍ਰਮਾ ਬੀਰ ਸਭ ਹੀ ਬੁਲਾਏ॥
ਠਟੇ ਠਾਟ ਗਾੜ੍ਹੇ ਚਲੇ ਖੇਤ ਆਏ॥
ਦੂਹੂੰ ਓਰ ਤੇ ਸੂਰ ਸੈਨਾਂ ਉਮੰਗੈਂ॥
ਮਿਲੈ ਜਾਇ ਜਮੁਨਾ ਮਨੌ ਧਾਇ ਗੰਗੈਂ॥ ੪੮॥'

ਜਦ ਬਹੁਤ ਜੰਗ ਹੋ ਚੁਕੀ ਤਦ ਬਿਕ੍ਰਮ ਨੇ ਕਾਮਸੈਨ ਨੂੰ ਸੁਨੇਹਾ ਭੇਜਿਆ ਕਿ :-

'ਦੋਹਰਾ॥ ਦੈ ਬੇਸ੍ਵਾ ਇਹ ਬਿੱਪ੍ਰ ਕੌ ਸੁਨੁ ਰੇ ਬਚਨ ਅਚੇਤ॥
ਬ੍ਰਿਥਾ ਜੁਝਾਵਤ ਕਜੋਂ ਕਟਕ ਏਕ ਨਟੀ ਕੇ ਹੇਤ॥ ੫੩॥'

ਕਾਮਸੈਨ ਵੀ ਅਣਖ ਵਾਲਾ ਬੰਦਾ ਸੀ, ਉਸ ਨੇ ਸਾਹਮਣੇ ਆ ਕੇ ਕਿਹਾ ਕਿ ਆ ਫੇਰ ਦੋਵੇਂ ਫੈਸਲਾ ਕਰ ਲਈਏ :-

'ਕਾਮਸੈਨ ਐਸੇ ਕਹਿਯੋ ਸੂਰ ਸਾਮੁਹੇ ਜਾਇ॥
ਝਾਗਿ ਸੈਹਥੀ ਬ੍ਰਿਣ ਕਰੈ ਤੌ ਤੂੰ ਬਿੱਕ੍ਰਮ ਰਾਇ॥ ੫੭॥'

ਬਿਕ੍ਰਮ ਰਾਇ ਨੇ :-

'ਮਾਰਿ ਕਟਾਰੀ ਰਾਖਿਯੋ ਜਿਯਤ ਰਾਵ ਤਿਹ ਠੌਰ॥'

ਅਤੇ ਜਿੱਤ ਪਾ ਕੇ :-

ਦੋਹਰਾ॥ ਅਥਿਤ ਭੇਖ ਸਜਿ ਆਪੁ ਨ੍ਰਿਪ ਗਯੋ ਬਿੱਪ੍ਰ ਕੇ ਧਾਮ॥
ਜਹ ਕਾਮਾ ਲੋਟਤ ਹੁਤੀ ਲੈ ਮਾਧਵ ਕੋ ਨਾਮ॥ ੬੧॥

ਚੌਪਈ॥ ਜਾਤੈ ਇਹੈ ਬਚਨ ਤਿਨ ਕਹਿਯੋ॥
ਮਾਧਵ ਖੇਤ ਹੇਤ ਤਵ ਰਹਿਯੋ॥
ਸੁਨਤ ਬਚਨ ਤਬ ਹੀ ਮਰਿ ਗਈ॥
ਨ੍ਰਿਪ ਲੈ ਇਹੈ ਖਬਰਿ ਦਿਜ ਦਈ॥ ੬੨॥
ਯਹ ਬਚ ਜਬ ਸ੍ਰੌਨਨ ਸੁਨਿ ਲੀਨੋ॥
ਪਲਕ ਏਕ ਮਹਿ ਪ੍ਰਾਨਹਿ ਦੀਨੋ॥
ਜਬ ਕੌਤਕ ਇਹ ਰਾਇ ਨਿਹਾਰਜੋ॥

ਜਨਮ ਮਰਨ ਕਾ ਨਿਗ੍ਰਹ ਧਾਰਯੋ॥ ੬੩॥
ਚਿਤਾ ਜਰਾਇ ਜਰਨ ਜਬ ਲਾਗਯੋ॥
ਤਬ ਬੈਤਾਲ ਤਹਾਂ ਤੇ ਜਾਗਯੋ॥
ਸੀਚਿ ਅੰਮ੍ਰਿਤ ਤਿਹ ਦੂਹੂੰਨ ਜਿਯਾਯੋ॥
ਨ੍ਰਿਪ ਕੇ ਚਿਤ ਕੋ ਤਾਪੁ ਮਿਟਾਯੋ॥ ੬੪॥
ਦੋਹਰਾ॥ ਸਹਿ ਸੈਥੀ ਪਾਵਕ ਬਰਯੋ ਦੁਹੂੰਅਨ ਲਯੋ ਬਚਾਇ॥
ਕਾਮਾ ਦਈ ਦਿਜੋਤਮਹਿ ਧੰਨਜ ਬਿਕ੍ਰਮਾਰਾਇ॥ ੬੫॥ ੧॥
ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ
ਇਕਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੯੧॥ ੧੬੩੨॥ ਅਫਜੂੰ॥

(ਅੰਗ-੯੨੫-੩੦)

ਏਸੇ ਕਹਾਣੀ ਨੂੰ ਥੋੜ੍ਹਾ ਬਦਲ ਕੇ ਆਲਮ ਕਵੀ ਨੇ ਕਿੱਸਾ ਲਿਖਿਆ ਜਿਸਦਾ ਨਾਮ 'ਮਾਧਵਨਲ ਸੰਗੀਤ' ਰੱਖਿਆ। ਇਸ ਗੱਲ ਤੋਂ ਪ੍ਰਤੱਖ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਦੀ ਲਿਖਤ ਤੋਂ ਆਲਮ ਪ੍ਰਭਾਵਿਤ ਹੋਇਆ ਹੈ ਨਾਕਿ ਆਲਮ ਦੀ ਲਿਖਤ ਨੂੰ ਸਤਿਗੁਰੂ ਜੀ ਨੇ ਲਿਆ ਹੈ।

ਭਾਈ ਸਾਹਿਬ ਡਾ. ਬਲਬੀਰ ਸਿੰਘ ਜੀ ਨੇ ਆਪਣੀ ਪੁਸਤਕ 'ਰਾਗਮਾਲਾ ਦਾ ਸਵਾਲ' ਦੇ ਪੰਨੇ ੧੬੮ 'ਤੇ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਦਿਆ ਦਰਬਾਰ' ਦਾ ਹਵਾਲਾ ਦਿੰਦਿਆਂ ਇਸ ਤਰ੍ਹਾਂ ਦੀ ਇਕ ਜਾਣਕਾਰੀ ੫੭ ਸਫੇ 'ਤੇ ਦਿੱਤੀ ਹੈ :-

*"ਗੁਰੂ ਜੀ ਪਾਸ ੩੬ ਲਿਖਾਰੀ ਸਨ। ਉਨ੍ਹਾਂ ਵਿਚੋਂ ੪ ਬਹੁਤ ਸਿਆਣੇ ਤੇ ਵਿਦਵਾਨ ਸਨ। ਉਨ੍ਹਾਂ ਵਿਚੋਂ ਇਕ ਦਾ ਨਾਉਂ ਰੌਸ਼ਨ ਸਿੰਘ ਸੀ। ਇਕ ਦਿਨ ਗੁਰੂ ਜੀ ਨੇ ਕੁਛ ਸਵੱਯਾਂ ਦੀ ਰਚਨਾ ਰਚੀ ਤੇ ਰੌਸ਼ਨ ਸਿੰਘ ਨੂੰ ਉਤਾਰਾ ਕਰਨ ਲਈ ਦਿੱਤਾ ਤੇ ਆਪ ਉਸ ਦਫਤਰ ਵਿਚੋਂ, ਜਿਥੇ ਲਿਖਾਰੀ ਆਪ ਦੀ ਉਚਾਰਨ ਹੁੰਦੀ ਰਚਨਾ ਲਿਖਦੇ ਹੁੰਦੇ ਸੇ, ਬਾਹਰ ਚਲੇ ਗਏ। ਰੌਸ਼ਨ ਸਿੰਘ ਇਕੱਲਾ ਸੀ। ਉਸ ਨੇ ਕੁਛ ਸਵੱਯੇ ਆਪਣੇ ਪੱਟ 'ਤੇ ਲਿਖ ਲਏ ਕਿ ਘਰ ਜਾ ਕੇ ਉਤਾਰਾ ਕਰਕੇ ਆਪਣੀ ਛਾਪ ਵਿਚ ਪਾ ਕੇ ਲਿਖ ਲਵਾਂਗੇ। ਇਸ ਨੇ ਜਾਤਾ ਕਿ ਗੁਰੂ ਜੀ ਭੁੱਲ ਜਾਣਗੇ, ਯਾਦ ਨਹੀਂ ਰਹਿਣ ਲੱਗਾ। ਗੁਰੂ ਜੀ ਇਸ ਵੇਲੇ ਬਾਹਰ ਸਮਾਗਮ ਵਿਚ ਜਾ ਬੈਠੇ ਹਨ।*

*ਥੋੜ੍ਹੇ ਚਿਰ ਵਿਚ ਹੀ ਆਪ ਜੀ ਨੇ ਖਜ਼ਾਨਚੀ ਨੂੰ ਸੱਦਿਆ ਤੇ ਕਿਹਾ ਕਿ ਜਾਓ ! ਰੌਸ਼ਨ ਸਿੰਘ ਨੂੰ ਸਾਬਨ ਦਹੀਂ ਦੇ ਕੇ ਆਪ ਨਾਲ ਹੋ ਕੇ ਕੇਸਾਂ ਸਣੇ ਇਸ਼ਨਾਨ ਕਰਾ ਦਿਓ ਤੇ ਨਵੇਂ ਕਪੜੇ ਪੁਆ ਕੇ ਘਰ ਜਾਣ ਦੀ ਛੁੱਟੀ ਦੇ ਦਿਓ। ਜਦ ਐਸਾ ਕੀਤਾ ਗਿਆ ਤਾਂ ਸਾਰੇ ਅੱਖਰ*



*ਪੱਟ 'ਤੇ ਲਿਖੇ ਹੋਇ ਮਿਟ ਗਏ। ਰੌਸ਼ਨ ਸਿੰਘ ਸਿਰ ਧੁਨਦਾ ਤੇ ਪਛੁਤਾਂਦਾ ਨ੍ਹਾ ਧੋ ਕੇ, ਚੋਰੀ ਦੇ ਨਿਸ਼ਾਨਾਂ ਤੋਂ ਭੀ ਧੋਤਾ ਜਾ ਕੇ ਘਰ ਗਿਆ। ਚਿਰ ਪਾ ਕੇ ਗੁਰੂ ਜੀ ਨੇ ਇਕ ਦਿਨ ਇਕੱਲੇ ਨੂੰ ਹੱਸ ਕੇ ਕਿਹਾ, 'ਸੁਣਾ ਬਈ ਰੌਸ਼ਨ ਸਿੰਘ ਹੈ ਰੌਸ਼ਨੀ ਕਿ ਰੁਸ਼ਨਾਈ ? ਚਾਨਣਾ ਕਿ ਸ਼ਾਹੀ ? ਨਾਮ ਸੀ ਚਾਨਣਾ ਤੂੰ ਕਰ ਲਈ ਸਿਆਹੀ।' ਸ਼ਰਮਿੰਦਾ ਹੋ ਕੇ ਚਰਨੀਂ ਪੈ ਗਿਆ।"*

ਸਭ ਤੋਂ ਹੈਰਾਨੀ ਦੀ ਗੱਲ ਕਿ ਭਾਈ ਕਾਹਨ ਸਿੰਘ ਨਾਭਾ ਅਤੇ ਸ਼ਮਸ਼ੇਰ ਸਿੰਘ ਰਾਗ ਮਾਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਣ ਬਾਰੇ ਨਾ ਕਿਸੇ ਵਿਅਕਤੀ ਦਾ ਜ਼ਿਕਰ ਹੀ ਕਰਦੇ ਹਨ, ਨਾ ਸਮੇਂ ਦਾ ਅਤੇ ਨਾ ਹੀ ਅਸਥਾਨ ਦਾ ਜਿੱਥੇ ਇਹ ਘਟਨਾ ਵਾਪਰੀ ਉਸਦਾ ਜ਼ਿਕਰ ਕਰਦੇ ਹਨ। ਵੈਸੇ ਭਾਵੇਂ ਇਨ੍ਹਾਂ ਦਾ ਵਿਚਾਰ ਬਿਲਕੁਲ ਬੇ-ਬੁਨਿਆਦੀ ਹੈ, ਪਰ ਫਿਰ ਵੀ ਨਿਰਣਾ ਕਰਨ ਲਈ ਆਪਾਂ ਘੜੀ ਦੀ ਘੜੀ ਇਹ ਮੰਨ ਲਈਏ ਕਿ ਰਾਗਮਾਲਾ ਇਕ ਸਰੂਪ ਵਿਚ ਕਿਸੇ ਅਗਿਆਤ ਵਿਅਕਤੀ ਨੇ ਲਿਖ ਵੀ ਦਿੱਤੀ ਹੋਵੇ (ਇੰਝ ਹੈ ਨਹੀਂ) ਤਾਂ ਬਹੁਤ ਸਾਰੇ ਬਾਕੀ ਦੇ ਵੱਖ-ਵੱਖ ਥਾਵਾਂ 'ਤੇ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਵਿਚ ਇਕ ਦਮ ਇਹ ਰਾਗਮਾਲਾ ਕਿਵੇਂ ਲਿਖੀ ਗਈ ? ਇਸ ਸਬੰਧ ਵਿਚ ਅੱਗੇ ਜਾ ਕੇ ਅਸੀਂ ਕੁਲ ਪੁਰਾਤਨ ਸਰੂਪਾਂ ਦਾ ਜ਼ਿਕਰ ਵੀ ਕਰਾਂਗੇ ਜਿਨ੍ਹਾਂ ਵਿਚ ਰਾਗਮਾਲਾ ਮੌਜੂਦ ਹੈ, ਜੋ ਕਿ ਖੋਜੀ ਵੀਰਾਂ ਨੇ ਵੱਖ-ਵੱਖ ਥਾਵਾਂ 'ਤੇ ਪਹੁੰਚ ਕੇ ਨਿਰਣੇ ਕਰਕੇ ਨੋਟ ਕੀਤੇ ਹਨ। ਮੇਰਾ ਤਾਂ ਸ਼ਮਸ਼ੇਰ ਸਿੰਘ ਨੂੰ ਇਹ ਸੁਝਾਅ ਹੈ ਕਿ ਉਹ ਅੰਗ੍ਰੇਜ਼ੀ ਦੇ ਇਕ ਕਵੀ ਲੀ ਹੰਟ (Leigh Hunt) ਦੀ ਕਵਿਤਾ ਅਬੂ ਬਿਨ ਆਦਮ (Abou Ben Adham) ਦੀ ਇਥੇ ਵਰਤੋਂ ਕਰਦੇ ਤਾਂ ਉਨ੍ਹਾਂ ਦਾ ਇਹ ਦਾਅ ਲੱਗਣਾ ਬੜਾ ਸੌਖਾ ਸੀ। ਉਸ ਕਵੀ ਨੇ ਲਿਖਿਆ ਹੈ :-

*"ਅਬੂ ਬਿਨ ਆਦਮ (Abou Ben Adham) ਦੇ ਕੋਲ ਇਕ ਰਾਤ ਨੂੰ ਫਰਿਸ਼ਤਾ ਆਇਆ ਜਿਸਨੇ ਉਸਨੂੰ ਇਕ ਲਿਸਟ ਵਿਖਾਈ ਜਿਸ ਵਿਚ ਨੇਕ ਮਨੁੱਖਾਂ ਦੇ ਨਾਮ ਦਰਜ ਸਨ ਅਤੇ ਅਬੂ ਬਿਨ ਆਦਮ ਦਾ ਨਾਮ ਸਾਰਿਆਂ ਤੋਂ ਉੱਤੇ ਸੀ।"*

ਕਿੰਨਾ ਚੰਗਾ ਹੁੰਦਾ ਕਿ ਆਪਣੇ ਇਸ ਪੱਖ ਨੂੰ ਪੂਰਿਆਂ ਕਰਨ ਲਈ ਇਕ ਅੱਧਾ ਮਨਘੜਤ ਢਕੌਂਸਲਾ ਹੋਰ ਘੜ੍ਹ ਲੈਂਦੇ ਕਿ ਸਾਡੇ ਕੋਲ ਇਕ ਫਰਿਸ਼ਤਾ ਆਇਆ ਹੈ, ਜਿਸਨੇ ਇਹ ਰਾਗਮਾਲਾ ਸਾਨੂੰ ਦੱਸ ਕੇ ਲਿਖੀ ਅਤੇ ਉਹ ਫਰਿਸ਼ਤਾ ਹੀ ਸਾਰੇ ਬਿਰਧ ਸਰੂਪਾਂ ਉਪਰ ਰਾਗਮਾਲਾ ਚਾੜ੍ਹ ਗਿਆ। ਪਰ ਅਫਸੋਸ ! ਵਿਦਿਆ ਦੇ ਨਾਲ ਸਤਿਗੁਰੂ ਜੀ ਸਾਨੂੰ ਸ਼ਰਧਾ ਦੀ ਦਾਤ ਵੀ ਬਖਸ਼ਣ ! ਖ਼ੈਰ ! ਆਖ਼ਰਕਾਰ ਜਿਸ ਗੱਲ ਦਾ ਮੈਂ ਜ਼ਿਕਰ ਕੀਤਾ ਹੈ, ਉਸ ਸਬੰਧ ਵਿਚ ਉਨ੍ਹਾਂ ਨੇ ਆਪਣੇ ਵੱਲੋਂ ਬਾਬਾ ਧੀਰਮਲ ਜੀ ਦੇ ਨਾਮ ਦੀ ਪ੍ਰੋੜ੍ਹਤਾ ਵੀ ਕਰ ਦਿੱਤੀ ਹੈ। ਪਰ ਪ੍ਰੋੜ੍ਹਤਾ ਕਰਦੇ ਸਮੇਂ ਉਨ੍ਹਾਂ ਨੇ ਕਿਸੇ ਹੋਰ ਦੇ ਮੋਢੇ 'ਤੇ ਰੱਖ ਕੇ ਚਲਾਈ ਹੈ, ਆਪਣੇ ਵੱਲੋਂ ਨਹੀਂ। ਉਹ ਵਿਅਕਤੀ ਹੈ ਨੇਤਰਾਂ ਤੋਂ ਹੀਣਾ ਗਿਆਨੀ ਸ਼ੇਰ ਸਿੰਘ ਭਸੌੜੀਆ, ਜਿਸ ਨੇ ਕਿ ਰਾਗਮਾਲਾ ਦੀ ਸਿਆਹੀ ਦੀ ਪਰਖ ਬਾਰੇ ਵੀ ਲਿਖਿਆ ਹੈ। ਮੈਂ ਹੈਰਾਨ ਹਾਂ ਕਿ ਪਤਾ ਨਹੀਂ ਨੇਤਰਾਂ ਦੀ ਬਜਾਇ ਸ਼ਾਇਦ ਟੋਹ ਨਾਲ ਜ਼ਿਆਦਾ ਪਰਖ ਹੁੰਦੀ ਹੋਵੇ। ਜਿਸ ਵਿਅਕਤੀ ਦੇ



ਨੇਤਰ ਵੇਖਣ ਤੋਂ ਅਸਮਰਥ ਹਨ, ਉਹ ਵਿਅਕਤੀ ਸਿਆਹੀ ਦੇ ਬਾਰੇ ਦਾਅਵੇ ਨਾਲ ਕਿਵੇਂ ਕਹਿ ਸਕਦਾ ਹੈ ਕਿ ਰਾਗਮਾਲਾ ਦੀ ਸਿਆਹੀ ਬਾਕੀ ਗੁਰਬਾਣੀ ਦੀ ਸਿਆਹੀ ਨਾਲ ਨਹੀਂ ਮਿਲਦੀ। ਸ਼ਮਸ਼ੇਰ ਸਿੰਘ ਦੇ ਮਿੱਤਰ ਪਿਆਰੇ ਗਿਆਨੀ ਸ਼ੇਰ ਸਿੰਘ ਜੀ ਆਪਣੀ ਚਲਾਕ ਬੁੱਧੀ ਮੁਤਾਬਿਕ ਫੁਰਮਾਉਂਦੇ ਹਨ :-

*"ਧੀਰਮਲ ਇਕ ਅੱਛਾ ਸਮੇਂ ਦਾ ਚਲਾਕ ਆਦਮੀ ਸੀ ਤੇ ਇਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਪਰ ਹੀ ਉਸ ਦੀ ਆਮਦਨ ਦਾ ਨਿਰਭਰ ਸੀ। ਨਾ ਮਲੂਮ ਇਸ ਪੜਦੇ ਹੇਠਾਂ ਉਸਨੇ ਕੀ ਕੌਤਕ ਵਰਤਾਇਆ ਹੋਵੇ। ਮੁੱਕਦੀ ਗੱਲ ਕਰਤਾਰਪੁਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਧੂ ਪੱਤਰਿਆਂ 'ਤੇ ਰਾਗ ਮਾਲਾ ਲਿਖੀ ਦੇਖ ਕੇ ਬਿਨਾਂ ਸੋਚੇ ਇਸ ਨੂੰ ਗੁਰਬਾਣੀ ਕਹਿ ਦੇਣਾ ਪਰਲੇ ਦਰਜੇ ਦਾ ਭੋਲਾਪਨ ਹੈ।"*

*"ਨੋਟ:- ਧੀਰਮਲ ਦੇ ਰਾਗਮਾਲਾ ਚਾੜ੍ਹਨ ਦਾ ਇਹ ਇਕ ਖਿਆਲ ਹੋ ਸਕਦਾ ਹੈ ਜੋ ਉਸ ਤੋਂ ਭੀ ਪਿਛੋਂ ਇਹ ਸਾਰਾ ਭਾਣਾ ਵਰਤਿਆ ਹੋਵੇ, ਜਿਹਾ ਕਿ ਪਿਛੇ ਜ਼ਿਕਰ ਆ ਚੁਕਿਆ ਹੈ। ਪਰ ਮੋਟਾ ਜਵਾਬ ਏਹੀ ਹੈ ਕਿ ਜਿਸ ਤਰ੍ਹਾਂ ਹੋਰ ਕਈ ਗੱਲਾਂ ਲਿਖਾਰੀਆਂ ਦੀ ਭੁੱਲ ਜਾਂ ਸ਼ਰਾਰਤ ਨਾਲ ਲਿਖੀਆਂ ਗਈਆਂ, ਉਸੇ ਥੈਲੀ ਦਾ ਵੱਟਾ ਏਹ ਰਾਗਮਾਲਾ ਹੈ।"*

(ਰਾਗ ਮਾਲਾ ਦਰਪਣ)

ਇਹ ਹੈ ਸ਼ੇਰ ਸਿੰਘ ਦੀ ਚਲਾਕਮਈ ਲਿਖਤ।

ਮੈਂ ਬੇਨਤੀ ਕਰਾਂ ਭਾਵੇਂ ਬਾਬਾ ਧੀਰਮਲ ਜੀ ਚੁਸਤ ਚਲਾਕ ਸਨ, ਪਰ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਜੇ ਸਤਿਗੁਰੂ ਜੀ ਦੀ ਪਵਿੱਤਰ ਬਾਣੀ ਕਰਕੇ ਮੇਰਾ ਸਤਿਕਾਰ ਨਹੀਂ ਤਾਂ ਮੇਰਾ ਅਪਾਣੇ ਵਿਚਾਰਾਂ ਨਾਲ ਸਤਿਕਾਰ ਕਿਵੇਂ ਹੋਵੇਗਾ ? ਪੰਜਾਬੀ ਦੀ ਕਹਾਵਤ ਹੈ ਕਿ 'ਚੋਰ ਦੀ ਦਾੜ੍ਹੀ ਵਿਚ. ਤਿਨਕਾ' ਜਿਸ ਦਾ ਸਬੂਤ ਸ਼ਮਸ਼ੇਰ ਸਿੰਘ ਦੀ ਆਪਣੀ ਲਿਖਤ (੧੯-੯-੪੫ ਅਕਾਲੀ) ਵਿਚ ਹੈ :-

*"ਅਸਲ ਵਿਚ ਨਾ ਮੈਂ ਭਸੌੜੀਆ ਹਾਂ ਤੇ ਨਾ ਚੀਫੀਆ ਅਤੇ ਨਾ ਹੋਰ ਨਿੱਕੀਆਂ-ਨਿੱਕੀਆਂ ਪੰਥਕ ਵੰਡੀਆਂ ਦੇ ਖਿਆਲ ਰੱਖਣ ਵਾਲਾ। ਮੇਰਾ ਕੰਮ ਸਿੱਖ-ਧਰਮ ਤੇ ਇਤਿਹਾਸ ਦੀ ਖੋਜ ਹੈ, ਜਿਸ ਤੋਂ ਮੈਨੂੰ ਕਿਸੇ ਤਰ੍ਹਾਂ ਦੇ ਤਿੱਖੇ ਤਾਹਨੇ ਰੋਕ ਨਹੀਂ ਸਕਦੇ।"*

ਸ਼ੱਕ ਪੈਂਦਾ ਹੈ ਕਿ ਜਿਵੇਂ ਅਜੋਕੇ ਸਮਾਜ ਵਿਚ ਚੱਲ ਰਿਹਾ ਹੈ ਕਿ ਕਿਸੇ ਕੌਮ ਨੂੰ ਕਮਜ਼ੋਰ ਕਰਨ ਵਾਸਤੇ ਉਨ੍ਹਾਂ ਦੇ ਧਾਰਮਿਕ ਅਤੇ ਇਤਿਹਾਸਕ ਗ੍ਰੰਥਾਂ ਵਿਚ ਵਾਧਾ ਘਾਟਾ ਕਰਕੇ ਕਮਜ਼ੋਰ ਕਰਨ ਦੇ ਕੋਝੇ ਯਤਨ ਕੀਤੇ ਜਾਂਦੇ ਹਨ, ਉਸੇ ਸਾਜ਼ਿਸ਼ ਦੀ ਹੀ ਇਹ ਸ਼ਾਖ ਸੀ, ਤੇਜਾ ਸਿੰਘ ਭਸੌੜੀਆ ਅਤੇ ਉਨ੍ਹਾਂ ਦੇ ਸਾਥੀ। ਤੇਜਾ ਸਿੰਘ ਭਸੌੜੀਏ ਦੀਆਂ ਇਨ੍ਹਾਂ ਕਾਲੀਆਂ ਕਰਤੂਤਾਂ ਨੂੰ ਵੇਖ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਹੋਇਆ, ਜਿਸ ਕਰਕੇ ਇਕ ਆਮ ਸਧਾਰਣ ਸਿੱਖ ਵੀ ਸ੍ਰੀ ਤਖ਼ਤ ਸਾਹਿਬ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨਦਾ ਹੋਇਆ ਇਨ੍ਹਾਂ ਲੋਕਾਂ ਤੋਂ ਦੂਰ ਰਹਿਣਾ ਚਾਹੁੰਦਾ ਸੀ। ਸੋ ਸ਼ਮਸ਼ੇਰ ਸਿੰਘ ਨੇ ਆਪਣੇ ਆਪ ਨੂੰ

ਇਸ ਲਪੇਟ ਤੋਂ ਬਚਾਉਣ ਲਈ ਖ਼ੁਦ ਇਸ ਗੱਲ ਦੀ ਵਰਤੋਂ ਕੀਤੀ ਕਿ ਮੈਂ ਭਸੌੜੀਆ ਨਹੀਂ, ਜਦ ਕਿ ਉਸਨੂੰ ਕਿਸੇ ਵਿਅਕਤੀ ਨੇ ਸਪੱਸ਼ਟੀਕਰਨ ਦੇਣ ਲਈ ਨਹੀਂ ਕਿਹਾ।

ਹੁਣ ਦਾਸ ਵੇਰਵੇ ਸਹਿਤ, ਜਿਵੇਂ ਆਮ ਲੋਕੀਂ ਰਾਗਮਾਲਾ ਦੇ ਸਬੰਧੀ ਸ਼ੰਕੇ ਕਰਦੇ ਹਨ, ਉਨ੍ਹਾਂ ਦੇ ਉੱਤਰ ਦੇਣ ਦਾ ਉਪਰਾਲਾ ਕਰੇਗਾ।

ਸ਼ਮਸ਼ੇਰ ਸਿੰਘ ਨੇ ਦਲੀਲ ਦਿੱਤੀ ਹੈ ਕਿ ਰਾਗਮਾਲਾ ਵਿਚ ਕੋਈ ਅਧਿਆਤਮਕ ਉਪਦੇਸ਼ ਨਹੀਂ। ਇਸ ਕਰਕੇ ਰਾਗਮਾਲਾ ਨੂੰ ਗੁਰੂ ਕੀ ਬਾਣੀ ਨਹੀਂ ਮੰਨਿਆ ਜਾ ਸਕਦਾ। ਇਸ ਦਾ ਭਾਵ ਇਹ ਨਹੀਂ ਕਿ ਜੋ ਇਕ ਮਨੁੱਖ ਦੇ ਦਿਮਾਗ ਵਿਚ ਗੱਲ ਨਹੀਂ ਬੈਠਦੀ ਜਾਂ ਉਸਨੂੰ ਸਮਝ ਵਿਚ ਨਹੀਂ ਪੈਂਦੀ, ਉਸਦਾ ਕੋਈ ਭਾਵ ਹੀ ਨਹੀਂ। ਦਰਅਸਲ ਉਸਨੂੰ ਚਾਹੀਦਾ ਹੈ ਕਿ ਉਹ ਵਾਹਿਗੁਰੂ ਅੱਗੇ ਅਰਦਾਸ ਕਰੇ ਕਿ ਅਕਾਲ ਪੁਰਖ ਉਸ ਨੂੰ ਤੀਖਣ ਬੁੱਧੀ ਬਖਸ਼ੇ।

ਸਾਡੀ ਰਾਇ ਮੁਤਾਬਿਕ ਗੁਰਬਾਣੀ ਵਿਚ ਕੋਈ ਵੀ ਵਿਚਾਰ ਵਾਧੂ ਨਹੀਂ, ਜਿਸ ਦਾ ਕੋਈ ਭਾਵ ਨਾ ਹੋਵੇ। ਸਤਿਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ :-

*ਸਲੋਕੁ ਮ: ੩ ॥*

*'ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥*
*ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥*
*ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ॥*
*ਜਿਨ ਕਉ ਮਨ ਕੀ ਪਰਤੀਤਿ ਨਾਹੀ*
*ਨਾਨਕ ਸੇ ਕਿਆ ਕਥਹਿ ਗਿਆਨੈ॥ ੧ ॥'*

(ਸੋਰਠਿ ਦੀ ਵਾਰ, ਅੰਗ-੬੪੭)

ਸਤਿਗੁਰੂ ਜੀ ਦਾ ਇਨ੍ਹਾਂ ਪੰਗਤੀਆਂ ਵਿਚ ਭਾਵ ਪ੍ਰਤੱਖ ਹੈ ਕਿ ਵਾਹਿਗੁਰੂ ਦੇ ਪਿਆਰ ਵਾਲੇ ਮਹਾਂਪੁਰਸ਼, ਉਹ ਭਾਵੇਂ ਕਿਸੇ ਦੇ ਪ੍ਰਥਾਇ ਬੋਲਦੇ ਹਨ, ਪਰ ਉਹ ਸਿੱਖਿਆ ਸਾਰੇ ਜਹਾਨ ਲਈ ਸਾਂਝੀ ਹੁੰਦੀ ਹੈ। ਜੋ ਗੁਰਮੁਖ ਪੁਰਸ਼ ਹੁੰਦਾ ਹੈ, ਉਹ ਵਾਹਿਗੁਰੂ ਦਾ ਡਰ ਧਾਰਨ ਕਰਦਾ ਹੈ ਅਤੇ ਆਪਣੇ ਆਪ ਨੂੰ ਪਛਾਣਦਾ ਹੈ। ਗੁਰੂ ਦੀ ਕਿਰਪਾ ਨਾਲ ਜੀਵਤ ਭਾਵ ਤੋਂ ਮਰੇ, ਤਾਂ ਗੁਰਾਂ ਦੇ ਮੰਤਰ ਉਤੇ ਮਨ ਮੰਨਦਾ ਹੈ। ਜਿਨ੍ਹਾਂ ਪੁਰਸ਼ਾਂ ਨੂੰ ਮਨ ਦੀ ਪ੍ਰਤੀਤੀ ਨਹੀਂ, ਉਨ੍ਹਾਂ ਦੇ ਫੋਕੇ ਗਿਆਨ ਦੀਆਂ ਗੱਲਾਂ ਦਾ ਕੀ ਫਾਇਦਾ ?

*'ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥'*

(ਸੂਹੀ ਮਹਲਾ ੩, ਅੰਗ-੭੫੫)

ਭਾਵ ਮਹਾਂ ਪੁਰਖ ਜੋ ਵੀ ਬੋਲਦੇ ਹਨ, ਕਿਸੇ ਆਸ਼ੇ ਨੂੰ ਲੈ ਕੇ ਬੋਲਦੇ ਹਨ। ਉਦਾਹਰਣ ਦੇ ਤੌਰ 'ਤੇ ਅਸੀਂ ਇਕ ਦੋ ਸ਼ਬਦਾਂ ਦੇ ਪ੍ਰਮਾਣ ਦੇਣ ਦਾ ਉਪਰਾਲਾ ਕਰਾਂਗੇ।

*'ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*
*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*
*ਪਿਰਹਿ ਬਿਹੂਨ ਕਤਹਿ ਸੁਖੁ ਪਾਏ॥*
*ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥ ੨॥'*

(ਰਾਗ ਸੂਹੀ ਬਾਣੀ ਸੇਖ ਫਰੀਦ ਜੀ, ਅੰਗ-੭੯੪)

ਬਾਬਾ ਫਰੀਦ ਜੀ ਇਥੇ ਕੋਇਲ ਨੂੰ ਸੰਬੋਧਨ ਕਰਕੇ ਕਹਿ ਰਹੇ ਹਨ ਕਿ ਤੂੰ ਕਿਹੜੇ ਔਗੁਣਾਂ ਕਰਕੇ ਕਾਲੀ ਹੈਂ ? ਕੋਇਲ ਨੂੰ ਉਹਨਾਂ ਨੇ ਇਕ ਦ੍ਰਿਸ਼ਟਾਂਤ ਲਿਆ ਹੈ ਜਦ ਕਿ ਉਨ੍ਹਾਂ ਦਾ ਨਿਸ਼ਾਨਾ ਮਨੁੱਖ ਨੂੰ ਸਮਝਾਉਣਾ ਹੈ। ਪੰਛੀ ਵਿਚਾਰਾ ਬਾਬੇ ਫਰੀਦ ਦੀਆਂ ਇਨ੍ਹਾਂ ਅਧਿਆਤਮਕ ਰਮਜ਼ਾਂ ਨੂੰ ਕੀ ਜਾਣੇ ?

*'ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥'*

(ਸਲੋਕ ਵਾਰਾਂ ਤੇ ਵਧੀਕ ਮਹਲਾ ੩, ਅੰਗ-੧੪੧੯)

ਕੀ ਬਬੀਹਾ ਝੂਠ ਬੋਲਦਾ ਹੈ, ਜਿਸ ਨੂੰ ਗੁਰੂ ਅਮਰਦਾਸ ਜੀ ਸੱਚ ਬੋਲਣ ਦੀ ਪ੍ਰੇਰਣਾ ਕਰ ਰਹੇ ਹਨ ? ਬਸੰਤ ਰਾਗ ਵਿਚ ਭਗਤ ਨਾਮਦੇਵ ਜੀ ਦਾ ਇਹ ਸ਼ਬਦ :-

*'ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥*
*ਪੀਛੈ ਤਿਨਕਾ ਲੈ ਕਰਿ ਹਾਂਕਤੀ॥ ੧॥*
*ਜੈਸੇ ਪਨਕਤ ਥ੍ਰੂਟਿਟਿ ਹਾਂਕਤੀ॥*
*ਸਰਿ ਧੋਵਨ ਚਾਲੀ ਲਾਡੁਲੀ॥ ੧॥ ਰਹਾਉ॥*
*ਧੋਬੀ ਧੋਵੈ ਬਿਰਹ ਬਿਰਾਤਾ॥*
*ਹਰਿ ਚਰਨ ਮੇਰਾ ਮਨੁ ਰਾਤਾ॥ ੨॥*
*ਭਣਤਿ ਨਾਮਦੇਉ ਰਮਿ ਰਹਿਆ॥*
*ਅਪਨੇ ਭਗਤ ਪਰ ਕਰਿ ਦਇਆ॥ ੩॥'*

(ਬਸੰਤੁ ਨਾਮਦੇਉ ਜੀ, ਅੰਗ-੧੧੯੬)

## ਪਹਿਲਾ ਅਰਥ

ਸਹਜ=ਸੁਭਾਵਕ ਹੀ, ਭਾਵ ਖੇਚਲ ਮੰਨੇ ਤੋਂ ਬਿਨਾਂ ਹੀ ਅਵਲਿ=ਪਹਿਲੇ ਧੂੜਿ ਮਣੀ=ਧੂੜ ਰੂਪ, ਭਾਵ ਮੈਲੇ ਕੱਪੜਿਆਂ ਦੀ ਗੱਡੀ ਭਰ ਕੇ ਨਾਲ ਬਲਦ ਨੂੰ ਜੋੜ ਕੇ ਚਲਾਂਵਦੀ ਹੈ ਅਤੇ ਪਿੱਛੇ ਤਿਨਕਾ=ਸੋਟੀ, ਭਾਵ ਛਮਕ ਨੂੰ ਲੈ ਕੇ ਗੱਡੀ ਨੂੰ ਹੱਕਦੀ ਹੈ॥੧॥

ਪਨਕਤ=ਗੋਬਰ ਦੀ ਗੋਲੀ। ਬੂ=ਘਸੀਟ ਕੇ ਟਿਟਿ=ਟਿੱਟਣ, ਹਾਂਕਤੀ=ਧੂੰਹਦੀ ਹੈ, ਭਾਵ ਚਲਾਉਂਦੀ ਹੈ। ਜਿਸ ਤਰ੍ਹਾਂ ਟਿੱਟਣ ਪਨਕਤ=ਗੋਹੇ ਦੀ ਗੋਲੀ ਨੂੰ ਘਸੀਟ ਕੇ ਧੂੰਹਦੀ ਹੈ, ਤੈਸੇ ਹੀ ਲਾਡੁਲੀ=ਮੇਰੀ ਇਸਤ੍ਰੀ ਕੱਪੜਿਆਂ ਦੇ ਧੋਵਣ ਨੂੰ ਸਰਿ=ਨਦੀ ਵੱਲ ਚਲੀ ਆਉਂਦੀ ਹੈ। ਮੈਂ ਉਸ ਦੇ ਆਉਂਦਿਆਂ ਤਕ ਆਪਣਾ ਨਿਤਨੇਮ ਕਰ ਲੈਂਦਾ ਹਾਂ।

ਮੈਂ ਧੋਬੀ (ਨਾਮਦੇਵ) ਬਿਰਹ=ਪ੍ਰੇਮ ਵਿਚ ਬਿਰਾਤਾ=ਵਿਸ਼ੇਸ਼ ਤਦਾਕਾਰ ਹੋ ਕੇ ਕੱਪੜੇ ਧੋਂਦਾ ਹਾਂ। ਪਰ ਉਸ ਵੇਲੇ ਵੀ ਹਰੀ ਦੇ ਚਰਨਾਂ ਵਿਚ ਮੇਰਾ ਮਨ ਤਦਾਕਾਰ ਹੋਇਆ ਰਹਿੰਦਾ ਹੈ॥ ੨॥ ਯਥਾ :-

*'ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥'*

(ਸਲੋਕ ਕਬੀਰ ਜੀ, ਅੰਗ-੧੩੭੫)

## ਦੂਜਾ ਅਰਥ

*ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥*

ਸਹਜ=ਸੁਤੇ, ਸੁਭਾਵਕ, ਨਿਰਯਤਨ ਹੀ ਅਵਲਿ=ਆਦਿ ਤੋਂ ਹੀ ਭਾਵ ਜਨਮ ਦਿਨ ਤੋਂ ਲੈ ਕੇ ਧੂੜਿ ਮਣੀ=ਧੂੜ ਰੂਪ ਭਾਵ ਪੰਜਾਂ ਤੱਤਾਂ ਰਚਿਤ ਦੇਹ ਰੂਪ ਗੱਡੀ ਚੱਲ ਰਹੀ ਹੈ।

*ਪੀਛੈ ਤਿਨਕਾ ਲੈ ਕਰਿ ਹਾਂਕਤੀ॥ ੧॥*

ਦੇਹ ਰੂਪ ਗੱਡੀ ਦੇ ਪਿੱਛੇ ਪ੍ਰਮੇਸ਼ਰ ਦੀ ਇੱਛਾ ਪ੍ਰਾਰਬਧ ਰੂਪ ਤਿਣਕਾ ਲੈ ਕੇ ਚਲਾ ਰਹੀ ਹੈ, ਭਾਵ ਪਦਾਰਥ ਛਕਾ ਰਹੀ ਹੈ।

ਪ੍ਰਾਰਬਧ ਕਰਮ ਐਸੇ ਤੀਬਰ ਹਨ, ਜੋ ਫਲ ਭੁਗਾਏ ਬਿਨਾਂ ਨਸ਼ਟ ਨਹੀਂ ਹੁੰਦੇ, ਚਾਹੇ ਗਿਆਨਵਾਨ ਵੀ ਹੋਵੇ।

*ਜੈਸੇ ਪਨਕਤ ਥੂਟਿਟਿ ਹਾਂਕਤੀ॥*

ਜਿਸ ਤਰ੍ਹਾਂ ਚੁਮਾਸੇ ਦੇ ਦਿਨਾਂ ਵਿਚ ਗੋਹੇ ਦੀ ਗੋਲੀ ਨੂੰ ਥੂ=ਧੂਹ ਕੇ ਟਿਟਿ=ਟਿੱਟਣ ਚਲਾਉਂਦੀ ਹੈ। ਏਸੇ ਤਰ੍ਹਾਂ ਹੀ ਦੇਹ ਰੂਪ ਗੱਡੀ ਨੂੰ ਪ੍ਰਮੇਸ਼ਰ ਦੀ ਇੱਛਾ ਚਲਾ ਰਹੀ ਹੈ।

*ਸਰਿ ਧੋਵਨ ਚਾਲੀ ਲਾਡੁਲੀ॥ ੧॥ ਰਹਾਉ॥*

ਗੁਰਮੁਖ ਆਦਮੀਆਂ ਦੀ ਲਾਡੁਲੀ = ਪ੍ਰੇਮਣ ਬੁੱਧੀ ਸਤਿਸੰਗ ਰੂਪ ਨਦੀ ਪਰ ਰਾਗ-ਦ੍ਵੈਸ਼, ਵਾ:- ਪਾਪਾਂ ਰੂਪ ਮੈਲ ਦੇ ਧੋਣ ਵਾਸਤੇ ਚੱਲੀ ਹੈ।

*ਧੋਬੀ ਧੋਵੈ ਬਿਰਹ ਬਿਰਾਤਾ॥*

ਧੋਬੀ=ਗੁਰੂ ਸਾਹਿਬ ਜੀ ਬਿਰਹ=ਪ੍ਰੇਮ ਵਿਚ ਬਿ+ਰਾਤਾ=ਵਿਸ਼ੇਸ਼ ਤਦਾਕਾਰ ਹੋ ਕੇ ਜਗਿਆਸੂਆਂ ਦੇ ਅੰਤਹਕਰਣ ਰੂਪ ਕੱਪੜਿਆਂ ਨੂੰ ਸਤਿਸੰਗ ਰੂਪ ਘਾਟ 'ਤੇ ਨਾਮ ਰੂਪ ਜਲ, ਪ੍ਰੇਮ ਰੂਪ ਸਾਬਣ ਨਾਲ ਨਿਸ਼ਚੇ ਰੂਪ ਪਟੜੇ ਪਰ ਉਕਤੀਆਂ ਜੁਗਤੀਆਂ ਰੂਪ ਮੁੱਕੀਆਂ ਮਾਰ ਕੇ ਧੋਂਦੇ ਹਨ ਅਤੇ ਗਿਆਨ ਰੂਪ ਸੂਰਜ ਦੀ ਭਗਤੀ ਰੂਪ ਧੁੱਪ ਨਾਲ ਸੁਕਾਉਂਦੇ ਹਨ।

*ਹਰਿ ਚਰਨ ਮੇਰਾ ਮਨੁ ਰਾਤਾ॥ ੨॥*

ਜਿਨ੍ਹਾਂ ਗੁਰਾਂ ਦੀ ਕਿਰਪਾ ਕਰਕੇ ਮੇਰਾ ਮਨ ਚਰਨ=ਪੂਜਨੀਕ ਹਰੀ ਦੇ ਚਰਨਾਂ ਵਿਚ ਰਾਤਾ=ਤਦਾਕਾਰ ਹੋ ਰਿਹਾ ਹੈ।

*ਭਣਤਿ ਨਾਮਦੇਉ ਰਮਿ ਰਹਿਆ॥*

ਨਾਮਦੇਵ ਜੀ ਕਹਿੰਦੇ ਹਨ, ਜੋ ਪ੍ਰਮਾਤਮਾ ਸਾਰੇ ਰਮਿ ਰਹਿਆ=ਪਰੀਪੂਰਨ ਹੋ ਰਿਹਾ ਹੈ।

*ਅਪਨੇ ਭਗਤ ਪਰ ਕਰਿ ਦਇਆ॥ ੩॥ ੩॥*

ਉਸ ਨੇ ਆਪਣੇ ਭਗਤ (ਨਾਮਦੇਵ) 'ਤੇ ਦਇਆ ਕੀਤੀ ਹੈ, ਭਾਵ ਮੈਨੂੰ ਭਗਤੀ ਦੀ ਦਾਤ ਬਖਸ਼ੀ ਹੈ॥ ੩॥ ੩॥

ਸੋ ਇਸ ਪ੍ਰਕਾਰ ਬਸੰਤ ਰਾਗ ਵਿਚ ਵੀ ਭਗਤ ਕਬੀਰ ਜੀ ਦਾ ਇਕ ਸ਼ਬਦ ਆਉਂਦਾ ਹੈ, ਜਿਸ ਵਿਚ ਉਨ੍ਹਾਂ ਨੇ ਇਕ ਕੁੱਤੇ ਵਿਚੋਂ ਭਗਵਾਨ ਦਾ ਸਰੂਪ ਵੇਖ ਕੇ ਉਸ ਨੂੰ ਸੰਬੋਧਨ ਕੀਤਾ ਹੈ :-

*'ਬਸੰਤੁ ਕਬੀਰ ਜੀਉ*
*ੴ ਸਤਿਗੁਰ ਪ੍ਰਸਾਦਿ॥*

*ਸੁਰਹ ਕੀ ਜੈਸੀ ਤੇਰੀ ਚਾਲ॥*
*ਤੇਰੀ ਪੂੰਛਟ ਊਪਰਿ ਝਮਕ ਬਾਲ॥ ੧॥*
*ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*
*ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥ ੧॥ ਰਹਾਉ॥*
*ਚਾਕੀ ਚਾਟਹਿ ਚੂਨੁ ਖਾਹਿ॥*
*ਚਾਕੀ ਕਾ ਚੀਥਰਾ ਕਹਾਂ ਲੈ ਜਾਹਿ॥ ੨॥*
*ਛੀਕੇ ਪਰ ਤੇਰੀ ਬਹੁਤੁ ਡੀਠਿ॥*
*ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ॥ ੩॥*
*ਕਹਿ ਕਬੀਰ ਭੋਗ ਭਲੇ ਕੀਨ॥*
*ਮਤਿ ਕੋਊ ਮਾਰੈ ਈਂਟ ਢੇਮ॥ ੪॥ ੧॥'* (ਪੰਨਾ 1196)

## ਮੁਖ ਅਰਥ ਃ

ਹੇ ਭਗਵਾਨ! ਰੂਪ ਤਾਂ ਆਪ ਜੀ ਨੇ ਕੁੱਤੀ ਦਾ ਧਾਰਿਆ ਹੋਇਆ ਹੈ, ਪਰ ਸੁਰਹ=ਗਊ ਵਰਗੀ ਤੇਰੀ ਚਾਲ ਹੈ।

ਆਪ ਜੀ ਦੀ ਪੂਛ 'ਤੇ ਬੜੇ ਸੋਹਣੇ-ਸੋਹਣੇ ਵਾਲ ਝਮਕ ਰਹੇ ਹਨ, ਭਾਵ ਚਮਕ ਰਹੇ ਹਨ। ਇਸ (ਮੇਰੇ) ਘਰ ਵਿਚ ਜੋ ਕੁਝ ਚੀਜ਼ ਹੈ, ਸੋ ਤੂੰ ਲੱਭ ਕੇ ਖਾਣਾ ਕਰ। ਹੋਰ ਕਿਸੇ ਗਵਾਂਢੀ ਦੇ ਘਰ ਵਿਚ ਤੂੰ ਮਤਿ=ਨਾ ਜਾਣਾ ਕਰ॥ ੧॥

ਉਸ ਵੇਲੇ ਕੁੱਤੀ ਚੱਕੀ ਨੂੰ ਚੱਟ ਕੇ ਚੂਨੁ=ਆਟਾ ਖਾਣ ਲੱਗ ਪਈ।

ਆਟਾ ਖਾ ਕੇ ਚੱਕੀ ਦੇ ਪੂੰਝਣ ਵਾਲਾ ਕੱਪੜਾ ਜਿਸਨੂੰ ਚੀਥਰਾ ਜਾਂ ਪਰੋਲਾ ਆਖਦੇ ਹਨ, ਉਹ ਮੂੰਹ ਵਿਚ ਪਾ ਕੇ ਤੁਰ ਪਈ, ਤਾਂ ਕਬੀਰ ਜੀ ਕਹਿੰਦੇ ਹਨ :-

ਚੱਕੀ ਦਾ ਚੀਥਰਾ=ਪਰੋਲਾ ਕਿੱਥੇ ਲੈ ਚਲੀਂ ਹੈਂ ? ਇਹ ਤਾਂ ਇਥੇ ਰਹਿਣ ਦੇ ! ਜੋ ਮੈਨੂੰ ਹੋਰ ਨਾ ਬਨਾਉਣਾ ਪਵੇ॥ ੨॥

ਪਰੋਲੇ ਨੂੰ ਛੱਡ ਕੇ ਉਹ ਕੁੱਤੀ ਛਿੱਕੇ ਵਲ ਤੱਕਣ ਲਗ ਪਈ ਤਾਂ ਕਬੀਰ ਜੀ ਕਹਿੰਦੇ ਹਨ :-

ਛਿੱਕੇ ਉਤੇ ਤੇਰੀ ਬਹੁਤ ਡੀਠਿ=ਦ੍ਰਿਸ਼ਟੀ ਲੱਗੀ ਹੋਈ ਹੈ, ਪਰ ਇਸ ਵਿਚ ਕਮਾਲੇ ਅਤੇ ਕਮਾਲੀ ਦੀਆਂ ਰੋਟੀਆਂ ਹਨ। ਇਸ ਦੇ ਖਾਣ ਕਰਕੇ ਮਤਾਂ ਤੇਰੀ ਪਿੱਠ ਉਤੇ ਲੱਕੜੀ ਜਾਂ ਸੋਟਾ* ਪੈ ਜਾਵੇ॥ ੩॥

ਕਬੀਰ ਜੀ ਕਹਿੰਦੇ ਹਨ, ਚੰਗੇ-ਚੰਗੇ ਪਦਾਰਥ ਤੂੰ ਖਾ ਲਏ ਹਨ, ਹੁਣ ਤੂੰ ਜਾਹ ! ਕਿਉਂਕਿ ਕਮਾਲਾ ਕਮਾਲੀ ਆਉਣ ਵਾਲੇ ਹਨ, ਮਤਾਂ ਕੋਈ ਆਪ ਤੈਨੂੰ ਇੱਟ ਜਾਂ ਕੋਈ ਢੀਮ** ਮਾਰਨਾ ਕਰੇ।

### *ਅੰਤ੍ਰੀਵ ਅਰਥ ਃ*

*'ਕਹਬੋ ਕਛੁ ਕਰਬੋ ਕਛੂ ਹੈ ਜਗ ਕੀ ਬਿਧ ਦੋਇ॥*

*ਦੇਖਣ ਕੋ ਅਰ ਖਾਣ ਕੋ ਔਰ ਦੁਰਦ ਰਦ ਹੋਇ॥'*

*ਸੁਰਹ ਕੀ ਜੈਸੀ ਤੇਰੀ ਚਾਲ॥*

ਹੇ ਜੀਵ ! ਸੁਰਹ=ਦੇਵਤਿਆਂ ਵਰਗੀ ਤੇਰੀ ਚਾਲ ਹੈ, ਭਾਵ ਜਿਸ ਤਰ੍ਹਾਂ ਦੇਵਤੇ ਪਵਿੱਤਰ ਹਨ, ਤਿਵੇਂ ਤੂੰ ਵੀ ਪਵਿੱਤਰ ਹੈਂ।

---

**ਅਨਘੜਤ ਨੂੰ ਲੱਕੜੀ ਅਤੇ ਸਾਫ਼ ਕੀਤੀ ਨੂੰ ਸੋਟਾ ਕਹਿੰਦੇ ਹਨ।*

***ਇੱਟ ਪੱਕੀ ਤੇ ਢੀਮ ਕੱਚੀ ਹੁੰਦੀ ਹੈ।*

*ਤੇਰੀ ਪੂੰਛਟ ਊਪਰਿ ਝਮਕ ਬਾਲ॥ ੧ ॥*

ਤੇਰੀ ਬੁੱਧੀ ਰੂਪ ਪੂਛ ਉਤੇ ਸ਼ੁਭ ਗੁਣਾਂ ਰੂਪ ਵਾਲ ਚਮਕ ਰਹੇ ਹਨ।

ਅਥਵਾ :- ਜਿਸ ਤਰ੍ਹਾਂ ਪੂਛ ਪਿੱਛੇ ਹੁੰਦੀ ਹੈ, ਇਸੇ ਤਰ੍ਹਾਂ ਬੁੱਧੀ ਵੀ ਦੇਹ, ਇੰਦ੍ਰੀਏ, ਪ੍ਰਾਣਾਂ ਦੀ ਅਪੇਖਿਆ ਕਰਕੇ ਪਿੱਛੇ ਹੈ। ਇਸ ਕਰਕੇ ਬੁੱਧੀ ਨੂੰ ਪੂਛ ਕਿਹਾ ਹੈ। ਵਾ :- ਤੇਰਾ ਵਾਸਤਵ ਸਰੂਪ ਜੋ ਬ੍ਰਹਮ ਹੈ, ਤਿਸ ਬ੍ਰਹਮ ਰੂਪ ਪੂਛ ਉਤੇ ਸਤ, ਚਿਤ, ਅਨੰਦ ਰੂਪ ਵਾਲ ਝਮਕ ਰਹੇ ਹਨ।

ਸ਼ੰਕਾ ਕਰਨ ਦੀ ਲੋੜ ਨਹੀਂ ਹੈ, ਵੇਦ ਵਿਚ ਬ੍ਰਹਮ ਨੂੰ ਪੂਛ ਰੂਪ ਕਥਨ ਕੀਤਾ ਹੈ, ਅਰਥਾਤ ਜਿਵੇਂ ਪੂਛ ਸਭ ਪਸ਼ੂਆਂ ਦੇ ਪਿੱਛੇ ਹੁੰਦੀ ਹੈ, ਤਿਵੇਂ ਬ੍ਰਹਮ ਭੀ ਸਭ ਦੇ ਪਿੱਛੇ ਆਸਰਾ ਰੂਪ ਹੈ। ਇਸ ਕਰਕੇ ਬ੍ਰਹਮ ਨੂੰ ਪੂਛ ਕਿਹਾ ਹੈ। ਉਂਜ ਬ੍ਰਹਮ ਕੋਈ ਪਸ਼ੂ ਨਹੀਂ ਹੈ।

*ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*

ਇਸ ਸਰੀਰ ਰੂਪ ਘਰ ਵਿਚ ਜੋ ਆਤਮਿਕ ਅਨੰਦ ਹੈ, ਉਸ ਨੂੰ ਲੱਭ ਕੇ ਖਾਹਿ=ਧਾਰਨਾ ਕਰ। ਤੀਰਥਾਦਿ ਸਥਾਨਾਂ ਉਤੇ ਭਟਕਣ ਦੀ ਕੋਈ ਲੋੜ ਨਹੀਂ।

*ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥ ੧ ॥ ਰਹਾਉ॥*

ਹੋਰ ਕਿਸੇ ਦੇਵੀ ਦੇਵਤੇ ਦੀ ਤਰਫ ਤੂੰ ਮਤ ਜਾਣਾ ਕਰ।

*ਚਾਕੀ ਚਾਟਹਿ ਚੂਨੁ ਖਾਹਿ॥*

ਚਾਕੀ=ਮਾਇਆ ਨੂੰ ਚੱਟ ਰਿਹਾ ਹੈਂ, ਭਾਵ ਕਈ ਤਰ੍ਹਾਂ ਦੇ ਪਦਾਰਥਾਂ ਵਿਚ ਖੱਚਤ ਹੋ ਕੇ ਵਿਸ਼ੇ ਅਨੰਦ ਲੈ ਰਿਹਾ ਹੈਂ। ਇਨ੍ਹਾਂ ਨੂੰ ਤਿਆਗ ਕੇ ਆਪਣੇ ਆਪ ਦਾ ਚੂਨੁ=ਜਾਨਣਾ ਖਾਹਿ=ਧਾਰ, ਕਿ ਮੇਰਾ ਸਰੂਪ ਕੀ ਹੈ ? ਵਾ :- ਕਾਮ ਆਦਿਕ ਦਾ ਚੂਨੁ=ਚੂਰਨ ਕਰਨਾ ਧਾਰ।

*ਚਾਕੀ ਕਾ ਚੀਥਰਾ ਕਹਾਂ ਲੈ ਜਾਹਿ॥ ੨ ॥*

ਚਾਕੀ=ਮਾਇਆ ਦਾ ਚੀਥਰਾ=ਸਰੀਰ, ਵਾ :- ਪਦਾਰਥ, ਇਨ੍ਹਾਂ ਨੂੰ ਕਿਥੇ ਲੈ ਜਾਵੇਂਗਾ ? (ਕਰਮ ਭੋਗਾਂ ਦੀ ਸਮਾਪਤੀ ਕਾਲ ਵਿਚ।) ਇਨ੍ਹਾਂ ਪਦਾਰਥਾਂ ਨੇ ਨਾਲ ਨਹੀਂ ਜਾਣਾ। ਇਸ ਵਾਸਤੇ ਇਨ੍ਹਾਂ ਨਾਲੋਂ ਪ੍ਰੇਮ ਹਟਾ ਦੇਹ।

*ਛੀਕੇ ਪਰ ਤੇਰੀ ਬਹੁਤੁ ਡੀਠਿ॥*

ਛੀਕੇ=ਸੁਰਗ* ਉਤੇ ਤੇਰੀ ਬੜੀ ਨਿਗ੍ਹਾ ਲੱਗੀ ਹੋਈ ਹੈ। ਭਾਵ ਸਵਰਗ ਵਿਚ ਜਾਣ ਦੀ ਬੜੀ ਇੱਛਾ ਕਰ ਰਿਹਾ ਹੈਂ।

---

**ਘਰਾਂ ਵਿਚ ਛਿੱਕੇ ਹਮੇਸ਼ਾਂ ਉੱਚੇ ਟੰਗੇ ਹੁੰਦੇ ਹਨ, ਜਿਵੇਂ ਛਿੱਕਾ ਉੱਚਾ ਹੁੰਦਾ ਹੈ, ਤਿਵੇਂ ਸੁਰਗ ਵੀ ਉੱਚਾ ਹੈ, ਇਸ ਕਰਕੇ ਛਿੱਕੇ ਦਾ ਅਰਥ ਸੁਰਗ ਕੀਤਾ ਹੈ।*

*ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥ ੩ ॥*

ਆਪਣੇ ਨਾਲੋਂ ਦੂਜੇ ਦੀ ਅਧਿਕ ਬਿਭੂਤੀ ਵੇਖ ਕੇ ਚਿਤ ਵਿਚ ਈਰਖਾ ਕਰਨ ਰੂਪ ਲੱਕੜੀ ਅਤੇ ਪੁੰਨਾਂ ਦੇ ਖਤਮ ਹੋਣ ਕਰਕੇ ਸੁਰਗ ਤੋਂ ਡਿੱਗਣ ਰੂਪ ਸੋਟਾ ਤੇਰੀ ਪਿੱਠ 'ਤੇ ਮਤਾਂ ਪਵੇ।

*ਕਹਿ ਕਬੀਰ ਭੋਗ ਭਲੇ ਕੀਨ ॥*

ਕਬੀਰ ਜੀ ਕਹਿੰਦੇ ਹਨ, ਪਿਛਲੇ ਜਨਮ ਵਿਚ ਵੀ ਅਤੇ ਇਸ ਜਨਮ ਵਿਚ ਵੀ ਚੰਗੇ ਚੰਗੇ ਪਦਾਰਥ ਤੂੰ ਛਕਣਾ ਕੀਤੇ ਹਨ, ਹੁਣ ਤੂੰ ਵਾਸ਼ਨਾ ਤਿਆਗ ਦੇਹ।

*ਮਤਿ ਕੋਊ ਮਾਰੈ ਈਂਟ ਢੇਮ ॥ ੪ ॥ ੧ ॥*

ਸਬੰਧੀਆਂ ਦਾ ਮਰਨ ਰੂਪ ਇੱਟ ਅਤੇ ਪਦਾਰਥਾਂ ਦਾ ਅਭਾਵ ਹੋਣ ਰੂਪ ਢੀਮ ਮਤਾਂ ਕੋਈ ਤੈਨੂੰ ਮਾਰਨਾ ਕਰੇ॥ ੪॥ ੧॥

ਉਪਰੋਕਤ ਸ਼ਬਦਾਂ ਨੂੰ ਇਥੇ ਦੇਣ ਤੋਂ ਭਾਵ ਹੈ ਕਿ ਜੇ ਇਨ੍ਹਾਂ ਦੇ ਅੰਤ੍ਰੀਵ ਅਰਥ ਹੋ ਸਕਦੇ ਹਨ ਤਾਂ ਰਾਗਮਾਲਾ ਦੇ ਕਿਉਂ ਨਹੀਂ ?

ਪੰਥ ਦੀ ਮਹਾਨ ਹਸਤੀ, ਦਮਦਮੀ ਟਕਸਾਲ ਦੇ ਬਾਰ੍ਹਵੇਂ ਜਥੇਦਾਰ ਸਤਿਕਾਰਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੇ ਰਾਗਮਾਲਾ ਦੇ ਅਜਿਹੇ ਸੁੰਦਰ ਅਧਿਆਤਮਕ ਅਰਥ ਕੀਤੇ ਹਨ ਕਿ ਵਿਦਵਾਨ ਸੱਜਣ ਵੀ ਅਸ਼-ਅਸ਼ ਕਰ ਉੱਠਦੇ ਹਨ। 'ਗੁਰਬਾਣੀ ਪਾਠ ਦਰਪਣ' ਪੋਥੀ ਦੇ ਪੰਨਾ ੬੬੩ ਤੋਂ ਲੈ ਕੇ ੬੮੬ ਤੱਕ ਰਾਗਮਾਲਾ ਦੇ ਅਰਥ ਤੇ ਵਿਸਥਾਰ ਦਿੱਤਾ ਹੈ, ਉਸਦਾ ਹੂ-ਬ-ਹੂ ਉਤਾਰਾ ਹੇਠਾਂ ਦੇ ਰਹੇ ਹਾਂ:-

*੧ੴ ਸਤਿਗੁਰ ਪ੍ਰਸਾਦਿ ॥*

## *ਪ੍ਰਾਰਥਨਾ !*

ਇਹ ਚੁਰਾਸੀ-੬ ਰਾਗ, ੩੦ ਰਾਗਣੀਆਂ, ੪੮ ਪੁੱਤਰ, ਸਾਰੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਉਣ ਸਮੇਂ ਉਤਸ਼ਾਹ ਨਾਲ ਆਪ ਗਾਏ ਸਨ, ਜਿਨ੍ਹਾਂ ਦਾ ਨਾਮ ਰਾਗਮਾਲਾ ਵਿਚ ਆਪ ਜੀ ਨੇ ਲਿਖਿਆ ਹੈ। ਰਾਗਮਾਲਾ ਪੜ੍ਹ ਕੇ ਮਹਾਰਾਜ ਜੀ ਨੇ ਸੰਪੂਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਅੰਤੇ ਆਗਿਆ ਕੀਤੀ ਕਿ ਜੋ ਰਾਗਮਾਲਾ ਪੜ੍ਹ ਕੇ ਭੋਗ ਪਾਵੇਗਾ, ਉਹ ਚੁਰਾਸੀ ਲੱਖ ਜੂਨ ਦੇ ਗੇੜੇ ਵਿਚ ਨਹੀਂ ਆਵੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ '੧ੴ' ਤੋਂ 'ਅਠਾਰਹ ਦਸ ਬੀਸ' ਤਕ ਆਪ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ 'ਤੇ ਸਦਾ ਵਾਸਤੇ ਬਿਰਾਜਮਾਨ ਕੀਤਾ, ਖਾਲਸਾ ਪੰਥ ਸੰਗਤ ਬਣਾਈ। ਸਤਿ ਸ੍ਰੀ ਅਕਾਲ।

## *ੳਥਾਨਕਾ :*

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਜਦ ਬਾਣੀ ਦੀ ਬੀੜ ਤਿਆਰ ਕਰ ਰਹੇ ਸਨ, ਆਪ ਜੀ ਨੇ ਮੁੰਦਾਵਣੀ ਲਿਖਵਾਈ। ਸੰਗਤਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ! ਆਪ ਬਾਣੀ ਦਾ ਭੋਗ ਪਾ ਰਹੇ ਹੋ। ਸਾਨੂੰ ਪ੍ਰੇਮ ਰੂਪ ਮਾਲਾ ਬਖਸ਼ੋ, ਜਿਸ ਕਰਕੇ ਅਸੀਂ ਆਪ ਦੀ ਆਗਿਆ ਅਨੁਸਾਰ ਚੁਰਾਸੀ ਦੇ ਚੱਕਰ ਵਿਚ ਆਉਣ ਜਾਣ ਤੋਂ ਬਚ ਜਾਈਏ।" ਸਤਿਗੁਰਾਂ ਨੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ 'ਰਾਗਮਾਲਾ' ਰਚੀ।

ਨੋਟ:- ਸਿੱਖਾਂ ਵੱਲੋਂ ਪ੍ਰਸ਼ਨ ਤੇ ਸਤਿਗੁਰਾਂ ਵੱਲੋਂ ਉੱਤਰ ਹਨ :-

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪ੍ਰਮੇਸ਼ਰ। ਓ =ਸਰਬ ਦਾ ਪ੍ਰਕਾਸ਼ਕ, ਉਚਾਰਨੇ ਮਾਤ੍ਰ ਸੇ ਰੱਖਿਆ ਕਰਨ ਵਾਲਾ। ਸਤਿ=ਤਿੰਨਾਂ ਕਾਲਾਂ ਵਿਚ ਨਾਸ ਹੋਣ ਤੋਂ ਰਹਿਤ। ਗੁਰ=ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ, ਚੇਤਨ ਸਰੂਪ। ਪ੍ਰਸਾਦਿ=ਅਨੰਦ ਸਰੂਪ, ਕਿਰਪਾ-ਦ੍ਰਿਸ਼ਟੀ ਕਰਨ ਵਾਲਾ।

ਇਕ ਓਅੰਕਾਰ ਸਤਿਗੁਰੂ ਨਿਰੰਕਾਰ ਦੀ ਕਿਰਪਾ ਹੋਵੇ। ਵਾਹਿਗੁਰੂ ਜੀ ਸਹਾਇ।

## ਰਾਗ ਮਾਲਾ ॥

*ਪਦ ਅਰਥ :-* ਰਾਗ=ਪ੍ਰੇਮ। ਮਾਲਾ=ਪੰਗਤੀ।

*ਅਰਥ :-* ਪ੍ਰੇਮ ਰੂਪ ਮਾਲਾ। ਜਿਸਦੀ ਪੰਗਤੀ-ਪੰਗਤੀ ਰੂਪ ਮਣਕੇ ਹਨ, ਪ੍ਰੇਮ ਰੂਪ ਸੂਤ ਹੈ, ਪੜ੍ਹਨਾ ਰੂਪ ਫੇਰਨੀ ਹੈ। ਜੋ ਭਾਵਨਾ ਸਹਿਤ ਪੜ੍ਹਦਾ-ਪੜ੍ਹਦਾ ਅੰਦਰ ਵਸਾ ਲੈਂਦਾ ਹੈ, ਉਹ ਚੁਰਾਸੀ ਦੇ ਗੇੜ ਵਿਚ ਆਉਣ ਜਾਣ ਤੋਂ ਬਚ ਜਾਂਦਾ ਹੈ।

੧. ਪ੍ਰਸ਼ਨ :- ਮਹਾਰਾਜ ! ਪੰਜੇ ਗਿਆਨ ਇੰਦ੍ਰੀਆਂ ਸ੍ਰੇਸ਼ਟ ਕਿਵੇਂ ਹੋਣ ?

ਉੱਤਰ :- ਰਾਗ ਏਕ ਸੰਗਿ, ਪੰਚ ਬਰੰਗਨ ॥

*ਪਦ ਅਰਥ :-* ਰਾਗ=ਪ੍ਰੇਮ। ਏਕ=ਅਦ੍ਵੈਤ ਵਾਹਿਗੁਰੂ। ਸੰਗਿ=ਨਾਲ। ਪੰਚ=ਪੰਜ। ਬਰੰਗਨ (ਬਰ+ਅੰਗਨ)=ਸਰੇਸ਼ਟ ਨਾਰੀਆਂ, ਭਾਵ ਗਿਆਨ ਇੰਦ੍ਰੀਆਂ।

*ਅਰਥ :-* ਇਕ ਵਾਹਿਗੁਰੂ ਨਾਲ ਪ੍ਰੇਮ ਲਾਉਣ ਕਰਕੇ ਪੰਜ ਗਿਆਨ ਇੰਦ੍ਰੀਆਂ (ਰਸਨਾ, ਨੇਤ੍ਰ, ਤੁਚਾ, ਨੱਕ, ਕੰਨ) ਸ੍ਰੇਸ਼ਟ ਹੋ ਜਾਂਦੀਆਂ ਹਨ। *ਯਥਾ :-*

*'ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥*
*ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥*

*ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥ ੨॥'*

(ਮਾਰੂ ਵਾਰ, ਮ: ੧, ਅੰਗ -੧੦੮੧)

੨. ਪ੍ਰਸ਼ਨ :- ਇਕ ਵਾਹਿਗੁਰੂ ਨੂੰ ਕੌਣ ਆਖਦਾ ਹੈ ?

ਉੱਤਰ :- ਸੰਗਿ ਅਲਾਪਹਿ ; ਆਠਉ ਨੰਦਨ॥

*ਪਦ ਅਰਥ :-* ਸੰਗਿ=ਸੰਗਤਿ। ਅਲਾਪਹਿ=ਉਚਾਰਦੀ ਹੈ। ਆਠਉ=ਅੱਠੇ ਪਹਿਰ। ਨੰਦਨ=ਪੁੱਤਰ (ਜਗਤ)।

*ਅਰਥ :-* ਸਤਿਸੰਗਤਿ ਅੱਠੇ ਪਹਿਰ (ਉਸ ਅਕਾਲ ਨੂੰ) ਜਿਸਦਾ ਜਗਤ ਪੁੱਤਰ ਹੈ, ਉਚਾਰਦੀ ਹੈ। *ਯਥਾ :-*

*'ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ॥'*

(ਮਾਝ ਮਹਲਾ ੫, ਦਿਨ ਰੈਣਿ, ਅੰਗ-੧੩੭)

੩. ਪ੍ਰਸ਼ਨ :- ਪਹਿਲੇ ਪ੍ਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਦਾ ਹੈ ?

*ਉੱਤਰ :-* ਪ੍ਰਥਮ ਰਾਗ, ਭੈਰਉ ਵੈ ਕਰਹੀ॥

*ਪਦ ਅਰਥ :-* ਪ੍ਰਥਮ=ਪਹਿਲੇ। ਭੈਰਉ (ਭੈ+ਰਉ)=ਡਰ ਵਿਚ ਰਚ ਕੇ ਵੈ=ਉਸ। ਕਰਹੀ=ਕਰੀਏ।

*ਅਰਥ :-* ਪਹਿਲਾਂ ਭੈ ਵਿਚ ਰਚ ਕੇ ਉਸ ਹਰੀ ਨਾਲ ਪ੍ਰੇਮ ਕਰੀਏ। *ਯਥਾ :-*

*'ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ॥ ੨॥'*

(ਆਸਾ ਕੀ ਵਾਰ ਮ: ੧, ਅੰਗ-੪੬੫)

੪. ਪ੍ਰਸ਼ਨ :- ਹਰੀ ਨੂੰ ਕਿਵੇਂ ਉਚਾਰੀਏ ?

ਉੱਤਰ :- ਪੰਚ ਰਾਗਨੀ ; ਸੰਗਿ ਉਚਰਹੀ॥ (ਉੱਚਰਹੀ ਬੋਲੋ)

*ਪਦ ਅਰਥ :-* ਪੰਚ=ਸ੍ਰੇਸ਼ਟ। ਰਾਗਨੀ=ਪ੍ਰੀਤੀ। ਸੰਗਿ=ਨਾਲ।

*ਅਰਥ :-* ਸ੍ਰੇਸ਼ਟ ਪ੍ਰੀਤੀ ਨਾਲ ਹਰੀ ਨੂੰ ਉਚਾਰੀਏ। *ਯਥਾ :-*

*'ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ॥'*

(ਆਸਾ ਮਹਲਾ ੫, ਅੰਗ-੩੯੧)

੫. ਪ੍ਰਸ਼ਨ :- ਅਨੰਦ ਕਿਵੇਂ ਹੋਵੇ ?

ਉੱਤਰ :- ਪ੍ਰਥਮ ; ਭੈਰਵੀ, ਬਿਲਾਵਲੀ॥

*ਪਦ ਅਰਥ :-* ਪ੍ਰਥਮ=ਆਦਿ। ਭੈਰਵੀ (ਭੈ+ਰਵੀ)=ਭੈ ਵਿਚ ਰਚੀਏ। ਬਿਲਾਵਲੀ=ਅਨੰਦੀ।

*ਅਰਥ :-* ਆਦਿ (ਜਨਮ) ਤੋਂ ਲੈ ਕੇ ਭੈ ਵਿਚ ਰਚੀਏ ਤਾਂ (ਪ੍ਰਮੇਸ਼ਰ ਦੇ) ਅਨੰਦ ਵਾਲੇ ਹੋਈਦਾ ਹੈ। *ਯਥਾ :-*

1. *'ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥'*

2. *'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥'*

(ਰਾਮਕਲੀ ਮਹਲਾ ੩ ਅਨੰਦੁ, ਅੰਗ-੯੧੭)

੬. ਪ੍ਰਸ਼ਨ :- ਦ੍ਵੈਤ ਕਿਵੇਂ ਗਲਦੀ ਹੈ ?

ਉੱਤਰ :- ਪੁੰਨਿਆਕੀ ਗਾਵਹਿ, ਬੰਗਲੀ॥

('ਗਾਵਹਿ' ਦੇਹਲੀ ਦੀਪਕ ਹੈ)

*ਪਦ ਅਰਥ :-* ਪੁੰਨਿਆਕੀ=ਪੁੰਨਵਾਨਾਂ ਦੀ ਬੁੱਧੀ। ਬੰਗਲੀ (ਬੰ+ਗਲੀ)=ਦ੍ਵੈਤ ਗਲ ਗਈ ਹੈ।

*ਅਰਥ :-* ਜਿਨ੍ਹਾਂ ਪੁੰਨਵਾਨਾਂ ਦੀ ਬੁੱਧੀ ਹਰੀ ਨੂੰ ਗਾਉਂਦੀ ਹੈ, ਤਿਨ੍ਹਾਂ ਦੀ ਦ੍ਵੈਤ ਗਲ ਗਈ ਹੈ।

ਯਥਾ:- *'ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥'*

(ਗਉੜੀ ਸੁਖਮਨੀ ਮ: ੫, ਅੰਗ ੨੬੨)

੭. ਪ੍ਰਸ਼ਨ :- ਬਿਰਤੀ ਦਾ ਨਾਮ ਵਿਚ ਪ੍ਰਵਾਹ ਕਿਵੇਂ ਪਵੇ ?

ਉੱਤਰ :- ਪੁਨਿ ਅਸਲੇਖੀ ਕੀ ; ਭਈ ਬਾਰੀ॥

*ਪਦ ਅਰਥ:-* ਪੁਨਿ=ਪਵਿੱਤਰ। ਅਸਲੇਖੀ (ਅਸ+ਲੇਖੀ)=ਸੁਧ ਸਰੂਪ, ਲਿਖਿਆ। ਬਾਰੀ=ਨਦੀ। ਕੀ=ਦੀ।

*ਅਰਥ :-* ਜਿਨ੍ਹਾਂ ਨੇ ਗੁਰਾਂ ਦੁਆਰਾ ਸੁਧ ਸਰੂਪ ਨੂੰ ਰਿਦੇ ਵਿਚ ਲਿਖਿਆ ਹੈ, ਤਿਨ੍ਹਾਂ ਦੀ ਬਿਰਤੀ ਨਦੀ ਦੀ ਨਿਆਈਂ ਨਾਮ ਦੇ ਪ੍ਰਵਾਹ ਵਿਚ ਪਵਿੱਤਰ ਹੋ ਗਈ ਹੈ। *ਯਥਾ :-*

*'ਲੇਖਾ ਲਿਖੀਐ ਮਨ ਕੈ ਭਾਇ॥'*

(ਸਾਰੰਗ ਕੀ ਵਾਰ ਮ: ੪, ਅੰਗ-੧੨੩੭)

੮. ਪ੍ਰਸ਼ਨ:- ਮਨ ਦੀਆਂ ਬਿਰਤੀਆਂ ਅਧੀਨ ਕਿਵੇਂ ਹੋਣ ?

ਉੱਤਰ :- ਏ ਭੈਰਉ ਕੀ ; ਪਾਚਉ ਨਾਰੀ॥

*ਪਦ ਅਰਥ :-* ਏ=ਇਸ ਤਰ੍ਹਾਂ। ਪਾਚਉ=ਪੰਜੇ। ਨਾਰੀ=ਬਿਰਤੀਆਂ ਰੂਪ ਇਸਤ੍ਰੀਆਂ।

*ਅਰਥ :-* ਇਸ ਤਰ੍ਹਾਂ ਭੈ ਵਿਚ ਰਹਿਣ ਵਾਲਿਆਂ ਸਿੱਖਾਂ ਦੀਆਂ ਪੰਜੇ (ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਤੀ, ਵਿਕਲਪ) ਬਿਰਤੀਆਂ ਨਾਰੀ ਦੀ ਤਰ੍ਹਾਂ ਅਧੀਨ ਹੋ ਗਈਆਂ ਹਨ।

੧. ਪ੍ਰਮਾਣ :- ਦਿੱਸਣ ਵਾਲੇ ਪਦਾਰਥਾਂ ਵਿਚ ਮਨ ਦੀ ਬਿਰਤੀ ਦਾ ਲੱਗਣਾ।

੨. ਵਿਪਰਜੇ :- ਗੁਰੂ ਆਗਿਆ ਤੋਂ ਉਲਟ ਸੁਭਾਅ।

੩. ਨਿੰਦ੍ਰਾ :- ਨੀਂਦ, ਸੁਖੋਪਤ ਅਵਸਥਾ।

੪. ਸਿਮ੍ਰਤੀ :- ਪਿਛਲੇ ਕੀਤੇ ਕੰਮਾਂ ਦਾ ਚੇਤਾ।

੫. ਵਿਲਕਪ :- ਦੂਜੀ ਕਲਪਨਾ, ਭਾਵ ਕਮਾਈ ਥੋੜ੍ਹੀ ਤੇ ਫਲ ਦੀ ਇੱਛਾ ਬਹੁਤੀ।

ਇਹ ਮਨ ਦੀਆਂ ਪੰਜ ਬਿਰਤੀਆਂ ਨਾਰੀ ਦੀ ਨਿਆਈਂ ਅਧੀਨ ਹੋ ਗਈਆਂ ਹਨ।

*ਯਥਾ :-* *'ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*
*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥'*

(ਸੋਰਠਿ ਵਾਰ, ਮ: ੩, ਅੰਗ-੬੪੫)

੯. ਪ੍ਰਸ਼ਨ :- ਪੰਜਾਂ ਤੱਤਾਂ ਦੀ ਧਾਰਨਾ ਕਹੋ ?

ਉੱਤਰ :- ਪੰਚਮ ਹਰਖ ; ਦਿਸਾਖ ਸੁਨਾਵਹਿ॥

*ਪਦ ਅਰਥ :-* ਪੰਚਮ (ਪੰਚ+ਮ)=ਪੰਜ ਤੱਤ ਮੈ। ਹਰਖਦਿ=ਅਨੰਦਦਾਇਕ। ਸਾਖ=ਸਾਖੀ।

*ਅਰਥ :-* ਪੰਜਾਂ ਤੱਤਾਂ ਦੀ ਧਾਰਨਾ (ਪਾਣੀ ਦੀ ਨਿਆਈਂ ਨਿਰਮਲ, ਧਰਤੀ ਦੀ ਤਰ੍ਹਾਂ ਖਿਮਾ, ਪਾਉਣ ਦੀ ਤਰ੍ਹਾਂ ਨਿਰਲੇਪ, ਅਗਨ ਦੀ ਤਰ੍ਹਾਂ ਪ੍ਰਕਾਸ਼ਵਾਨ, ਅਕਾਸ਼ ਦੀ ਨਿਆਈਂ ਨਿਰਖੋਭਤਾ) ਅਫੁਰ ਰੂਪ ਅਨੰਦਾਇਕ ਸਾਖੀ ਚੇਤਨ ਕੋ ਸੁਣਾਂਵਦੇ ਹੈਂ। *ਯਥਾ :-*

*'ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥'*

(ਮਾਰੂ ਮਹਲਾ ੫, ਅੰਗ-੯੯੯)

ਅਥਵਾ :-

*'ਮਾਰੂ ਮਹਲਾ ੫॥*

*ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥*
*ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥ ੧॥*
*ਮਨ ਮੇਰੇ ਰਾਮ ਰਉ ਨਿਤ ਨੀਤਿ॥*
*ਦਇਆਲ ਦੇਵ ਕ੍ਰਿਪਾਲ ਗੋਬਿੰਦ*
*ਸੁਨਿ ਸੰਤਨਾ ਕੀ ਰੀਤਿ॥ ੧॥ ਰਹਾਉ॥*
*ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ॥*
*ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥ ੨॥*
*ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥*
*ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥ ੩॥*
*ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥*



ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥ ੪॥
ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥ ੫॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥ ੬॥
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ॥ ੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ॥ ੮॥ ੩॥'

(ਅੰਗ - ੧੦੧੭)

੧੦. ਪ੍ਰਸ਼ਨ :- ਮਾਇਆ ਦੇ ਪਤੀ ਨੂੰ ਰਿਦੇ ਵਿਚ ਕਿਵੇਂ ਗਾਵੇ ?

ਉੱਤਰ :- ਬੰਗਾਲਮ ਮਧੁ ਮਾਧਵ ; ਗਾਵਹਿ॥ ੧॥

*ਪਦ ਅਰਥ :-* ਬੰਗਾਲਮ=(ਬੰ+ਗਾਲ) ਬੰ=ਦ੍ਵੈਤ, ਗਾਲ=ਗਾਲ ਕੇ, ਮ=ਵਿਚ। ਮਧੁ=ਹਿਰਦੇ। ਮਾਧਵ=ਮਾਇਆ ਦਾ ਪਤੀ।

*ਅਰਥ :-* ਗੁਰਮੁਖ ਦ੍ਵੈਤ ਨੂੰ ਗਾਲ ਕੇ ਰਿਦੇ ਵਿਚ ਮਾਇਆ ਦੇ ਪਤੀ ਨੂੰ ਗਾਉਂਦੇ ਹਨ।

ਯਥਾ:- *'ਦੁਬਿਧਾ ਮਾਰਿ ਹਰਿ ਮੰਨਿ ਵਸਾਈ॥'*

(ਧਨਾਸਰੀ ਮਹਲਾ ੩, ਅੰਗ - ੬੬੩)

੧੧. ਪ੍ਰਸ਼ਨ :- ਪ੍ਰਮੇਸ਼ਰ ਫਲ ਪ੍ਰਦਾਤਾ ਹੈ, ਕਿਵੇਂ ਜਾਣੀਏ ?

ਉੱਤਰ :- ਲਲਤ ਬਿਲਾਵਲ ਗਾਵਹੀ ; ਅਪੁਨੀ ਅਪੁਨੀ ਭਾਂਤਿ॥

*ਪਦ ਅਰਥ :-* ਲਲਤ=ਸੁੰਦਰ। ਬਿਲਾਵਲ=ਅਨੰਦ। ਅਪੁਨੀ ਅਪੁਨੀ=ਆਪਣੇ ਆਪਣੇ ਅਧਿਕਾਰ ਪੂਰਬਕ। ਭਾਂਤਿ=ਤਰ੍ਹਾਂ, ਵਜ੍ਹਾ।

*ਅਰਥ :-* ਸੁੰਦਰ ਪ੍ਰਮੇਸ਼ਰ ਨੂੰ ਅਨੰਦ ਸਹਿਤ ਗਾਉਂਦੇ ਹਨ, ਕਰਮ ਕਾਂਡੀ ਆਪਣੇ ਕਰਮ ਫਲ ਪ੍ਰਦਾਤਾ ਰੂਪ ਤਰ੍ਹਾਂ ਨਾਲ, ਭਗਤ ਭਗਤੀ ਦੀ ਤਰ੍ਹਾਂ ਨਾਲ ਅਤੇ ਗਿਆਨੀ ਬਿਰਤੀ ਦਾ ਪ੍ਰਕਾਸ਼ਕ ਜਾਣ ਕੇ, ਇਉਂ ਜਾਣੀਏ। *ਯਥਾ :-*

*'ਇਛਾ ਪੂਰਕੁ ਸਰਬ ਸੁਖਦਾਤਾ ਹਰਿ*
*ਜਾ ਕੈ ਵਸਿ ਹੈ ਕਾਮਧੇਨਾ॥'*

(ਧਨਾਸਰੀ ਮਹਲਾ ੪, ਅੰਗ-੬੬੯)

੧੨. ਪ੍ਰਸ਼ਨ :- ਅਧਿਕਾਰੀ ਕੌਣ ਹੈ ?

ਉੱਤਰ :- ਅਸਟ ਪੁਤ੍ਰ ਭੈਰਵ ਕੇ, ਗਾਵਹਿ ਗਾਇਨ ਪਾਤ੍ਰ॥ ੧॥



*ਪਦ ਅਰਥ :-* ਅਸਟ=ਅੱਠ। ਪੁਤ੍ਰ=ਅਧੀਨ। ਭੈਰਵ (ਭੈ+ਰਵ)=ਭੈ ਵਿਚ ਰਚ ਕੇ।

*ਅਰਥ :-* ਜਿਨ੍ਹਾਂ (ਸੰਤਾਂ) ਦੇ ਪੰਜ ਵਿਕਾਰ ਤੇ ਤਿੰਨ ਗੁਣ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਰਜੋ, ਸਤੋ, ਤਮੋ) ਇਹ ਅੱਠੇ ਅਧੀਨ ਹੋ ਗਏ, ਉਹ ਭੈ ਵਿਚ ਰਚ ਕੇ ਗਾਉਣ ਯੋਗ ਪ੍ਰਮੇਸ਼ਰ ਨੂੰ ਗਾ ਕੇ ਅਧਿਕਾਰੀ ਹੋਏ ਹਨ। *ਯਥਾ :-*

੧. *'ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ॥'*

(ਸਲੋਕ ਕਬੀਰ ਜੀ, ਅੰਗ-੧੩੬੬)

੨. *'ਤ੍ਰਿਤੀਆ ਤੀਨੇ ਸਮ ਕਰਿ ਲਿਆਵੈ॥'*

(ਗਉੜੀ ਥਿਤੀਂ ਕਬੀਰ ਜੀ ਕੀ, ਅੰਗ-੩੪੩)

੧੩. ਪ੍ਰਸ਼ਨ :- ਸ਼ੰਕਾ ਕਿਵੇਂ ਮਿਟੇ ?

ਉੱਤਰ :- ਦੁਤੀਆ ; ਮਾਲਕਉਸਕ ਆਲਾਪਹਿ॥

*ਪਦ ਅਰਥ :-* ਦੁਤੀਆ=ਦ੍ਵੈਤ। ਮਾਲ=ਮਲ ਕੇ। ਕਉਸਕ (ਕਉ+ਸਕ)=ਕਉ= ਕਿਉਂ, ਸਕ=ਸ਼ੰਕਾ।

*ਅਰਥ :-* ਜੋ ਦ੍ਵੈਤ ਨੂੰ ਮਲ ਦਿੰਦੇ ਹਨ, ਉਹ ਕਿਸ ਵਾਸਤੇ ਸ਼ੰਕਾ ਉਚਾਰਨ, ਭਾਵ ਕੋਈ ਵੀ ਸ਼ੰਕਾ ਨਹੀਂ ਰਹਿੰਦੀ, *ਯਥਾ :-*

*'ਦੁਬਿਧਾ ਮੇਟਿ ਖਿਮਾ ਗਹਿ ਰਹਹੁ॥'*

(ਗਉੜੀ ਥਿਤੀਂ ਕਬੀਰ ਜੀ, ਅੰਗ - ੩੪੩)

੧੪. ਪ੍ਰਸ਼ਨ :- ਕਰਮ ਇੰਦ੍ਰੀਆਂ ਕਿਵੇਂ ਰੁਕਣ ?

ਉੱਤਰ :- ਸੰਗਿ ਰਾਗਨੀ; ਪਾਚਉ ਥਾਪਹਿ॥

*ਪਦ ਅਰਥ :-* ਸੰਗਿ=ਨਾਲ। ਰਾਗਨੀ=ਪ੍ਰੀਤੀ। ਪਾਚਉ=ਪੰਜ ਕਰਮ ਇੰਦ੍ਰੀਆਂ। ਥਾਪਹਿ=ਰੋਕਣਾ, ਇਸਥਿਤ।

*ਅਰਥ :* - ਪੰਜ ਕਰਮ ਇੰਦ੍ਰੀਆਂ ਨੂੰ ਪ੍ਰੀਤੀ ਦੇ ਨਾਲ (ਗੁਰਮੁਖ) ਰੋਕਦੇ ਹਨ। *ਯਥਾ :-*

*'ਪਾਂਚਉ ਇੰਦ੍ਰੀ ਨਿਗ੍ਰਹ ਕਰਈ॥*
*ਪਾਪੁ ਪੁੰਨੁ ਦੋਊ ਨਿਰਵਰਈ॥ ੨੭॥'*

(ਗਉੜੀ ਬਾਵਨ ਅਖਰੀ ਕਬੀਰ ਜੀ, ਅੰਗ-੩੪੧)

੧੫. ਪ੍ਰਸ਼ਨ :- ਭਗਤੀ ਦੀ ਸੁਗੰਧੀ ਕਿਵੇਂ ਆਵੇ ?

ਉੱਤਰ :- ਗੋਂਡਕਰੀ ; ਅਰੁ ਦੇਵਗੰਧਾਰੀ॥

*ਪਦ ਅਰਥ :-* ਗੋਂਡ=ਵਿਚਾਰ। ਕਰੀ=ਕਰਦੇ। ਦੇਵ=ਪ੍ਰਕਾਸ਼। ਗੰਧਾਰੀ=ਸੁਗੰਧੀ।

*ਅਰਥ :-* ਜੋ ਵਿਚਾਰ ਕਰਦੇ ਹਨ, ਉਹ ਬਹੁੜੋ ਪ੍ਰਕਾਸ਼ ਸਰੂਪ ਦੀ (ਭਗਤੀ ਰੂਪ) ਸੁਗੰਧੀ ਵਾਲੇ ਹਨ। *ਯਥਾ :-*

੧. *'ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥'*

(ਸਿਰੀਰਾਗੁ ਮਹਲਾ ੩, ਅੰਗ-੬੮)

੨. *'ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥'*

(ਨਟ ਅਸਟਪਦੀਆ ਮਹਲਾ ੪, ਅੰਗ-੯੮੧)

੧੬. ਪ੍ਰਸ਼ਨ :- ਗਿਆਨ ਦਾ ਕਥਨ ਕਹੋ ?

ਉੱਤਰ :- ਗੰਧਾਰੀ, ਸੀਹੁਤੀ ਉਚਾਰੀ ॥

*ਪਦ ਅਰਥ :-* ਗੰਧਾਰੀ (ਗੰਧ+ਆਰੀ)=ਦੁਰਗੰਧ ਵੈਰੀ। ਸੀਹੁਤੀ (ਸੀ+ਹੁਤੀ)=ਹੁੰਦੀ ਸੀ।

*ਅਰਥ :-* ਜੋ (ਗਿਆਨ) ਵਿਸ਼ੇ ਦੁਰਗੰਧ ਦਾ ਵੈਰੀ ਹੈ, ਸੰਤਾਂ ਦੀ (ਬੁੱਧੀ) ਤਿਸ ਨੂੰ ਉਚਾਰਦੀ ਹੁੰਦੀ ਸੀ, ਉਚਾਰਦੀ ਹੈ ਤੇ ਉਚਾਰੇਗੀ। *ਯਥਾ:-*

੧. *'ਕਥੀਐ ਸੰਤਸੰਗਿ ਪ੍ਰਭ ਗਿਆਨੁ ॥'*

(ਕਾਨੜਾ ਮਹਲਾ ੫, ਅੰਗ-੧੩੦੦)

੨. *'ਸੋ ਅੰਤਰਿ ਸੋ ਬਾਹਰਿ ਅਨੰਤ ॥*

*ਘਟਿ ਘਟਿ ਬਿਆਪਿ ਰਹਿਆ ਭਗਵੰਤ ॥'*

(ਗਉੜੀ ਸੁਖਮਨੀ ਮ: ੫, ਅੰਗ-੨੯੩)

੧੭. ਪ੍ਰਸ਼ਨ :- ਬੁੱਧੀ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਕਿਵੇਂ ਰਹਿਤ ਹੋਵੇ ?

ਉੱਤਰ :- ਧਨਾਸਰੀ ; ਏ ਪਾਚਉ ਗਾਈ ॥

*ਪਦ ਅਰਥ :-* ਧਨਾਸਰੀ (ਧਨ+ਆਸਰੀ)=ਧਨ ਦੇ ਆਸ਼੍ਰਿਤ। ਪਾਚਉ=ਪਚਾਇ, ਨਾਸ। ਗਾਈ=ਗਾ ਕੇ।

*ਅਰਥ :-* ਪਦਾਰਥਾਂ ਦੇ ਆਸ਼੍ਰਿਤ ਤ੍ਰਿਸ਼ਨਾਲੂ ਬੁੱਧੀ ਸਤਿਨਾਮੁ ਨੂੰ ਗਾ ਕੇ ਨਾਸ਼ ਕਰ ਦਿਤੀ ਹੈ। *ਯਥਾ :-*

*'ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥'*

(ਧਨਾਸਰੀ ਮਹਲਾ ੫, ਅੰਗ-੬੮੨)

੧੮. ਪ੍ਰਸ਼ਨ :- ਮਾਇਆ ਦੇ ਮੋਹ ਦੀ ਨਵਿਰਤੀ ਕਹੋ।

ਉੱਤਰ :- ਮਾਲ ਰਾਗ ; ਕਉਸਕ ਸੰਗਿ ਲਾਈ ॥

*ਪਦ ਅਰਥ :-* ਮਾਲ=ਹਾਥੀ ਘੋੜੇ ਆਦਿ। ਰਾਗ=ਮੋਹ। ਲਾਈ=ਲਾਹ ਦਿੱਤੀ।

ਸੰਗਿ=ਸਾਥ। ਕਉਸਕ (ਕਉ+ਸਕ)=ਕਉ=ਕੀ। ਸਕ=ਸ਼ੰਕਾ।

*ਅਰਥ :-* (ਗੁਰਮੁਖਾਂ ਨੇ) ਮਾਇਆ ਦੇ ਮਾਲ ਦੇ ਮੋਹ ਦੀ ਸ਼ੰਕਾ ਸਾਥ ਹੀ ਲਾਹ ਦਿੱਤੀ ਹੈ। ਭਾਵ ਪਦਾਰਥ ਸਤ ਨਹੀਂ ਹੈ। *ਯਥਾ :-*

*'ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ॥'*

(ਬਿਲਾਵਲੁ ਕਬੀਰ ਜੀ, ਅੰਗ - ੮੫੭)

੧੯. ਪ੍ਰਸ਼ਨ:- ਮਨ ਮਸਤ ਕਿਵੇਂ ਹੋਵੇ ?

ਉੱਤਰ :- ਮਾਰੂ ਮਸਤਅੰਗ ; ਮੇਵਾਰਾ॥

*ਪਦ ਅਰਥ :-* ਮਾਰੂ=ਮਾਰ ਕੇ। ਮਸਤ=ਬੇਪਰਵਾਹ, ਅੰਗ=ਪਿਆਰਾ। ਮੇ=ਵਿਚ ਰਿਦਾ। ਵਾਰਾ=ਵਰਜ ਕੇ।

*ਅਰਥ :-* ਮਨ ਨੂੰ ਵਿਸ਼ਿਆਂ ਵਲੋਂ ਵਰਜ ਕੇ, ਵਾਸ਼ਨਾ ਨੂੰ ਮਾਰ ਕੇ ਰਿਦੇ ਵਿਚ ਪਿਆਰੇ ਵਾਹਿਗੁਰੂ ਨਾਲ ਮਿਲ ਕੇ ਮਸਤ=ਬੇਪਰਵਾਹ ਹੋ ਗਏ। *ਯਥਾ :-*

*'ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥'*

(ਆਸਾ ਮਹਲਾ ੫, ਅੰਗ-੩੭੭)

੨੦. ਪ੍ਰਸ਼ਨ :- ਅਪੋਖ ਗਿਆਨ ਦਾ ਫਲ ਕਥਨ ਕਰੋ।

ਉੱਤਰ :- ਪ੍ਰਬਲਚੰਡ ; ਕਉਸਕ ਉਭਾਰਾ॥

*ਪਦ ਅਰਥ :-* ਪ੍ਰਬਲ=ਵਿਸ਼ੇਸ਼ ਬਲ ਵਾਲੇ। ਚੰਡ=ਤਿੱਖੇ। ਕਉ=ਕੌਣ, ਸਕ=ਸ਼ੰਕਾ। ਉਭਾਰਾ=ਉਠਾਲਨਾ।

*ਅਰਥ :-* ਵਿਸ਼ੇਸ਼ ਬਲ ਵਾਲੇ ਤਿੱਖੇ ਗੁਰ ਗਿਆਨ ਹੋਣ ਕਰਕੇ ਕੌਣ ਸ਼ੰਕਾ ਨੂੰ ਉਠਾਲ ਸਕਦਾ ਹੈ ? ਭਾਵ ਕਥਨ ਕਰਨ ਦੀ ਸੋਝੀ ਨਹੀਂ ਰਹਿੰਦੀ। *ਯਥਾ :-*

੧. *'ਗਿਆਨ ਖੰਡ ਮਹਿ ਗਿਆਨੁ ਪਰਚੰਡੁ॥*
*ਤਿਥੈ ਨਾਦ ਬਿਨੋਦ ਕੋਡ ਅਨੰਦੁ॥'*

(ਜਪੁਜੀ ਸਾਹਿਬ, ਅੰਗ-੭)

੨. *'ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥*
*ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥'*

(ਰਾਮਕਲੀ ਮਹਲਾ ੫, ਅੰਗ-੮੮੩)

੨੧. ਪ੍ਰਸ਼ਨ :- ਵਿਸ਼ਿਆਂ ਦੀ ਨਵਿਰਤੀ ਕਿਸਦੀ ਹੋਈ ਹੈ ?

ਉੱਤਰ :- ਖਉਖਟ ; ਅਉ ਭਉਰਾਨਦ ਗਾਏ॥

*ਪਦ ਅਰਥ :-* ਖਉ=ਨਾਸ। ਖਟ=ਛੇ, ਪੰਜ ਵਿਸ਼ੇ-ਸ਼ਬਦ, ਸਪਰਸ਼, ਰੂਪ, ਰਸ,

ਗੰਧ ਤੇ ਛੇਵਾਂ ਮਨ। ਭਉਰ+ਆਨਦ=ਭਉਰ=ਜਗਿਆਸੂ, ਆਨਦ=ਅਨੰਦ। ਅਉ=ਫੇਰ। ਗਾਏ=ਕਥਨ।

*ਅਰਥ :-* ਗੁਰਮੁਖਾਂ ਨੇ ਪੰਜ ਵਿਸ਼ੇ ਤੇ ਛੇਵਾਂ ਮਨ ਨਾਸ ਕੀਤਾ ਹੈ। ਜਗਿਆਸੂਆਂ ਦੇ ਤਾਈਂ ਅਨੰਦ ਸਰੂਪ ਦਾ ਕਥਨ ਕਰਦੇ ਹਨ। *ਯਥਾ :-*

*'ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥'*

(ਬਸੰਤੁ ਮਹਲਾ ੯, ਅੰਗ-੧੧੮੬)

੨੨. ਪ੍ਰਸ਼ਨ :- ਗੁਣਾਂ ਦੀ ਪ੍ਰਾਪਤੀ ਕਿਵੇਂ ਹੋਵੇ ?

ਉੱਤਰ :- ਅਸਟ ; ਮਾਲਕਉਸਕ ਸੰਗਿ ਲਾਏ॥ ੧॥

*ਪਦ ਅਰਥ :-* ਅਸਟ=ਅੱਠ-ਸੱਤ, ਸੰਤੋਖ, ਦਇਆ, ਧਰਮ, ਵਿਚਾਰ, (ਅਸਤੀ) ਸਤ, (ਭ੍ਰਾਂਤੀ) ਚੇਤਨ, (ਪ੍ਰੇਯਤਾ) ਅਨੰਦ। ਕਉ+ਸਕ=ਕਉ=ਕਿਉਂ, ਸਕ=ਸ਼ੰਕਾ। ਲਾਏ=ਲਿਆਉਂਦੇ ਹੋ।

*ਅਰਥ :-* ਇਨ੍ਹਾਂ ਅੱਠਾਂ ਗੁਣਾਂ ਨੂੰ ਜਿਨ੍ਹਾਂ ਨੇ ਆਪਣਾ ਮਾਲ ਬਣਾਇਆ ਹੈ, ਤਿਨ੍ਹਾਂ ਨਾਲ ਮਿਲਣ ਦੀ ਕਿਉਂ ਸ਼ੰਕਾ ਲਿਆਉਂਦੇ ਹੋ, ਭਾਵ ਸ਼ੰਕਾ ਤੋਂ ਰਹਿਤ ਹੋ ਕੇ ਮਿਲੋ।

ਯਥਾ:- *'ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ॥*
*ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ॥'*

(ਆਸਾ ਮਹਲਾ ੫, ਅੰਗ-੩੭੮)

੨੩. ਪ੍ਰਸ਼ਨ :- ਹਉਮੈ ਕਿਸ ਪ੍ਰਕਾਰ ਮਿਟਦੀ ਹੈ ?

ਉੱਤਰ :- ਪੁਨਿ ਆਇਅਉ ਹਿੰਡੋਲੁ ; ਪੰਚ ਨਾਰਿ ਸੰਗਿ ਅਸਟ ਸੁਤ॥

*ਪਦ ਅਰਥ :-* ਪੁਨਿ - ਪਵਿੱਤਰ ਨਾਮ। ਆਇਅਉ=ਆਇਆ ਹੈ। ਹਿੰ+ਡੋਲੁ= ਹੰਗਤਾ ਡੋਲ ਗਈ ਹੈ। ਸੰਗਿ=ਸੰਗੀ (ਸਰੀਰ)।

*ਅਰਥ :-* ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਪਵਿੱਤਰ ਨਾਮ ਆਇਆ ਹੈ, ਉਨ੍ਹਾਂ ਦੀ ਹੰਗਤਾ ਡੋਲ ਗਈ ਹੈ ਅਤੇ ਪੰਜਾਂ ਕੋਸ਼ਾਂ ਦੀ ਵਿਚਾਰ ਨਾਲ ਜੋ ਸੰਗੀ ਸਰੀਰ ਮੰਨਿਆ ਸੀ ਅੱਠਾਂ ਧਾਤਾਂ ਦਾ, ਉਸ ਦਾ ਵੀ ਮਾਣ ਸੂਤ ਦਿੱਤਾ ਹੈ।

# ਪੰਜ ਕੋਸ਼ :

## ਸਥੂਲ ਸਰੀਰ ਵਿਚ :-

੧. ਅੰਨਮਯ ਕੋਸ਼ :- ਅੰਨ ਨਾਲ ਚੱਲਣ ਵਾਲਾ ਸਥੂਲ ਸਰੀਰ। ਕੋਸ਼=ਪੜਦਾ, ਮਿਆਨ ਦਾ ਨਾਮ ਹੈ।

## ਸੂਖਮ ਸਰੀਰ ਵਿਚ ਤਿੰਨ ਕੋਸ਼ ਹਨ :-

੨. ਪ੍ਰਾਣਮਯ ਕੋਸ਼ :- ਪੰਜੇ ਪ੍ਰਾਣ ਰੂਪ=ਪ੍ਰਾਣ, ਅਪਾਨ, ਸਮਾਨ, ਬਿਆਨ, ਉਦਿਆਨ।

੩. ਮਨੋਮਯ ਕੋਸ਼ :- ਪੰਜ ਕਰਮ ਇੰਦਰੇ, ਛੇਵਾਂ ਮਨ।

੪. ਵਿਗਯਾਨਮਯ ਕੋਸ਼ :- ਪੰਜ ਗਿਆਨ ਇੰਦਰੇ, ਛੇਵੀਂ ਬੁੱਧੀ।

## ਕਾਰਨ ਸਰੀਰ ਵਿਚ :-

੫. ਅਨੰਦਮਯ ਕੋਸ਼ :- ਸੁਖੋਪਤ ਅਵਸਥਾ ਦਾ ਜੋ ਅਨੰਦ ਹੈ, ਇਹ ਅਨੰਦਮਯ ਕੋਸ਼ ਹੈ।

## ਅਸ਼ਟ ਧਾਤ :

੧. ਅਸਤ, ੨. ਮਿੱਝ, ੩. ਲਹੂ, ੪. ਚਮੜੀ, ੫. ਮਾਸ, ੬. ਰਸ, ੭. ਬੀਰਜ, ੮. ਬਲ ਵਾ :- ਨਾੜੀਆਂ।

*ਅਥਵਾ :-* ਪੰਚ ਨਾਰਿ ਸੰਗਿ=ਇਨ੍ਹਾਂ ਪੰਜ ਕੋਸ਼ਾਂ ਤੋਂ ਵਾਹਿਗੁਰੂ ਨਿਆਰਾ ਹੈ, ਉਸ ਨੂੰ ਨਾਲ ਸੰਗਿ=ਨਾਲ ਜਾਣਿਆ ਹੈ, ਅੱਠਾਂ ਧਾਤਾਂ ਦੇ ਬਣੇ ਹੋਏ ਸਰੀਰ ਦੇ ਮਾਣ ਨੂੰ ਸੂਤ ਕੇ।

*ਅਥਵਾ :-*

*ਪਦ ਅਰਥ :-* ਪੰਚ ਨਾਰਿ=ਪੰਜ ਨਾਰੀਆਂ=ਪੰਜ ਅਵਸਥਾ=ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ। ਅਸਟ ਸੁਤ=ਪ੍ਰਾਣ, ਬਿਆਨ, ਸਮਾਨ, ਅਪਾਨ, ਉਦਿਆਨ, ਇੜਾ, ਪਿੰਗਲਾ ਤੇ ਸੁਖਮਨਾ, ਇਹ ਅੱਠੇ ਸੁਤ=(ਸੂਤ) ਠੀਕ, ਵਸ।

*ਅਰਥ :-* ਜਿਨ੍ਹਾਂ ਦੇ ਰਿਦੇ ਵਿਚ ਪਵਿੱਤਰ ਨਾਮ ਆਇਆ ਹੈ, ਇਹ ਪੰਜੇ ਅਵਸਥਾ ਉਨ੍ਹਾਂ ਦੇ ਨਾਲ ਹਨ। ਪ੍ਰਾਣ ਆਦਿਕ ਇਹ ਅੱਠੇ ਵੱਸ ਹੋ ਗਏ ਹਨ ਅਤੇ ਹੰਗਤਾ ਡੋਲ ਗਈ ਹੈ।

# ਜੋਗ ਮੱਤ ਦੁਆਰਾ :

## ਪੰਜ ਅਵਸਥਾ :-

੧. ਖੇਚਰੀ :- ਤਾਲੂ ਨਾਲ ਜ਼ਬਾਨ ਲਾਉਣੀ, ਵਾ :- ਸਿੱਧੀ ਦੇ ਬਲ ਨਾਲ ਅਕਾਸ਼ 'ਚ ਵਿਚਰਨਾ।

੨. ਭੂਚਰੀ :- ਭਰਵੱਟਿਆਂ ਵਿਚ ਦ੍ਰਿਸ਼ਟੀ ਟਿਕਾਉਣੀ, ਵਾ :- ਧਰਤੀ ਵਿਚ ਵਿਚਰਨਾ।

੩. ਚਰਚਰੀ :- ਤ੍ਰਿਕੁਟੀ ਵਿਚ ਟਿਕਣਾ, ਵਾ:- ਹਵਾ ਰੂਪ ਹੋ ਜਾਣਾ।

੪. ਅਗੋਚਰੀ :- ਦਸਮ ਦੁਆਰ ਵਿਚ ਸਹੰਸਰ ਦਲ ਕਵਲ ਵੇਖਣਾ, ਵਾ :- ਪਾਣੀ ਵਿਚ ਅਲੋਪ ਹੋ ਜਾਣਾ।

੫. ਉਨਮਨੀ :- ਬ੍ਰਹਮ ਰੁੰਧਰ ਨਾੜੀ ਵਿਚ ਜੋਗੀ ਦਾ ਇਸਥਿਤ ਹੋ ਕੇ ਤਾਲੂ ਦੁਆਰਾ ਪ੍ਰਾਣ ਨਿਕਾਲਣ ਦੇ ਸ਼ਕਤੀਵਾਨ ਹੋਣਾ, ਵਾ: - ਪੰਜਾਂ ਤੱਤਾਂ ਵਿਚ ਸਿੱਧੀ ਦੇ ਬਲ ਨਾਲ ਤੱਤ ਰੂਪ ਹੋ ਜਾਣਾ। ਪਰ ਸੂਖ਼ਮ ਸਰੀਰ ਸਹਿਤ ਕਾਰਨ ਅਵਿਦਿਆ ਦੇਹ ਬਣੀ ਰਹਿੰਦੀ ਹੈ, ਸਿੱਧੀ ਦੇ ਬਲ ਨਾਲ ਦੇਹ ਪਲਟ ਲੈਂਦਾ ਹੈ, ਇਹ ਜੋਗ ਮਾਰਗ ਹੈ।

## ਅਸਟ ਸੁਤ :-

੧. ਪ੍ਰਾਣ :- ਜੋ ਰਿਦੇ ਅਸਥਾਨ ਵਿਖੇ ਰਹਿੰਦੇ ਹਨ।

੨. ਬਿਆਨ :- ਸਾਰੇ ਸਰੀਰ ਵਿਖੇ।

੩. ਸਮਾਨ :- ਨਾਭੀ ਵਿਚ।

੪. ਅਪਾਨ : - ਗੁਦਾ ਵਿਚ।

੫. ਉਦਿਆਨ :- ਜੋ ਕੰਠ ਵਿਚ ਰਹਿੰਦੇ ਹਨ।

੬. ਇੜਾ :- ਖੱਬੀ ਸੁਰ ਚੰਦ੍ਰਮਾ ਦੀ।

੭. ਪਿੰਗਲਾ :- ਸੱਜੀ ਸੁਰ ਸੂਰਜ ਦੀ।

੮. ਸੁਖਮਨਾ :- ਇੜਾ ਪਿੰਗਲਾ ਸੁਖਮਨਾ ਦੀ ਏਕਤਾ। ਤ੍ਰਿਕੁਟੀ ਵਿਚ ਪ੍ਰਾਣ ਠਹਿਰਾਉਣ ਦੀ ਜਗ੍ਹਾ ਦਾ ਨਾਮ ਸੁਖਮਨਾ ਹੈ।

ਹਉਮੈ ਦੇ ਮਿਟਣ ਕਰਕੇ ਇਹ ਪੰਜ ਤੇ ਅੱਠ ਠੀਕ ਹੋ ਜਾਂਦੇ ਹਨ।

## ਗੁਰਮਤਿ ਦੁਆਰਾ :

### ਪੰਜ ਅਵਸਥਾ :-

੧. ਖੇਚਰੀ :- ਖੇ=ਚਿਦਾਕਾਸ 'ਚ ਚਰੀ=ਵਿਚਰਨ ਵਾਲੇ ਹੋਣਾ।

੨. ਭੂਚਰੀ :- ਭੂਮਾ ਰੂਪ ਬ੍ਰਹਮ ਵਿਖੇ ਬਿਰਤੀ ਦਾ ਵਿਚਰਨਾ।

੩. ਚਾਚਰੀ :- ਪ੍ਰਮੇਸ਼ਰ ਦੇ ਚਾ=ਉਤਸ਼ਾਹ ਵਿਚ ਬਿਰਤੀ ਚੜ੍ਹੀ ਰਹਿਣੀ।

੪. ਅਗੋਚਰੀ :- ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ।

੫. ਉਨਮਨੀ :- ਤੁਰੀਆ ਅਵਸਥਾ।

### ਅਥਵਾ :-

੧. ਖੇਚਰੀ :- ਸਤਸੰਗੀ, ਧਰਮਖੰਡ।

੨. ਭੂਚਰੀ :- ਸੇਵਕ, ਗਿਆਨ ਖੰਡ।

੩. ਚਾਚਰੀ :- ਸਿਖ, ਸਰਮ (ਸੁਖ) ਖੰਡ।

੪. ਅਗੋਚਰੀ :- ਸਨਮੁਖ=ਕਰਮ (ਬਖਸ਼ਸ਼) ਖੰਡ।

੫. ਉਨਮਨੀ :- ਗੁਰਮੁਖ=ਸੱਚਖੰਡ ਇਹ ਅਵਸਥਾ (ਨਾਰਿ) ਨਾਲ ਹਨ।

### ਅਸਟ ਸੁਤ :-

੧. ਪ੍ਰਾਣ :- ਪ੍ਰਮੇਸ਼ਰ ਦੀ ਪਛਾਣ ਵਾਲੇ ਹੋਣਾ।

੨. ਅਪਾਨ :- ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ।

੩. ਬਿਆਨ :- ਦ੍ਵੈਤ ਤੋਂ ਬਿਨਾਂ ਹੋਣਾ।

੪. ਸਮਾਨ :- ਵਿਆਪਕ ਸਮਝਣਾ।

੫. ਉਦਿਆਨ :- ਸੰਸਾਰ ਨੂੰ ਉਜਾੜ ਰੂਪ ਸਮਝਣਾ।

੬. ਇੜਾ :- ਜੋ ਅੜੀ ਵਾਲੀਆਂ ਵਾਸ਼ਨਾਂ ਹਨ, ਤਿਨ੍ਹਾਂ ਤੋਂ ਮਨ ਨੂੰ ਰੋਕਣਾ।

੭. ਪਿੰਗਲਾ :- ਪਿੰਗਲਾ ਕਰਨਾ।

੮. ਸੁਖਮਨਾ :- ਮਨ ਨੂੰ ਸੁਖ ਦੇਣ ਵਾਲੀ ਭਗਤੀ ਕਰਨੀ।

ਅਥਵਾ :- ਇੜਾ ਦੁਆਰਾ ਪ੍ਰਾਣਾਂ ਨੂੰ ਉਤਾਰਨਾ, ਭਾਵ ਮਾੜੇ ਕੰਮਾਂ ਦਾ ਰੇਚਕ=ਤਿਆਗ ਕਰਨਾ। ਪਿੰਗਲਾ ਦੁਆਰਾ ਸੁਆਸਾਂ ਦਾ ਚੜ੍ਹਾਉਣਾ, ਭਾਵ ਗੁਰਾਂ ਦੇ ਸ਼ਬਦ ਨੂੰ ਰਿਦੇ ਵਿਚ ਗ੍ਰਹਿਣ ਕਰਨਾ। ਸੁਖਮਨਾ ਵਿਖੇ ਸੁਆਸਾਂ ਦਾ ਕੁੰਭਕ ਕਰਨਾ, ਭਾਵ ਠਹਿਰਾਉਣਾ। ਮਨ ਦਾ ਗੁਰਾਂ ਦੇ ਉਪਦੇਸ਼ ਵਿਚ ਟਿਕਾਉਣਾ, ਇਹ ਠੀਕ (ਵੱਸ) ਹੋ ਗਏ ਹਨ। *ਯਥਾ :-*

*'ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥'*

(ਆਸਾ ਦੀ ਵਾਰ ਮਹਲਾ ੧, ਅੰਗ-੪੬੬)

੨੪. ਪ੍ਰਸ਼ਨ :- ਸਰੀਰ ਦੇ ਸੰਕਲਪ ਕਿਸ ਦੇ ਮਿਟਦੇ ਹਨ ?

ਉੱਤਰ :- ਉਠਹਿ ਤਾਨ ਕਲੋਲ ; ਗਾਇਨ ਤਾਰ ਮਿਲਾਵਹੀ॥

*ਪਦ ਅਰਥ :-* ਤਾਨ=ਤਨ, ਸਰੀਰ। ਕਲੋਲ=ਸੰਕਲਪ ਵਿਕਲਪ, ਲਹਿਰ। ਤਾਰ=ਬਿਰਤੀ।

*ਅਰਥ :-* ਜੋ ਵਾਹਿਗੁਰੂ ਨੂੰ ਬਿਰਤੀ ਮੇਲ ਕੇ ਗਾਉਂਦੇ ਹਨ, ਉਨ੍ਹਾਂ ਦੇ ਸਰੀਰ ਦੇ ਸੰਕਲਪ ਵਿਕਲਪ ਉੱਠ ਕੇ ਚਲੇ ਜਾਂਦੇ ਹਨ। *ਯਥਾ :-*

*'ਮਾਈ ਮੈ ਧਨੁ ਪਾਇਓ ਹਰਿ ਨਾਮੁ॥*
*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥'*

(ਬਸੰਤੁ ਮਹਲਾ ੯, ਅੰਗ-੧੧੮੬)

੨੫. ਪ੍ਰਸ਼ਨ :- ਆਪਣੀ ਆਤਮਾ ਦੀ ਪੂਜਾ ਕਰਨੀ ਕਿਸ ਨੂੰ ਆਈ ਹੈ ?

ਉੱਤਰ :- ਤੇਲੰਗੀ ਦੇਵਕਰੀ ; ਆਈ॥

*ਪਦ ਅਰਥ :-* ਤੇ=ਤਿੰਨ। ਲੰਗੀ=ਲੰਘ ਕੇ। ਦੇਵ=ਪੂਜਾ।

*ਅਰਥ :-* ਗੁਰਮਖਾਂ ਤਾਈਂ ਤਿੰਨਾਂ ਗੁਣਾਂ ਨੂੰ ਲੰਘ ਕੇ ਆਪਣੀ ਆਤਮਾ ਦੀ ਪੂਜਾ ਕਰਨੀ ਆਈ ਹੈ। *ਯਥਾ :-*

੧. *'ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥*
*ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥'*

(ਰਾਮਕਲੀ ਮ: ੫, ਅੰਗ-੮੮੩)

२. *'ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ' ॥ ੧੧॥*

(ਰਾਮਕਲੀ ਮ: ੩, ਅੰਗ-੯੧੦)

੨੬. ਪ੍ਰਸ਼ਨ :- ਭਾਣਾ ਮੰਨਣ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ ?

ਉੱਤਰ:- ਬਸੰਤੀ ਸੰਦੂਰ ਸੁਹਾਈ॥

*ਪਦ ਅਰਥ :-* ਬਸੰ+ਤੀ=ਬਸੰ=ਵੱਸ, ਤੀ=ਇਸਤ੍ਰੀ। ਸੰ+ਦੂਰ=ਸੰ=ਭਲੀ ਪ੍ਰਕਾਰ ਦੂਰ ਹੋ ਗਈ। ਸੁਹਾਈ=ਸੋਭਨੀਕ।

*ਅਰਥ :-* ਅਵਿਦਿਆ ਰੂਪ ਇਸਤਰੀ ਵੱਸ ਹੋ ਗਈ ਅਤੇ ਜੋ ਸ਼ੋਭਨੀਕ ਮਾਇਆ ਪ੍ਰਤੀਤ ਹੋ ਰਹੀ ਸੀ, ਉਹ ਵੀ ਭਲੀ ਪ੍ਰਕਾਰ ਦੂਰ ਹੋ ਗਈ ਹੈ। *ਯਥਾ :-*

੧. *'ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ॥*

*ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ॥'* (ਮਾਰੂ ਸੋਲਹੇ ਮਹਲਾ ੩, ਅੰਗ-੧੦੬੩)

੨. *'ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ॥'*

(ਸਾਰਗ ਮਹਲਾ ੫, ਅੰਗ - ੧੨੧੭)

੨੭. ਪ੍ਰਸ਼ਨ : ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕਿਵੇਂ ਹੋਵੇ ?

ਉੱਤਰ - ਸਰਸ ਅਹੀਰੀ; ਲੈ ਭਾਰਜਾ॥

*ਪਦ ਅਰਥ :-* ਸਰਸ=ਸਹਿਤ ਪ੍ਰੇਮ ਦੇ। ਅਹੀ+ਰੀ=ਅਹੀ=ਸੱਪਣੀਆਂ, ਰੀ=ਇੰਦ੍ਰੀਆਂ। ਲੈ=ਨਾਸ। ਭਾ+ਰਜਾ=ਭਾ=ਪ੍ਰਕਾਸ਼ ਸਰੂਪ, ਰਜਾ=ਤ੍ਰਿਪਤ।

*ਅਰਥ :-* ਗੁਰਮੁਖਾਂ ਨੇ ਸਹਿਤ ਪ੍ਰੇਮ ਦੇ ਇੰਦ੍ਰੀਆਂ ਰੂਪ ਸੱਪਣੀਆਂ ਨਾਸ ਕੀਤੀਆਂ ਹਨ, ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਤ੍ਰਿਪਤ ਹੋ ਗਏ ਹਨ। *ਯਥਾ :-*

*'ਸਾਚੁ ਕਹੌਂ ਸੁਨ ਲੇਹੁ ਸਭੈ; ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥ ੯॥ '*

(ਦਸਮ, ਅੰਗ ੧੪)

੨੮. ਪ੍ਰਸ਼ਨ : - ਗੁਰਮਖਾਂ ਨੇ ਕਿਸ ਨਾਲ ਬਿਰਤੀ ਲਾਈ ਹੈ ?

ਉੱਤਰ :- ਸੰਗਿ ਲਾਈ: ਪਾਂਚਉ ਆਰਜਾ॥

*ਪਦ ਅਰਥ :-* ਪਾਂਚਉ=ਚੇਤਨ। ਆਰਜਾ=ਸ੍ਰੇਸ਼ਟ।

*ਅਰਥ :-*ਬ੍ਰਹਮ ਚੇਤਨ ਜੋ ਸ੍ਰੇਸ਼ਟ ਹੈ, ਤਿਸ ਨਾਲ ਗੁਰਮੁਖਾਂ ਨੇ ਆਪਣੀ ਬਿਰਤੀ ਲਾਈ ਹੈ।

ਯਥਾ :- *'ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ॥'*

(ਟੋਡੀ ਮਹਲਾ ੫, ਅੰਗ ੭੧੧)

੨੯. ਪ੍ਰਸ਼ਨ :- ਪ੍ਰਮੇਸ਼ਰ ਕਿਥੋਂ ਪ੍ਰਾਪਤ ਹੋਇਆ ?

ਉੱਤਰ :- ਸੁਰਮਾ ਨੰਦ; ਭਾਸਕਰ ਆਏ॥

*ਪਦ ਅਰਥ :-* ਸੁਰਮਾ=ਕਾਲਾ, ਕਾਲੀ ਮਾਇਆ। ਨੰਦ=ਪੁੱਤਰ, ਮਨ। ਭਾਸ+ਕਰ=ਪ੍ਰਕਾਸ਼ ਕਰ।

*ਅਰਥ :* – ਮਾਇਆ ਦਾ ਪੁੱਤਰ ਜੋ ਮਨ ਹੈ, ਤਿਸ ਵਿਚ ਵਾਹਿਗੁਰੂ ਆਪ ਦੇ ਗਿਆਨ ਦਾ ਪ੍ਰਕਾਸ਼ ਕਰਕੇ ਆ ਪ੍ਰਾਪਤ ਹੋਇਆ ਹੈ।

*ਯਥਾ :-*

*1. 'ਮਨ ਮਹਿ ਆਪਿ ਮਨ ਅਪੁਨੇ ਮਾਹਿ॥'*

(ਗਉੜੀ ਸੁਖਮਨੀ ਮ: ੫, ਅੰਗ ੨੭੯)

*2. 'ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥'*

(ਰਾਮਕਲੀ ਮਹਲਾ ੧, ਅੰਗ ੮੭੯)

੩੦. *ਪ੍ਰਸ਼ਨ :-* ਜੋਤ ਦਾ ਪ੍ਰਕਾਸ਼ ਹਿਰਦਿਆਂ ਵਿਚ ਕਿਸ ਤਰ੍ਹਾਂ ਹੈ ?

*ਉੱਤਰ :-* ਚੰਦ੍ਰਬਿੰਬ; ਮੰਗਲਨ ਸੁਹਾਏ॥

*ਪਦ ਅਰਥ :-* ਚੰਦ੍ਰ=ਚੰਦ੍ਰਮਾ। ਬਿੰਬ=ਪ੍ਰਤਿਬਿੰਬ=ਅਕਾਸ਼। ਮੰਗਲਨ= ਅਨੰਦਦਾਇਕ।

*ਅਰਥ :-* ਜਿਵੇਂ ਚੰਦ੍ਰਮਾ ਦਾ ਪ੍ਰਤਿਬਿੰਬ ਘੜਿਆਂ ਵਿਚ ਸੁਹਾਂਵਦਾ ਹੈ, ਇਸੇ ਤਰ੍ਹਾਂ ਅਨੰਦ-ਦਾਇਕ ਜੋਤ ਗੁਰਮੁਖਾਂ ਦੇ ਹਿਰਦਿਆਂ ਵਿਚ ਸੁਹਾਂਵਦੀ ਹੈ। *ਯਥਾ :-*

੧. *'ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ॥'*

(ਮਾਰੂ ਡਖਣੇ ਵਾਰ, ਮ: ੫, ਅੰਗ ੧੦੯੯)

੨. *'ਜਿਉ ਪਸਰੀ ਸੂਰਜ ਕਿਰਣਿ ਜੋਤਿ॥*
*ਤਿਉ ਘਟਿ ਘਟਿ ਰਮਈਆ ਓਤਿ ਪੋਤਿ॥'*

(ਬਸੰਤੁ ਮਹਲਾ ੪, ਅੰਗ ੧੧੭੭)

੩੧. ਪ੍ਰਸ਼ਨ :- ਪ੍ਰੇਮ ਦੇ ਤੀਰਾਂ ਦਾ ਕੀ ਫਲ ਹੈ ?

ਉੱਤਰ :- ਸਰਸਬਾਨ; ਅਉ ਆਹਿ ਬਿਨੋਦਾ॥

*ਪਦ ਅਰਥ :-* ਸਰਸ=ਸਹਿਤ ਪ੍ਰੇਮ। ਬਾਨ=ਤੀਰ। ਅਉ=ਬਹੁੜੋ, ਫੇਰ। ਆਹਿ=ਹੈ। ਬਿਨੋਦਾ=ਅਨੰਦ।

*ਅਰਥ :-* ਜਿਨ੍ਹਾਂ ਗੁਰਸਿੱਖਾਂ ਦੇ ਹਿਰਦੇ ਪ੍ਰੇਮ ਰੂਪ ਤੀਰ ਦੇ ਸਹਿਤ ਹਨ, ਤਿਨ੍ਹਾਂ ਤਾਈਂ ਫਿਰ ਅਕਾਲ ਪੁਰਖ ਦਾ ਭਰਮ ਰਹਿਤ ਨਿਰਉਪਾਧ ਅਨੰਦ ਹੀ ਅਨੰਦ ਹੈ। *ਯਥਾ :-*

*'ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥'*

(ਸੋਰਠਿ ਮਹਲਾ ੪, ਅੰਗ ੬੦੭)

੩੨. ਪ੍ਰਸ਼ਨ :- ਪ੍ਰੇਮ ਨਾਲ ਗਾਉਣ ਦਾ ਕੀ ਫਲ ਹੈ ?

ਉੱਤਰ :- ਗਾਵਹਿ ਸਰਸ॰ ਬਸੰਤ ਕਮੋਦਾ॥

*ਪਦ ਅਰਥ :-* ਬਸੰਤ=ਅਨੰਦ। ਕਮੋਦਾ=ਕਵੀਆਂ।

*ਅਰਥ :* – ਜੋ ਪ੍ਰੇਮ ਨਾਲ ਵਾਹਿਗੁਰੂ ਨੂੰ ਗਾਉਂਦੇ ਹਨ, ਤਿਨ੍ਹਾਂ ਦਾ ਰਿਦਾ ਕਵੀਆਂ ਦੀ ਨਿਆਈਂ ਸਤਿਗੁਰੂ ਨਾਨਕ ਚੰਦ੍ਰਮਾਂ ਕਰਕੇ ਅਨੰਦ ਸਹਿਤ ਹੈ।

ਯਥਾ :-

੧. *'ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥'*

(ਗਉੜੀ ਕੀ ਵਾਰ (ਦੂਜੀ), ਮ: ੫, ਅੰਗ ੩੨੨)

੨. *'ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥'*

(ਬਿਹਾਗੜਾ ਮਹਲਾ ੫, ਅੰਗ ੫੪੬)

੩੩. ਪ੍ਰਸ਼ਨ :- ਵੈਰਾਗ ਬਿਬੇਕਾਦਿਕ ਸਾਧਨ ਕਹੋ ?

ਉੱਤਰ :- ਅਸਟ ਪੁਤ੍ਰ ਮੈ ਕਹੇ ਸਵਾਰੀ॥

*ਪਦ ਅਰਥ :-* ਅਸਟ=ਅੱਠ। ਪੁਤ੍ਰ=ਪਵਿੱਤਰ। ਮੈ=ਮੇਰੇ। ਸਵਾਰੀ=ਸਵਾਰ-ਸਵਾਰ ਕੇ।

*ਅਰਥ :-* ਵੈਰਾਗ, ਬਿਬੇਕ, ਖਟ ਸੰਪਤੀ, ਮੁਕਤੀ ਇੱਛਾ, ਸ੍ਰਵਨ, ਮੰਨਨ, ਨਿਧਿਆਸਣ ਤੇ ਤੱਤ ਤ੍ਵੰ ਦਾ ਸੋਧਨ, ਇਨ੍ਹਾਂ ਅੱਠਾਂ ਸਾਧਨਾਂ* ਵਾਲੇ ਸੰਤ, ਮੇਰੇ ਪਵਿੱਤਰ ਸੁਧ ਸਰੂਪ ਅਕਾਲ ਪੁਰਖ ਨੂੰ ਸਵਾਰ-ਸਵਾਰ ਕੇ ਕਹਿੰਦੇ ਹਨ।

ਯਥਾ:- *'ਮਨ ਤਨ ਰੰਗਿ ਰਤੇ ਰੰਗ ਏਕੈ॥*
*ਨਾਨਕ ਜਨ ਕੈ ਬਿਰਤਿ ਬਿਬੇਕੈ॥'*

(ਗਉੜੀ ਸੁਖਮਨੀ ਮ: ੫, ਅੰਗ ੨੬੪)

---

*੧. *ਵੈਰਾਗ :- ਬ੍ਰਹਮ ਲੋਕ ਤੱਕ ਜਿੰਨੇ ਪਦਾਰਥ ਹਨ, ਸਭਨਾਂ ਦਾ ਰਿਦੇ ਵਿਚੋਂ ਤਿਆਗ ਕਰੇ। ਪ੍ਰਮੇਸ਼ਰ ਤੋਂ ਬਿਨਾਂ ਕਿਸੇ ਵਸਤੂ ਦੀ ਇੱਛਾ ਨਾ ਹੋਵੇ।*

੨. *ਬਿਬੇਕ :- ਬ੍ਰਹਮ ਤਿੰਨਾਂ ਕਾਲਾਂ ਵਿਚ ਸਤਿਸਰੂਪ ਹੈ, ਜਗਤ ਸਰੀਰ ਸਹਿਤ ਨਾਸਵੰਤ ਹੈ।*

੩. *ਖਟ ਸੰਪਤੀ :- ਛੇ ਗੁਣਾਂ ਦਾ ਇਕ ਸਾਧਨ :-*

*੧. ਸਮ :- ਮਨ ਨੂੰ ਵਿਸ਼ਿਆਂ ਦੀ ਵਾਸ਼ਨਾ ਤੋਂ ਰੋਕਣਾ।*

*੨. ਦਮ :- ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ।*

*(ਬਾਕੀ ਫੁਟ-ਨੋਟ ਪੰਨਾ ੨੨੧ 'ਤੇ)*

੩੪. ਪ੍ਰਸ਼ਨ :- ਮਨੁੱਖਾ ਦੇਹ ਦੀ ਵਾਰੀ ਕਿਸ ਵਾਸਤੇ ਹੈ?

ਉੱਤਰ : ਪੁਨਿ ਆਈ, ਦੀਪਕ ਕੀ ਬਾਰੀ॥

*ਪਦ ਅਰਥ :-* ਪੁਨਿ=ਫੇਰ। ਦੀਪਕ=ਪ੍ਰਕਾਸ਼ ਸਰੂਪ। ਬਾਰੀ=ਮਨੁੱਖਾ ਜਨਮ।

*ਅਰਥ :-* ਚੁਰਾਸੀ ਦੇ ਫੇਰ ਵਿਚ ਫਿਰਦੇ ਨੂੰ ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਮਿਲਣ ਦੀ ਮਨੁੱਖਾ ਜਨਮ ਵਾਰੀ ਆ ਕੇ ਪ੍ਰਾਪਤ ਹੋਈ ਹੈ। *ਯਥਾ :-*

*'ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥'*

(ਆਸਾ ਮਹਲਾ ੫, ਅੰਗ ੧੨)

---

*(ਫੁਟ-ਨੋਟ ਪੰਨਾ ੨੨੦ ਦਾ ਬਾਕੀ ਹਿੱਸਾ)*

*੩. ਸ਼ਰਧਾ :- ਗੁਰਾਂ ਦੇ ਬਚਨ ਸੱਚੇ ਹਨ, ਮੇਰੀ ਕਲਿਆਣ ਕਰ ਦੇਣਗੇ, ਐਸਾ ਭਰੋਸਾ ਹੋਣਾ।*

*੪. ਸਮਾਧਾਨ :- ਮਨ ਵਿਚੋਂ ਨਾਨਾਂ ਪੁਣੇ ਦੀ ਹਿਲਜੁਲੀ ਰੂਪ ਵਿਖੇਪ ਨਾ ਹੋਣਾ।*

*੫. ਉਪਰਾਮ :- ਵਿਸ਼ੇ ਸਾਧਨ ਸਮੇਤ ਸਭ ਕਰਮਾਂ ਦਾ ਤਿਆਗ, ਵਿਸ਼ਿਆਂ ਨੂੰ ਵਿਹੁ ਦੀ ਤਰ੍ਹਾਂ ਜਾਣ ਕੇ ਭੱਜਣਾ। ਅੱਖਾਂ ਨਾਲ ਜੇ ਕਿਤੇ ਵਿਕਾਰ ਦ੍ਰਿਸ਼ਟੀ ਪੈ ਜਾਣੀ ਤਾਂ ਰਿਦੇ ਵਿਚ ਗਲਿਆਨੀ ਮੰਨਣੀ।*

*੬. ਤਤਿਛਿਆ :- ਗੁਰਾਂ ਦੀ ਸੇਵਾ ਵਿਚ ਧੁੱਪ, ਪਾਲਾ, ਭੁੱਖ ਤੇਹ ਇਨ੍ਹਾਂ ਨੂੰ ਸੁਤੇ ਸੁਭਾਅ ਸਹਾਰ ਲੈਣਾ। ਇਹ ਖਟ ਸੰਪਤੀ ਤੀਜਾ ਸਾਧਨ ਹੈ (ਛੇਵਾਂ ਸਾਧਨ ਨਹੀਂ)।*

*੪. ਮੁਕਤੀ ਇੱਛਾ :- ਬ੍ਰਹਮ ਦੀ ਪ੍ਰਾਪਤੀ ਅਤੇ ਸੰਸਾਰ ਦੁੱਖ ਦੀ ਨਵਿਰਤੀ ਮੁਕਤੀ ਇੱਛਾ ਦਾ ਸਰੂਪ ਹੈ। ਇਸ ਇੱਛਾ ਦਾ ਨਾਮ ਮਮੁਖਤਾ ਹੈ।*

*੫. ਸ੍ਰਵਣ :- ਖਟ ਚਿਨ੍ਹਾਂ ਦੀ ਜੁਗਤੀ ਨਾਲ ਵੇਦਾਂਤ ਵਾਕਾਂ ਦਾ ਤਾਤਪਰਯ ਨਿਸ਼ਚੇ ਕਰਨਾ, ਚਿੱਤ ਨੂੰ ਇਕਾਗਰ ਕਰਕੇ ਪ੍ਰੇਮ ਨਾਲ ਨਾਮ ਸੁਣਨਾ।*

ਖਟ ਚਿੰਨ੍ਹ :-

*੧. ਉਪਕਰਮ :-ਜਿਸ ਪ੍ਰਕਰਣ ਤੋਂ ਸ਼ੁਰੂ ਹੋਣਾ।*
*ਉਪਸਹਾਰ :- ਉਸੇ ਪ੍ਰਕਰਣ ਵਿਚ ਸਮਾਪਤੀ ਕਰਨੀ। ਆਦਿ ਵਿਚ ਵੀ ਅਦ੍ਵੈਤ ਦਾ ਕਥਨ ਅਤੇ ਅੰਤ ਵਿਚ ਵੀ ਅਦ੍ਵੈਤ ਦਾ ਕਥਨ ਕਰਨਾ।*

*੨. ਅਭਿਆਸ :- ਪੁਨਾ-ਪੁਨਾ ਅਦ੍ਵੈਤ ਵਸਤੂ ਦਾ ਚਿੰਤਨ ਕਰਨਾ।*

*੩. ਅਪੂਰਬਤਾ :- ਗੁਰਾਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ ਤੇ ਗਿਆਨ ਬਿਨਾਂ ਮੁਕਤੀ ਨਹੀਂ।*

*੪. ਪੂਰਬਤਾ-ਫਲ :- ਬ੍ਰਹਮ ਗਿਆਨ।*

*੫. ਅਰਥਾਵਾਦ :- ਨਾਮ ਦੀ ਮਹਿਮਾ।*

*੬. ਉਤਪਤੀ :- ਜੁਗਤੀ। ਬੇਮੁਖਤਾ ਦਾ ਖੰਡਨ।*

*੭. ਮੰਨਣ :- ਜੀਵ ਬ੍ਰਹਮ ਦੇ ਅਭੇਦ ਦੀਆਂ ਸਾਧਨ ਅਰ ਭੇਦ ਨੂੰ ਖੰਡਨ ਕਰਨ ਵਾਲੀਆਂ ਜੁਗਤੀਆਂ ਨਾਲ ਅਦੁੱਤੀ ਬ੍ਰਹਮ ਦਾ ਚਿੰਤਨ ਕਰਨਾ।*

*੮. ਨਿਧਿਆਸਣ :- ਅਨਾਤਮਾਕਾਰ ਬਿਰਤੀ ਨੂੰ ਬ੍ਰਹਮਾਕਾਰ ਬਿਰਤੀ ਬਣਾਉਣਾ।*

*੯. ਤੱਤ ਤ੍ਵੰ ਦਾ ਸੋਧਨ :- ਤੱਤ ਪਦ ਦਾ ਅਰਥ ਈਸ਼ਰ ਦਾ ਸਾਖੀ, ਤ੍ਵੰ ਪਦ ਦਾ ਅਰਥ ਜੀਵ ਦਾ ਸਾਖੀ, ਇਕੋ ਸੁੱਧ ਸਰੂਪ ਹੈ।*

੩੫. ਪ੍ਰਸ਼ਨ :- ਕਬੁੱਧੀ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ?

ਉੱਤਰ :- ਕਛੇਲੀ ਪਟਮੰਜਰੀ॰ ਟੋਡੀ ਕਹੀ ਅਲਾਪਿ॥

*ਪਦ ਅਰਥ :-* ਕਛੇਲੀ (ਕ+ਛੇਲੀ)= ਕ=ਖੁਟਿਆਈ, ਕਰੂਪ, ਛੇਲੀ=ਛਲ ਵਾਲੀ ਬੁੱਧੀ। ਪਟ=ਪੁੱਟ ਦੇਣਾ। ਮੰ+ਜਰੀ=ਮੰ=ਰਿਦੇ ਵਿਚ, ਜਰੀ=ਜੜੀ ਹੋਈ ਸੀ। ਟੋਡੀ=ਦੇਸੀ, ਸਾਖੀ। ਅਲਾਪਿ=ਗਾਉਂਦੇ ਹਨ।

*ਅਰਥ :-* ਖੁਟਿਆਈ ਛਲ ਵਾਲੀ, ਜੋ ਕਰੂਪ ਕਬੁੱਧੀ ਰਿਦੇ ਵਿਚ ਜੜੀ ਹੋਈ ਸੀ, ਸੋ ਪੁੱਟ ਦਿੱਤੀ। ਗੁਰਮੁਖ ਸ੍ਵੈ ਦੇਸੀ ਸਾਖੀ ਚੇਤਨ ਨੂੰ ਆਪ ਗਾਉਂਦੇ ਹਨ ਅਤੇ ਹੋਰਨਾਂ ਨੂੰ ਕਹਿੰਦੇ ਹਨ ਗਾਵੋ। *ਯਥਾ :-*

*'ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥'*

(ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ ੯੪੪)

੩੬. ਪ੍ਰਸ਼ਨ :- ਸਬੁੱਧੀ ਦਾ ਪ੍ਰਕਾਸ਼ ਕਿਵੇਂ ਹੋਵੇ ?

ਉੱਤਰ :- ਕਾਮੋਦੀ ਅਉ ਗੂਜਰੀ॰ ਸੰਗਿ ਦੀਪਕ ਕੇ ਥਾਪਿ॥

*ਪਦ ਅਰਥ :* - ਕਾਮੋਦੀ=ਕਾਮ ਨੂੰ ਉਦੇ ਕਰਨ ਵਾਲੀ ਕਬੁੱਧੀ, ਵਾ:- ਕਵੀਆਂ। ਗੂਜਰੀ=ਗੁਜ਼ਰ ਗਈ। ਦੀਪਕ=ਪ੍ਰਕਾਸ਼ ਸਰੂਪ। ਥਾਪਿ=ਇਸਥਿਤ। ਅਉ=ਪੁਨਾਂ=ਫੇਰ।

*ਅਰਥ :-* ਜੋ ਕਬੁੱਧੀ ਵਿਸ਼ੇ ਰਸ ਵਿਚ ਕਵੀਆਂ ਵਾਂਗੂ ਖਿੜੀ ਹੋਈ ਸੀ। ਪੁਨਾ ਉਹ ਹੁਣ ਗੁਜ਼ਰ ਗਈ ਹੈ ਅਤੇ ਸਬੁੱਧੀ ਪ੍ਰਕਾਸ਼ ਸਰੂਪ ਦੇ ਨਾਲ ਇਸਥਿਤ ਹੋ ਗਈ ਹੈ। *ਯਥਾ:-*

੧. *'ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ॥'*

(ਆਸਾ ਮਹਲਾ ੫, ਅੰਗ ੩੭੦)

੨. *'ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥'*

(ਆਸਾ ਮਹਲਾ ੪, ਅੰਗ ੪੫੦)

੩੭. ਪ੍ਰਸ਼ਨ :- ਕੀ ਔਗੁਣ ਮਿਟ ਗਏ ?

ਉੱਤਰ :- ਕਾਲੰਕਾ ਕੁੰਤਲ॰ ਅਉ ਰਾਮਾ॥

*ਪਦ ਅਰਥ :-* ਕਾਲੰਕਾ=ਕਲੰਕ, ਪਾਪ। ਕੁੰਤਲ=ਕਾਲੇ, ਅਉ=ਪੁਨਾ। ਰਾਮਾ=ਰਮ ਗਏ, ਚਲ ਗਏ।

*ਅਰਥ :-* ਕਾਲੇ ਪਾਪਾਂ ਦੇ ਜੋ ਕਲੰਕ ਸਨ, ਫੇਰ ਉਹ ਚਲੇ ਗਏ ਹਨ। *ਯਥਾ :-*

*'ਕੋਟਿ ਜਨਮ ਕੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥'*

(ਰਾਮਕਲੀ ਮਹਲਾ ੫, ਅੰਗ ੮੯੭)

੩੮. ਪ੍ਰਸ਼ਨ :-ਚਿੱਤ ਉੱਜਲ ਕਿਸ ਪ੍ਰਕਾਰ ਹੋ ਗਿਆ ਹੈ ?

ਉੱਤਰ :- ਕਮਲ ਕੁਸਮ॥ ਚੰਪਕ ਕੇ ਨਾਮਾ॥

*ਪਦ ਅਰਥ:-* ਚੰਪਕ=ਚੰਬਾ। ਕੁਸਮ=ਫੁੱਲ। ਕਮਲ=ਕੌਲ। ਕੇ=ਕਰਕੇ। ਨਾਮਾ= ਵਾਹਿਗੁਰੂ।

*ਅਰਥ :-* ਵਾਹਿਗੁਰੂ ਨਾਮ ਦੇ ਅਭਿਆਸ ਕਰਕੇ ਕਵਲ ਦੇ ਫੁੱਲ ਵਾਂਗੂੰ ਨਿਰਲੇਪ ਅਤੇ ਚੰਬੇ ਦੇ ਫੁੱਲਾਂ ਵਾਂਗੂੰ ਉੱਜਲ (ਸੰਸਾਰ ਵਿਖੇ) ਹੋ ਗਏ। *ਯਥਾ :-*

*'ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ॥'*

(ਆਸਾ ਮਹਲਾ ੫, ਅੰਗ ੪੦੦)

੩੯. ਪ੍ਰਸ਼ਨ :- ਗੁਰਮੁਖਾਂ ਦੇ ਹਿਰਦੇ ਵਿਚ ਕਿਹੜੀ ਚੀਜ਼ ਵੱਡੀ ਲੱਗਦੀ ਹੈ ?

ਉੱਤਰ :- ਗਉਰਾ॥ ਅਉ ਕਾਨਰਾ ਕਲ੍ਯਾਨਾ॥

*ਪਦ ਅਰਥ :-* ਗਉਰਾ=ਗੌਰਵਤਾ, ਵਡਿਆਈ। ਕਾਨਰਾ=ਕਾ=ਸੁਖ ਸਰੂਪ, ਨਰਾ=ਨਿਅੰਤਾ ਰੂਪ। ਕਲ੍ਯਾਨਾ=ਕਲਿਆਨ ਸਰੂਪ।

*ਅਰਥ :-* ਗੁਰਮੁਖਾਂ ਦੇ ਰਿਦੇ ਵਿਚ ਨਾਮ ਦੀ ਹੀ ਵਡਿਆਈ ਹੈ ਅਤੇ ਸੁਖ, ਪ੍ਰੇਰਕ ਤੇ ਨਿਅੰਤਾ ਸਰੂਪ ਨੂੰ ਪਾ ਕੇ ਕਲਿਆਨ ਸਰੂਪ ਹੋਏ ਹਨ। *ਯਥਾ :-*

*'ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ॥'*

(ਬਿਲਾਵਲ ਕੀ ਵਾਰ ਮਹਲਾ ੪, ਅੰਗ ੮੫੦)

੪੦. ਪ੍ਰਸ਼ਨ :- ਨਾਮੀ (ਪ੍ਰਮੇਸ਼ਰ) ਕਿਸ ਮੁੱਲ ਕਰਕੇ ਪਾਈਦਾ ਹੈ ?

ਉੱਤਰ :- ਅਸਟ ਪੁਤ੍ਰ॥ ਦੀਪਕ ਕੇ ਜਾਨਾ॥

*ਪਦ ਅਰਥ :-* ਅਸਟ=ਅ+ਸਟ=ਬਿਨਾਂ ਸਟੇ (ਮੁੱਲ) ਤੋਂ, ਭਾਵ ਅਮੋਲਕ। ਪੁਤ੍ਰ=ਪਵਿੱਤਰ। ਦੀਪਕ=ਗਿਆਨ।

*ਅਰਥ :-* ਕਿਸੇ ਸਾਧਨ ਦੀ ਪਵਿੱਤਰਤਾ ਦੇ ਸਟੇ (ਵੱਟੇ) ਨਹੀਂ ਮਿਲਦਾ ਵਾਹਿਗੁਰੂ ਕੇਵਲ ਨਾਮ ਦੇ ਗਿਆਨ ਕਰਕੇ ਹੀ ਜਾਣੀਦਾ ਹੈ। *ਯਥਾ :-*

*'ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥'*

(ਗ. ਕਬੀਰ ਜੀ, ਅੰਗ ੩੨੭)

੪੧. ਪ੍ਰਸ਼ਨ :- ਪ੍ਰਮੇਸ਼ਰ ਨੂੰ ਭਗਤ ਕਿਵੇਂ ਗਾਉਂਦੇ ਹਨ ?

ਉੱਤਰ :- ਸਭ ਮਿਲਿ॥ ਸਿਰੀਰਾਗ ਵੈ ਗਾਵਹਿ॥

*ਪਦ ਅਰਥ :-* ਸ੍ਰੀ=ਸ਼੍ਰੋਮਣੀ। ਰਾਗ=ਪ੍ਰੇਮ। ਵੈ=ਉਸ ਹਰੀ ਤਾਈਂ।

*ਅਰਥ :-* ਸਾਰੇ ਭਗਤ ਮਿਲ ਕੇ ਉਸ ਪ੍ਰਮੇਸ਼ਰ ਦੇ ਤਾਈਂ ਸ਼੍ਰੋਮਣੀ ਪ੍ਰੇਮ ਕਰਕੇ ਗਾਉਂਦੇ

ਹਨ।

ਯਥਾ :- *'ਗੁਰ ਪਰਸਾਦੀ ਜੈਦੇਉ ਨਾਮਾਂ॥*
*ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥'*

(ਗਉੜੀ ਕਬੀਰ ਜੀ, ਅੰਗ ੩੩੦)

੪੨. ਪ੍ਰਸ਼ਨ : – ਹਰੀ ਹਿਰਦੇ ਵਿਚੋਂ ਕਿਵੇਂ ਮਿਲੇ ?

ਉੱਤਰ :- ਪਾਂਚਉ ਸੰਗਿ॰ ਬਰੰਗਨ ਲਾਵਹਿ॥

*ਪਦ ਅਰਥ :-* ਪਾਂਚਉ=ਚੇਤਨ, ਹਰੀ। ਬਰ+ਅੰਗਨ=ਬਰ=ਸ੍ਰੇਸ਼ਟ, ਅੰਗਨ= ਰਿਦੇ ਵਾਲਾ।

*ਅਰਥ :-* ਸ੍ਰੇਸ਼ਟ ਸੰਤਾਂ ਦੇ ਸੰਗ ਰਿਦੇ ਨੂੰ ਲਾ ਕੇ ਹਰੀ ਬ੍ਰਹਮ ਚੇਤਨ ਪਤੀ ਨਾਲ ਮਿਲੀਦਾ ਹੈ। *ਯਥਾ :-*

*'ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ॥'*

(ਆਸਾ ਮਹਲਾ ੫, ਅੰਗ ੪੩੧)

੪੩. ਪ੍ਰਸ਼ਨ :- ਪੂਰਨ ਫਲ ਕਿਵੇਂ ਮਿਲਦਾ ਹੈ ?

ਉੱਤਰ :- ਬੈਰਾਰੀ॰ ਕਰਨਾਟੀ ਧਰੀ॥

*ਪਦ ਅਰਥ :-* ਬੈਰਾਰੀ (ਬੈਰ+ਅਰੀ)=ਵੈਰ ਦੀ ਨਾਸ਼ਕ=ਗਰੀਬੀ। ਕਰਨਾਟੀ (ਕਰਨ+ਅਟੀ)=ਕਿਰਪਾ, ਧਰੀ=ਪੂਰੀ।

*ਅਰਥ :-* ਜਿਨ੍ਹਾਂ ਨੇ ਪੂਰੀ ਗਰੀਬੀ ਤੇ ਕਿਰਪਾ ਧਾਰਨ ਕੀਤੀ ਹੈ, ਉਨ੍ਹਾਂ ਨੂੰ ਪੂਰਨ ਫਲ ਮਿਲਦਾ ਹੈ। *ਯਥਾ :-*

*'ਸਹਜ ਸੁਹੇਲਾ ਫਲੁ ਮਸਕੀਨੀ॥*
*ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥'*

(ਗਉੜੀ ਮਹਲਾ ੫, ਅੰਗ ੨੩੫)

੪੪. ਪ੍ਰਸ਼ਨ :- ਸਾਰੀ ਦੁਨੀਆਂ ਵਿਚ ਕਿਸ ਦਾ ਜੱਸ ਹੈ ?

ਉੱਤਰ :- ਗਵਰੀ ਗਾਵਹਿ॰ ਆਸਾਵਾਰੀ॥

*ਪਦ ਅਰਥ :- ਗਵਰੀ=ਗੰਭੀਰਤਾ ਵਾਲੀ ਬੁੱਧੀ, ਵਾ:-ਪਾਰਬਤੀ। ਆਸਾਵਰੀ (ਆਸਾ+ਵਰੀ)=ਆਸਾ ਵਰਜੀ।*

*ਅਰਥ :- ਜੋ ਗੰਭੀਰਤਾ ਸਹਿਤ ਬੁੱਧੀ ਪ੍ਰਮੇਸ਼ਰ ਨੂੰ ਗਾਉਂਦੀ ਹੈ ਅਤੇ ਆਸਾ ਨੂੰ ਵਰਜਿਆ ਹੈ, ਤਿਨ੍ਹਾਂ ਦਾ ਜੱਸ ਪਾਰਬਤੀ ਆਦਿਕ ਦੇਵੀਆਂ ਵੀ ਗਾਉਂਦੀਆਂ ਹਨ। ਯਥਾ :-*

*'ਮਮਤਾ ਜਾਲ ਤੇ ਰਹੈ ਉਦਾਸਾ॥*

*ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥'*

(ਬਿਲਾਵਲੁ ਮਹਲਾ ੧ ਥਿਤੀ, ਅੰਗ - ੮੪੦)

੪੫. ਪ੍ਰਸ਼ਨ :- ਤ੍ਰਿਸ਼ਨਾ ਕਿਵੇਂ ਮਰੀ ?

ਉੱਤਰ :- ਤਿਹ ਪਾਛੈ; ਸਿੰਧਵੀ ਅਲਾਪੀ॥

*ਪਦ ਅਰਥ :-* ਤਿਹ=ਤ੍ਰਿਸ਼ਨਾ। ਪਾਛੈ=ਪਿੱਛੇ ਹਟੇ। ਸਿੰਧ+ਵੀ=ਸਿੰਧ=ਸਮੁੰਦਰ, ਵੀ=ਨਿਆਈਂ। ਅਲਾਪੀ=ਜੱਸ।

*ਅਰਥ :-* ਜੋ ਸੰਤ ਭਗਤ ਤ੍ਰਿਸ਼ਨਾ ਤੋਂ ਪਿੱਛੇ ਹਟੇ ਹਨ, ਤਿਨ੍ਹਾਂ ਦਾ ਜੱਸ ਸੰਸਾਰ ਸਮੁੰਦਰ ਦੀ ਨਿਆਈਂ ਕਥਨ ਕਰੀਦਾ ਹੈ, ਵਾ :-ਜੋ ਸਮੁੰਦਰ ਦੀ ਨਿਆਈਂ ਪਰਮੇਸ਼ਰ ਨੂੰ ਵੱਡਾ ਜਾਣ ਕੇ ਅਲਾਪਦੇ ਹਨ, ਤਿਨ੍ਹਾਂ ਮਗਰੋਂ ਤ੍ਰਿਸ਼ਨਾਂ ਹਟ ਗਈ ਹੈ। *ਯਥਾ :-*

੧. *'ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ॥*

*ਨਾਨਕ ਉਧਰੇ ਪ੍ਰਭ ਸਰਣਾਈ॥'*

(ਧਨਾਸਰੀ ਮਹਲਾ ੫, ਅੰਗ - ੬੮੪)

੨. *'ਤ੍ਰਿਸਨਾ ਬੁਝੈ ਹਰਿ ਕੈ ਨਾਮਿ॥'*

(ਧਨਾਸਰੀ ਮਹਲਾ ੫, ਅੰਗ ੬੮੨)

੪੬. ਪ੍ਰਸ਼ਨ :- ਕਲੇਸ਼ ਕਿਵੇਂ ਮਿਟੇ ?

ਉੱਤਰ :- ਸਿਰੀ ਰਾਗ ਸਿਉ ਪਾਂਚਉ ਥਾਪੀ॥ ੧॥

*ਪਦ ਅਰਥ :-* ਸਿਰੀ=ਸ਼੍ਰੋਮਣੀ। ਰਾਗ=ਪ੍ਰੇਮ। ਪਾਂਚਉ=ਪੰਜ ਕਲੇਸ਼। (੧. ਅਵਿੱਦਿਆ, ੨. ਅਸੰਮਤਾ, ੩. ਰਾਗ, ੪. ਦ੍ਵੈਖ, ੫.ਅਭੀਨਵੇਸ਼*), ਥਾਪੀ=ਰੋਕੀ।

*ਅਰਥ :-*ਸ਼੍ਰੋਮਣੀ ਅਕਾਲ ਪੁਰਖ ਦੇ ਪ੍ਰੇਮ ਨਾਲ ਪੰਜਾਂ ਕਲੇਸ਼ਾਂ ਤੋਂ ਬਿਰਤੀ ਰੋਕੀ ਹੈ।

*ਯਥਾ:-*

*'ਕਲੀ ਕਾਲ ਕੇ ਮਿਟੇ ਕਲੇਸਾ॥ ਏਕੋ ਨਾਮੁ ਮਨ ਮਹਿ ਪਰਵੇਸਾ॥'*

(ਸੂਹੀ ਮਹਲਾ ੫, ਅੰਗ ੭੪੪)

---

**੧. ਅਵਿਦਿਆ :- ਸਰੂਪ ਦੇ ਪ੍ਰਕਾਸ਼ ਤੋਂ ਰਹਿਤ।*

*੨. ਅਸੰਮਤਾ :- ਸਮਾਨ ਬਿਰਤੀ ਨਾ ਹੋਣੀ।*

*੩. ਰਾਗ:- ਮੋਹ।*

*੪. ਦ੍ਵੈਖ :-ਵੈਰ।*

*੫. ਅਭੀਨਵੇਸ਼ :- ਉਲਟਾ ਹਠ। ਵੇਦ, ਸ਼ਾਸਤਰ। ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ।*

੪੭. ਪ੍ਰਸ਼ਨ :- ਬ੍ਰਹਮ ਕਿਵੇਂ ਵਿਆਪਕ ਹੈ ?

ਉੱਤਰ :- ਸਾਲੂ ਸਾਰਗ ਸਾਗਰਾ; ਅਉਰ ਗੋਂਡ ਗੰਭੀਰ॥

*ਪਦ ਅਰਥ :-* ਸਾਲੂ=ਘਰ। ਸਾਰ+ਗ=ਸਾਰ=ਸ੍ਰੇਸ਼ਟਤਾ, ਗ=ਗ੍ਰਹਿਣ। ਸਾਗਰਾ= ਸਮੁੰਦਰ। ਗੋਂਡ=ਵਿਚਾਰ। ਗੰਭੀਰ=ਡੂੰਘਾ। ਅਉਰ=ਬਹੁੜੇ।

*ਅਰਥ :-* ਸ੍ਰੇਸ਼ਟਤਾਈ ਨੂੰ ਗ੍ਰਹਿਣ ਕਰਨ ਦਾ ਘਰ ਜੋ ਪ੍ਰਮੇਸ਼ਰ ਹੈ, ਬਹੁੜੇ ਤਿਸ ਨੂੰ ਸਮੁੰਦਰ ਦੀ ਨਿਆਈਂ ਗੰਭੀਰ ਜਾਣ ਕੇ ਵਿਚਾਰਦੇ ਹਨ।

*ਵਾ:-* ਘਰ ਦੀ ਨਿਆਈਂ ਆਸਰਾ ਰੂਪ ਹੈ। ਸਾਰ=ਸ੍ਰੇਸ਼ਟਤਾ ਦਾ ਗ=ਗਿਆਤਾ ਹੈ, ਸਮੁੰਦਰ ਦੀ ਨਿਆਈਂ ਅਗੰਮ ਹੈ। ਪ੍ਰਕ੍ਰਿਤੀ ਤੋਂ ਗੰਭੀਰ ਹੈ, ਅਉਰ=ਸਭ ਵਿਚ ਗੋਂਡ=ਮਿਲਿਆ ਹੋਇਆ ਹੈ। *ਯਥਾ :*

*'ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ॥*

*ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ॥'*

(ਮਾਰੂ ਬਾਣੀ ਕਬੀਰ ਜੀ, ਅੰਗ ੧੧੦੩)

੪੮. ਪ੍ਰਸ਼ਨ :- ਸੂਰਮਾ ਕੌਣ ਹੈ ?

ਉੱਤਰ :- ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ॥ ੧॥

*ਪਦ ਅਰਥ :-* ਅਸਟ=ਅੱਠ (ਯਮ, ਨੇਮ, ਆਸਨ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾ, ਧਿਆਨ, ਸਮਾਧੀ)। ਪੁਤ੍ਰ=ਪਵਿੱਤਰ। ਸ੍ਰੀ ਰਾਗ=ਸ਼੍ਰੋਮਣੀ ਪ੍ਰੇਮ। ਗੁੰਡ=ਮਿਲਿਆ। ਕੁੰਭ=ਸਰੀਰ। ਹਮੀਰ=ਸੂਰਮਾ।

*ਅਰਥ :-* ਇਹ ਅੱਠੇ ਜੋਗ ਦੇ ਅੰਗ, ਜੋ ਸ਼੍ਰੋਮਣੀ ਪ੍ਰਮੇਸ਼ਰ ਦੇ ਪ੍ਰੇਮੀ ਹਨ, ਉਨ੍ਹਾਂ ਦੇ ਪਵਿੱਤਰ ਹੋਏ ਹਨ। ਕਿਉਂਕਿ ਜੋ ਮਨੁਖਾ ਜਨਮ ਮਿਲਿਆ ਹੈ, ਇਸ ਨੂੰ ਪਾ ਕੇ ਅਗਿਆਨ ਦੁਸ਼ਮਣ ਨੂੰ ਜਿੱਤ ਕੇ ਉਹ ਸੂਰਮੇ ਬਣੇ ਹਨ। ਵਾ :- ਗੁੰਡ=ਮਿਲਿਆ ਜੋ ਕੁੰਭ=ਸਰੀਰ ਹੈ, ਇਸ ਦੇ ਅਭਿਮਾਨ ਨੂੰ ਮਾਰ ਕੇ ਸੂਰਮੇ ਹੋ ਗਏ। *ਯਥਾ :-*

*'ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*

*ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥'*

(ਸਿਰੀਰਾਗ ਕੀ ਵਾਰ, ਸਲੋਕ ਮ: ੩, ਅੰਗ ੮੬)

## ੧. ਯਮ :

ਯਮ ਦਸ ਪ੍ਰਕਾਰ ਦਾ ਹੈ :-

੧. ਅਹਿੰਸਾ – ਇਹ ਤਿੰਨ ਪ੍ਰਕਾਰ ਦੀ ਹੈ :-

੧. ਮਨ ਤੋਂ ਬੁਰਾ ਨਾ ਚਿਤਵਨਾ।

੨. ਜ਼ਬਾਨ ਤੋਂ ਫਿੱਕਾ ਨਾ ਬੋਲਣਾ।

੩. ਦੇਹ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

੨. ਸੱਚ-ਝੂਠ ਨਾ ਬੋਲੇ, ਸਦਾ ਸੱਚ ਬੋਲੇ।

੩. ਚੋਰੀ ਤੋਂ ਰਹਿਤ ਹੋਵੇ-ਸਰੀਰ ਨਾਲ ਚੀਜ਼ ਨਾ ਚੁੱਕੇ, ਮਨ ਦੇ ਪਾਪ ਨਾ ਲੁਕੋਵੇ, ਇਉਂ ਚੋਰੀ ਤੋਂ ਬਿਨਾਂ ਹੋਵੇ।

੪. ਜਤ ਰਖੇ-ਅੱਠ ਪ੍ਰਕਾਰ ਨਾਲ ਕਾਮ ਦਾ ਤਿਆਗ ਕਰੇ :-

੧. ਬਾਤ ਕਰਨੀ, ੨. ਸੁਣਨੀ, ੩. ਇਕਾਂਤ ਮਿਲਣਾ, ੪. ਅੰਗ ਪਰਸਣੇ, ੫. ਹਿਤ ਨਾਲ ਦੇਖਣਾ, ੬. ਹਿਰਦੇ ਨਾਲ ਲਾਉਣਾ, ੭. ਮਨ ਵਿਚ ਚਿਤਵਨੀ, ੮. ਭੋਗ।

ਇਨਾਂ ਅੱਠਾਂ ਤੋਂ ਰਹਿਤ ਹੋਵੇ, ਇਉਂ ਜਤ ਰੱਖੇ।

੫. ਧੀਰਜ-ਸੁਖ ਦੁਖ ਵਿਚ ਸਮ।

੬. ਖਿਮਾ-ਕਿਸੇ ਦੇ ਔਗੁਣ ਵੇਖ ਕੇ ਮੁਆਫ ਕਰਨੇ, ਖੋਭ ਨਾ ਕਰਨਾ।

੭. ਦਇਆ-ਦੁਖੀ ਵੇਖ ਕੇ ਉਸ ਦੀ ਸਹਾਇਤਾ ਕਰਨੀ।

੮. ਕੋਮਲ ਹਿਰਦਾ-ਚੰਗਾ ਉਪਦੇਸ਼ ਸਭ ਨੂੰ ਦੇਣਾ।

੯. ਮਰਯਾਦਾ ਦਾ ਭੋਜਨ ਛਕਣਾ-ਭੁੱਖ ਤੋਂ ਚੋਥਾ ਹਿੱਸਾ ਘੱਟ ਖਾਣਾ।

੧੦. ਇਸ਼ਨਾਨ-ਸਰੀਰ ਦਾ ਜਲ ਨਾਲ, ਮਨ ਦਾ ਰਾਗ ਦ੍ਵੈਖ ਦੇ ਤਿਆਗ ਨਾਲ। ਇਹ ਦਸ ਪ੍ਰਕਾਰ ਦਾ ਯਮ ਇਕ ਅੰਗ ਹੈ।

## ੨. ਨੇਮ :

ਇਹ ਵੀ ਦਸ ਪ੍ਰਕਾਰ ਦਾ ਹੈ :-

੧. ਤਪ :- ਇਹ ਤਿੰਨ ਤਰ੍ਹਾਂ ਦਾ ਹੈ :-

੧. ਤਾਮਸੀ ਤਪ :- ਭੁੱਖੇ ਤਿਹਾਏ ਰਹਿਣਾ, ਅਗਨ ਤਾਵਣੀ, ਜਲ ਧਾਰਾ, ਇਹ ਤਾਮਸੀ ਤਪ ਹੈ।

੨. ਰਾਜਸੀ ਤਪ :- ਕੁਕਰਮਾਂ ਵਲੋਂ ਇੰਦ੍ਰੀਆਂ ਰੋਕਣੀਆਂ, ਸ੍ਰੇਸ਼ਟ ਸੇਵਾ ਆਦਿਕ ਕਰਨੀ ਰਾਜਸੀ ਤਪ ਹੈ।

੩. ਸ਼ਾਂਤਕੀ ਤਪ :- ਬਿਰਤੀ ਨੂੰ ਨਾਮ ਵਿਚ ਟਿਕਾਉਣਾ।

੨. ਸੰਤੋਖ :- ਵਾਹਿਗੁਰੂ ਦੀ ਰਜ਼ਾ ਵਿਚ ਜੋ ਪਦਾਰਥ ਮਿਲੇ ਦੁਖ ਜਾਂ ਸੁਖ, ਉਸ ਵਿਚ ਪ੍ਰਸੰਨ ਰਹਿਣਾ, ਇਹ ਸੱਚਾ ਸੰਤੋਖ ਹੈ।

ਕੱਚਾ ਸੰਤੋਖ – ਪਦਾਰਥ ਹੱਥ ਨਾ ਆਉਣਾ, ਕਹਿਣਾ ਮੈਂ ਸੰਤੋਖੀ ਹਾਂ। ਇਸ ਤਰ੍ਹਾਂ ਕਰਨ ਨਾਲ ਚਿੱਤ ਪ੍ਰਸੰਨ ਨਹੀਂ ਹੁੰਦਾ, ਕੇਵਲ ਵਡਿਆਈ ਦੀ ਭੁੱਖ ਹੁੰਦੀ ਹੈ।

੩. ਆਸਤਕ :- ਗੁਰੂ ਸਾਹਿਬ ਦੇ ਬਚਨਾਂ 'ਤੇ ਬੁੱਧੀ ਅੰਦਰ ਦ੍ਰਿੜ੍ਹ ਨਿਸ਼ਚਾ ਹੋਣਾ।

੪. ਦਾਨ :- ਬਿਨਾਂ ਚੰਗੇ ਸਮੇਂ ਤੋਂ ਕ੍ਰੋਧ ਸਹਿਤ ਦਾਨ ਦੇਣਾ ਤਾਮਸੀ ਹੈ। ਆਪਣੇ ਜੱਸ ਵਾਸਤੇ ਦਾਨ ਦੇਣਾ ਰਾਜਸੀ ਹੈ। ਵਾਹਿਗੁਰੂ ਦਾ ਜਾਣ ਕੇ ਸਾਰੇ ਪਦਾਰਥ ਦੇਣੇ, ਆਪਣਾ ਕੋਈ ਵੀ ਨਾ ਮੰਨਣਾ, ਇਹ ਸਾਂਤਕੀ ਉੱਤਮ (ਗੁਰਮਤਿ) ਦਾਨ ਹੈ। ਚਾਹੇ ਵਿਦਿਆ ਹੋਵੇ, ਚਾਹੇ ਧਨ ਹੋਵੇ, ਨਿਰਮਾਣ ਹੋ ਕੇ ਦੇਵੇ ਬੇਅੰਤ ਫਲ ਹੈ।

੫. ਪੂਜਾ :- ਰਿਦੇ ਦੀ ਭਾਵਨਾ ਗੁਰੂ ਸਾਹਿਬ ਵਿਚ ਧਰ ਕੇ ਮਨ ਨਾਲ ਪੂਜਨ ਕਰਨਾ।

੬. ਪਾਠ :- ਗੁਰਾਂ ਦੇ ਸ਼ਬਦ ਨੂੰ ਪੜ੍ਹਨਾ ਸੁਣਨਾ। ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀਂ ਨਾ ਪਾਉਣੀ ਤੇ ਨਾ ਹੀ ਕਹਿਣੀ।

੭. ਬਿਨਾਂ ਦੰਭ :- ਗੁਰੂ ਦੇ ਸ਼ਬਦ ਦੀ ਕਮਾਈ ਕਰੇ, ਤੇ ਮਨ ਬਾਣੀ ਸਰੀਰ ਕਰਕੇ ਪਵਿੱਤਰ ਰਹੇ। ਗੁਰ ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ, ਪਖੰਡ ਨਾ ਕਰੇ।

੮. ਸ਼ਾਂਤਕੀ ਬਿਰਤੀ :- ਨੀਵਾਂ ਚੱਲੇ, ਮਿੱਠਾ ਬੋਲੇ।

੯. ਅਬੋਲ :- ਜਿੰਨਾ ਚਿਰ ਨਿਤਨੇਮ ਦਾ ਪਾਠ ਕਰੇ, ਓਨਾ ਚਿਰ ਉਸ ਵਿਚ ਨਾ ਬੋਲੇ।

੧੦. ਹੋਮ :- ਭੁੱਖੇ ਦੇ ਮੂੰਹ ਵਿਚ ਅੰਨ ਜਲ ਪਾਉਣਾ, ਇਹ ਬ੍ਰਹਮ ਹੋਮ ਹੈ। ਅਗਨ ਹੋਮ ਕੇਵਲ ਅਗਨ ਅਹੂਤੀ ਹੈ।

ਇਹ ਦਸ ਪ੍ਰਕਾਰ ਦਾ ਨਾਮ ਹੈ।

## ੩. ਆਸਨ :

ਪਦਮ ਆਸਨ, ਸਿਧ ਆਸਨ ਆਦਿ।

## ੪. ਪ੍ਰਾਣਾਯਾਮ :

ਸੁਆਸਾਂ ਦਾ ਚੜ੍ਹਾਉਣਾ, ਠਹਿਰਾਉਣਾ, ਉਤਾਰਨਾ।

## ੫. ਪ੍ਰਤਿਆਹਾਰ :

ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਬੇਗ ਨੂੰ ਵਰਜ ਕੇ ਮਨ ਦੀਆਂ ਵਾਸ਼ਨਾਂ ਮੇਟ ਕੇ ਆਤਮ ਵਿਚਾਰ ਵਿਚ ਜੋੜਨਾ। ਅਥਵਾ:- ਇਕਾਂਤ ਦੇਸ਼ ਇਸ ਅੰਗ ਦਾ ਨਾਮ ਹੈ; ਜਿਸ ਦਾ ਭਾਵ ਜਿਥੇ ਕਿਸੇ ਪੁਰਸ਼ ਦੀ ਆਵਾਜ਼ ਨਾ ਸੁਣੇ, ਤਿਥੇ ਰਹਿਣਾ।

## ੬. ਧਾਰਨਾ :

ਚਿੱਤ ਨੂੰ ਇਕਾਗਰ ਕਰਨਾ, ਕਿਸੇ ਖਾਸ ਅਸਥਾਨ ਅਤੇ ਸੱਚੀ ਵਸਤੂ ਵਿਚ ਜੋੜਨਾ।

## ੭. ਧਿਆਨ :

ਗੁਰਾਂ ਦੇ ਸ਼ਬਦ ਵਿਚ ਚਿੱਤ ਨੂੰ ਜੋੜਨਾ, ਜੋਤੀ ਸਰੂਪ ਦਾ ਅੰਤ੍ਰੀਵ ਧੇਅਕਾਰ ਬਿਰਤੀ ਹੋ ਕੇ ਪ੍ਰਾਪਤ ਹੋਣਾ; ਮਨ ਨੇ ਹੋਰ ਪਾਸੇ ਨਾ ਜਾਣਾ।

## ੮. ਸਮਾਧਿ :

ਤ੍ਰਿਕੁਟੀ ਰਹਿਤ ਕੇਵਲ ਬ੍ਰਹਮ ਭਾਵ ਨਿਰਵਿਕਲਪ ਸਮਾਧੀ ਹੈ ਤੇ ਤ੍ਰਿਕੁਟੀ ਸਹਿਤ, ਧਿਆਤਾ, ਧਿਆਨ, ਧੇਯ ਭਿੰਨ-ਭਿੰਨ ਪ੍ਰਤੀਤ ਹੋਵੇ, ਸਵਿਕਲਪ ਸਮਾਧੀ ਹੈ।

## ਗੁਰਮਤਿ ਭਗਤ ਜੋਗ ਦੇ ਅੱਠ ਅੰਗ :

੧. ਯਮ-ਮਨ ਨੀਵਾਂ ਰੱਖਣਾ, ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

੨. ਨੇਮ-ਨਿਯਮ ਨਾਲ ਸਤਿਸੰਗਤ ਵਿਚ ਜਾਣਾ। ਕਥਾ ਕੀਰਤਨ ਸੰਗਤ ਵਿਚ ਮਿਲ ਕੇ ਸੁਣਨਾ। ਜੇ ਪੜ੍ਹਨ ਦੀ ਤਾਕਤ ਹੋਵੇ ਤਾਂ ਨਿਯਮ ਨਾਲ ਪੜ੍ਹਨਾ, ਨਹੀਂ ਤਾਂ ਇਕ ਮਨ ਹੋ ਕੇ ਸੁਣਨਾ।

੩. ਇਕਾਂਤ ਦੇਸ਼-ਸਭ ਵਿਚ ਇਕ ਅਕਾਲ ਪੁਰਖ ਨੂੰ ਜਾਨਣਾ, ਦੂਜਾ ਕੋਈ ਦਿੱਸਣਾ ਹੀ ਨਾ, ਸਾਰਿਆਂ ਘਟਾਂ ਵਿਚ ਇਕੋ ਹੀ ਪ੍ਰਮੇਸ਼ਰ ਵਿਆਪਕ ਹੈ, ਵਾ:-ਪ੍ਰਤਿਆਹਾਰ-ਮਨ ਦੀਆਂ ਵਾਸ਼ਨਾਂ ਸੂਖਮ ਕਰਨੀਆਂ, ਆਤਮ ਵਿਚਾਰ ਵਿਚ ਜੋੜਨਾ।

੪. ਆਸਨ–ਅਕਾਲ ਪੁਰਖ ਵਿਚ ਚਿੱਤ ਦੀ ਬਿਰਤੀ ਨੂੰ ਇਸਥਿਤ ਕਰਨਾ, ਚਿੱਤ ਹੀ ਤਿਸ ਪ੍ਰਮੇਸ਼ਰ ਵਾਸਤੇ ਆਸਨ ਹੈ।

੫. ਪ੍ਰਾਣਾਯਾਮ–(ੳ) ਪੂਰਕ–ਗੁਰੂ ਦੇ ਬਚਨ ਸੁਣ ਕੇ ਸਾਰੇ ਅੰਦਰ ਖਿੱਚ ਲੈਣੇ, ਭਾਵ ਧਾਰਨ ਕਰ ਲੈਣੇ।

(ਅ) ਕੁੰਭਕ–ਜੋ ਆਤਮਕ ਵਸਤੂ ਸਮਝੀ ਹੈ ਗੁਰਾਂ ਦੇ ਬਚਨ ਦੁਆਰਾ, ਉਸ ਵਿਚ ਸਦਾ ਰਿਦੇ ਨੂੰ ਇਸਥਿਤ ਕਰਨਾ। ਅਭਿਆਸ ਕਰਦੇ ਰਹਿਣਾ, ਤਿਆਗਣਾ ਨਾ। ਵਾਹਿਗੁਰੂ ਮੰਤ੍ਰ ਨੂੰ ਸਦਾ ਮਨ ਵਿਚ ਠਹਿਰਾਉਣਾ।

(ੲ) ਰੇਚਕ–ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਣਾ ਕਿਹਾ ਹੈ, ਤਿਸ ਨੂੰ ਤਿਆਗ ਕੇ ਵੱਡਾ ਸੁਖ ਮੰਨਣਾ, ਇਹ ਪ੍ਰਾਣਾਯਾਮ ਹੈ।

੬. ਧਿਆਨ–ਜਦੋਂ ਗੁਰਬਾਣੀ ਪੜ੍ਹਨ, ਸੁਣਨ ਬੈਠੇ, ਉਦੋਂ ਗੁਰਾਂ ਦੇ ਸ਼ਬਦ ਦੇ ਅਰਥ ਵਿਚ ਧਿਆਨ ਰੱਖੇ। ਹੋਰ ਫੁਰਨਾ–ਸੰਕਲਪ ਨਾ ਫੁਰਨ ਦੇਵੇ।

੭. ਧਾਰਨਾ–ਮਨ ਜਦੋਂ ਸੰਕਲਪ ਵਿਚ ਜਾਵੇ, ਫਿਰ ਮਨ ਨੂੰ ਰੋਕ ਕੇ ਸ਼ਬਦ ਵਿਚ ਹੀ ਲਾਵੇ।

੮. ਸਮਾਧਿ–ਸ਼ਬਦ ਵਿਚ ਜਦੋਂ ਮਨ ਦੋ ਚਾਰ ਘੜੀਆਂ ਟਿਕਣ ਲੱਗ ਜਾਵੇ, ਫਿਰ ਤਨ ਮਨ ਨੂੰ ਸਾਧ ਕੇ ਅੱਠੇ ਪਹਿਰ ਮਨ ਵਿਚ ਸ਼ਬਦ ਦਾ ਰਸ ਲਵੇ; ਹਉਮੈ ਮੇਟ ਕੇ ਪੂਰਨ ਪ੍ਰਮੇਸ਼ਰ ਵਿਚ ਸਮਾਵੇ ਤਾਂ ਪੂਰਨ ਸਮਾਧੀ ਹੁੰਦੀ ਹੈ।

ਇਹ ਅੱਠ ਅੰਗ ਭਗਤ ਜੋਗ ਦੇ ਹਨ।

੪੯. ਪ੍ਰਸ਼ਨ :- ਗੁਰਾਂ ਨੂੰ ਕੌਣ–ਕੌਣ ਗਾਉਂਦੇ ਹਨ ?

ਉੱਤਰ :- ਖਸਟਮ; ਮੇਘਰਾਗ ਵੈ ਗਾਵਹਿ॥

*ਪਦ ਅਰਥ :-* ਖਸਟਮ=ਛੇ ਜਤੀ (੧. ਗੋਰਖ, ੨. ਭੀਸ਼ਮ ਪਿਤਾਮਾ, ੩. ਲਛਮਣ, ੪. ਭੈਰਉ, ੫. ਦੱਤਾ ਤ੍ਰੇ, ੬. ਹਨੂੰਮਾਨ।) ਮੇਘ=ਬੱਦਲ।

*ਅਰਥ :-* ਉਸ ਸੁੱਧ ਸਰੂਪ ਵਾਹਿਗੁਰੂ ਨੂੰ ਛੇ ਜਤੀ ਵੀ ਗੁਰੂ ਰੂਪ ਬੱਦਲ ਨਾਲ ਪ੍ਰੇਮ ਕਰਕੇ ਗਾਉਂਦੇ ਹਨ। ਵਾ:- ਮਨ, ਬਾਣੀ, ਸਰੀਰ ਤੇ ਤਿੰਨੇ ਕਾਲ, ਇਨ੍ਹਾਂ ਛੇਆਂ ਵਿਚ ਸਤਿਗੁਰਾਂ ਦੇ ਪ੍ਰੇਮ ਨਾਲ ਤਿਸ ਪਰਮੇਸ਼ਰ ਨੂੰ ਗਾਈਦਾ ਹੈ।

*ਯਥਾ :-*

*'ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ॥*
*ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ॥*

*ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ॥*

*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥ ੩॥'*

(ਸਵਈਏ ਮਹਲੇ ਪਹਿਲੇ ਕੇ, ਅੰਗ ੧੩੮੯)

੫੦. ਪ੍ਰਸ਼ਨ :- ਮਨ ਵਿਚ ਸ੍ਰੇਸ਼ਟਤਾ ਕਿਵੇਂ ਆਵੇ ?

ਉੱਤਰ :- ਪਾਂਚਉ ਸੰਗਿ॥ ਬਰੰਗਨ ਲਾਵਹਿ॥

*ਪਦ ਅਰਥ :-* ਪਾਂਚਉ=ਪੰਜ ਤੱਤ (੧. ਧਰਤੀ, ੨. ਪਾਣੀ, ੩.ਪੌਣ, ੪. ਅਗਨੀ, ੫. ਅਕਾਸ਼)। ਬਰ=ਸ੍ਰੇਸ਼ਟਤਾਈ। ਅੰਗਨ=ਰਿਦੇ ਵਿਚ।

*ਅਰਥ :-* ਪੰਜਾਂ ਤੱਤਾਂ ਦਾ ਕਾਰਜ ਸਤੋ ਮਯ ਰੂਪ ਜੋ ਮਨ ਹੈ, ਸਤਿਸੰਗਤ ਨਾਲ ਮਿਲ ਕੇ ਸ੍ਰੇਸ਼ਟਤਾਈ ਨੂੰ ਰਿਦੇ ਵਿਚ ਲਿਆਉਂਦਾ ਹੈ।

*ਯਥਾ :-*

*'ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ॥'*

(ਮਾਝ ਮਹਲਾ ੩, ਅੰਗ ੧੨੮)

੫੧. ਪ੍ਰਸ਼ਨ :- ਵੈਰਾਗ ਕਿਵੇਂ ਹੋਵੇ ?

ਉੱਤਰ :- ਸੋਰਠਿ ਗੋਂਡ॥ ਮਲਾਰੀ ਧੁਨੀ॥

*ਪਦ ਅਰਥ :-* ਸੋਰਠਿ= ਬੁੱਧੀ। ਗੋਂਡ=ਮਿਲ ਕੇ। ਮਲਾਰੀ (ਮਲ+ਅਰੀ)=ਪਾਪਾਂ ਰੂਪ ਮਲ=ਮੈਲ ਦਾ। ਅਰੀ=ਵੈਰੀ, ਵੈਰਾਗ। ਧੁਨੀ=ਉਚਾਰਨਾ।

*ਅਰਥ :-* ਸਬੁੱਧੀ ਵੈਰਾਗ ਨਾਲ ਮਿਲ ਕੇ ਉਸ ਵਾਹਿਗੁਰੂ ਦਾ ਜੱਸ ਉਚਾਰਨਾ ਕਰੇ।

ਯਥਾ:- *'ਗੁਰ ਕੀ ਬਾਣੀ ਸਹਜ ਬੈਰਾਗੁ॥'*

(ਵਡਹੰਸੁ ਮਹਲਾ ੩, ਅੰਗ ੫੬੦)

੫੨. ਪ੍ਰਸ਼ਨ :- ਵਿਚਾਰ ਨਾਲ ਕੌਣ ਗਾਉਂਦੇ ਹਨ ?

ਉੱਤਰ :- ਪੁਨਿ ਗਾਵਹਿ ਆਸਾ॥ ਗੁਨ ਗੁਨੀ॥

*ਪਦ ਅਰਥ :-* ਪੁਨਿ=ਵਾਰ ਵਾਰ। ਗੁਨੀ=ਗਿਆਨੀ। ਗੁਨ=ਵਿਚਾਰ ਕੇ।

*ਅਰਥ :-* ਵਾਰ ਵਾਰ ਆਸਾ ਰੂਪ ਜਗਤ ਨੂੰ ਵਿਚਾਰ ਕੇ ਗਿਆਨੀ ਗਿਆਨ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ। *ਯਥਾ :-*

*'ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ॥'*

(ਸਲੋਕ ਵਾਰਾਂ ਤੇ ਵਧੀਕ ਮਹਲਾ ੩, ਅੰਗ ੧੪੧੫)

੫੩. ਪ੍ਰਸ਼ਨ :- ਕੀ ਦੇਵਤੇ ਵੀ ਹਰੀ ਨੂੰ ਗਾਉਂਦੇ ਹਨ ?

ਉੱਤਰ :- ਉਚੇ ਸੁਰਿ; ਸੂਹਉ ਪੁਨਿ ਕੀਨੀ॥

*ਪਦ ਅਰਥ :-* ਸੁਰਿ=ਦੇਵਤੇ। ਸੂਹਉ=ਸੋਭਾ। ਪੁਨਿ=ਵਾਰ ਵਾਰ।

*ਅਰਥ :-* ਉੱਚੇ ਪ੍ਰਮੇਸ਼ਰ ਦੀ ਸੋਭਾ ਦੇਵਤੇ ਵੀ ਵਾਰ-ਵਾਰ ਕਰਦੇ ਹਨ।

ਯਥਾ:-*'ਬ੍ਰਹਮਾਦਿਕ ਸਿਵ ਛੰਦ ਮੁਨੀਸੁਰ*
*ਰਸਕਿ ਰਸਕਿ ਠਾਕੁਰ ਗੁਨ ਗਾਵਤ॥'*

(ਸਵਯੇ ਸ੍ਰੀ ਮੁਖਬਾਕ੍ ਮਹਲਾ ੫, ਅੰਗ ੧੩੮੮)

੫੪. ਪ੍ਰਸ਼ਨ :- ਸਿੱਖਾਂ ਨੇ ਪ੍ਰਮੇਸ਼ਰ ਨੂੰ ਕਿਵੇਂ ਜਾਣਿਆਂ ?

ਉੱਤਰ :- ਮੇਘਰਾਗ ਸਿਉ; ਪਾਂਚਉ ਚੀਨੀ॥ ੧॥

*ਪਦ ਅਰਥ :-*ਮੇਘ=ਬੱਦਲ। ਰਾਗ=ਪ੍ਰੇਮ। ਸਿਉ=ਨਾਲ। ਪਾਂਚਉ=ਮੁਖੀ ਪ੍ਰਮੇਸ਼ਰ।

*ਅਰਥ :-* ਪ੍ਰੇਮ ਦੇ ਬੱਦਲ ਸਤਿਗੁਰਾਂ ਨਾਲ ਮਿਲ ਕੇ ਮੁਖੀ ਅਕਾਲ ਪੁਰਖ ਨੂੰ ਜਾਣੀਦਾ ਹੈ।

ਯਥਾ:-*'ਮੋਲਿ ਅਮੋਲੁ ਨ ਪਾਇਆ ਜਾਈ*
*ਕਰਿ ਕਿਰਪਾ ਗੁਰੂ ਦਿਵਾਇਆ ਥਾ॥'*

(ਮਾਰੂ ਮਹਲਾ ੫, ਅੰਗ ੧੦੦੨)

੫੫. ਪ੍ਰਸ਼ਨ :- ਮਨ ਕਿਵੇਂ ਪਕੜਿਆ ?

ਉੱਤਰ :-ਬੈਰਾਧਰ ਗਜਧਰ; ਕੇਦਾਰਾ॥

*ਪਦ ਅਰਥ :-* ਬੈਰਾ+ਧਰ=ਬਾਣੀ ਨੂੰ ਧਾਰਨਾ। ਗਜਧਰ=ਮਨ ਹਾਥੀ ਨੂੰ ਪਕੜਣਾ। ਕੇ=ਕੀ। ਦਾਰਾ=ਡਰ।

*ਅਰਥ :-* ਗੁਰਬਾਣੀ ਨੂੰ ਧਾਰ ਕੇ ਜਦੋਂ ਮਨ ਰੂਪੀ ਹਾਥੀ ਨੂੰ ਪਕੜ ਲਿਆ, ਫਿਰ ਕਾਲ ਦਾ ਕੀ ਡਰ। *ਯਥਾ:-*

*'ਬਾਣੀ ਰੋਕਿਆ ਰਹੈ ਦੁਆਰ॥ ਤਉ ਮਨੁ ਮਤਵਾਰੋ ਪੀਵਨਹਾਰ॥'*

(ਗਉੜੀ ਕਬੀਰ ਜੀ, ਅੰਗ ੩੪੪)

੫੬. ਪ੍ਰਸ਼ਨ :- ਜੀਵ ਈਸ਼ ਤੇ ਗੁਰੂ, ਸਿੱਖ ਦੀ ਏਕਤਾ ਕਿਵੇਂ ਹੋਈ ?

ਉੱਤਰ :- ਜਬਲੀਧਰ ਨਟ; ਅਉ ਜਲ ਧਾਰਾ॥

*ਪਦ ਅਰਥ :-* (ਜਬ+ਲੀ+ਧਰ) ਜਬ=ਜਦੋਂ (ਬਿਰਤੀ) ਧਰ=ਪਕੜ ਕੇ, ਲੀ= ਲੈਅ ਕਰ ਲਈ। ਨਟ= ਈਸ਼ਰ। ਅਉ=ਫੇਰ। ਜਲ ਧਾਰਾ=ਬੱਦਲ (ਗੁਰੂ), ਵਾ :- ਜਲ ਦੀ ਧਾਰਾ ਸ੍ਵਾਂਤੀ ਬੂੰਦ ਨੂੰ ਧਾਰਨ ਵਾਲਾ ਬੰਬੀਹਾ (ਸਿੱਖ), ਵਾ :- ਜਲ ਦੀ ਧਾਰਾ, ਪਾਣੀ (ਉਪਦੇਸ਼)।

*ਅਰਥ :–* ਜਦ ਬਿਰਤੀ ਹੰਕਾਰ ਵੱਲੋਂ ਲੈਅ ਕਰਕੇ ਪਕੜ ਲਈ, ਤਦ ਪ੍ਰਮੇਸ਼ਰ ਸਤਿਗੁਰੂ ਜੀ, ਨਾਮ ਉਪਦੇਸ਼ ਅਤੇ ਸਿੱਖ, ਇਹ ਇਕ ਸਰੂਪ ਹੀ ਵੇਖੇ। *ਯਥਾ :–*

*'ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥*
*ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥'*

(ਮਾਲੀ ਗਉੜਾ ਸ੍ਰੀ ਨਾਮਦੇਵ ਜੀ, ਅੰਗ ੯੮੮)

੫੭. ਪ੍ਰਸ਼ਨ :– ਸ਼ਿਵ ਬਿਸ਼ਨ ਆਦਿਕ ਕਿਸ ਨੂੰ ਗਾਉਂਦੇ ਹਨ ?

ਉੱਤਰ :– ਪੁਨਿ ਗਾਵਹਿ ਸੰਕਰ ਅਉ ਸਿਆਮਾ॥

*ਪਦ ਅਰਥ :–* ਪੁਨਿ= ਵਾਰ ਵਾਰ। ਸੰਕਰ=ਸ਼ਿਵਜੀ, ਕਲਿਆਣ ਸਰੂਪ, ਕ੍ਰਿਸ਼ਨ, ਰਾਮ, *ਵਾ :–* ਸੁੰਦਰ।

*ਅਰਥ :–* ਵਾਰ-ਵਾਰ ਐਸੇ ਸਤਿ ਚੇਤਨ ਅਨੰਦ ਸਰੂਪ ਨੂੰ ਵਿਸ਼ਨੂੰ ਅਤੇ ਸ਼ਿਵਜੀ ਗਾਇਣ ਕਰਦੇ ਹਨ। ਕ੍ਰਿਸ਼ਨ ਜੀ ਤੇ ਰਾਮਚੰਦ੍ਰ ਜੀ ਵੀ ਸੁੰਦਰ ਕਲਿਆਣ ਸਰੂਪ ਨੂੰ ਗਾਉਂਦੇ ਹਨ। *ਯਥਾ :–*

*'ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥*
*ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥'*

(ਮਾਰੂ ਮਹਲਾ ੧, ਅੰਗ ੯੯੨)

੫੮. ਪ੍ਰਸ਼ਨ :– ਗੁਰਾਂ ਨੇ ਕਿਤਨੇ ਕੁ ਪਵਿੱਤਰ ਕੀਤੇ ਹਨ ?

ਉੱਤਰ :– ਮੇਘਰਾਗ ਪੁਤ੍ਰਨ ਕੇ ਨਾਮਾ॥ ੧॥

*ਪਦ ਅਰਥ :–* ਮੇਘ=ਬੱਦਲ (ਸਤਿਗੁਰੂ ਨਾਨਕ ਦੇਵ ਜੀ)।

*ਯਥਾ:– 'ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ॥*
*ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ॥*
*ਸਾਂਤਿ ਭਈ ਬੁਝੀ ਸਭ ਤ੍ਰਿਸਨਾ*
*ਅਨਦੁ ਭਇਆ ਸਭ ਠਾਈ ਜੀਉ॥ ੧॥'*

(ਮਾਝ ਮਹਲਾ ੫, ਅੰਗ ੧੦੬)

ਰਾਗ=ਪ੍ਰੇਮ। ਪੁਤ੍ਰਨ=ਪਵਿੱਤਰ।

*ਅਰਥ :–* ਸਤਿਗੁਰੂ ਨਾਨਕ ਦੇਵ ਜੀ ਨੇ ਬੱਦਲ ਦੀ ਨਿਆਈਂ ਅਵਤਾਰ ਧਾਰ ਕੇ ਸਤਿਨਾਮ ਵਾਹਿਗੁਰੂ ਦੇ ਪ੍ਰੇਮ ਵਿਚ ਕਿਤਨੇ ਹੀ ਜੀਵ ਪਵਿੱਤਰ ਕੀਤੇ ਹਨ। *ਯਥਾ :–*

੧. *'ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ॥'*

(ਰਾਮਕਲੀ ਕੀ ਵਾਰ ਮਹਲਾ ੫, ਅੰਗ ੯੬੩)

੨. *'ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥'*

(ਬਿਲਾਵਲੁ ਮਹਲਾ ੫, ਅੰਗ ੮੩੦)

੫੯. ਪ੍ਰਸ਼ਨ :- ਪ੍ਰਮੇਸ਼ਰ ਨੂੰ ਗਾਉਣ ਵਾਲਿਆਂ ਵਿਚੋਂ ਕਿਸੇ ਦਾ ਨਾਮ ਕਹੋ ?

ਉੱਤਰ :- ਖਸਟ ਰਾਗ ਉਨਿ ਗਾਏ; ਸੰਗਿ ਰਾਗਨੀ ਤੀਸ॥

*ਪਦ ਅਰਥ :-* ਖਸਟ=ਪੰਜ ਸੂਖ਼ਮ ਤੱਤ (੧. ਸ਼ਬਦ, ੨. ਸਪਰਸ਼, ੩. ਰੂਪ, ੪. ਰਸ, ੫. ਗੰਧ) ਤੇ ਛੇਵਾਂ ਚਿੱਤ। ਰਾਗਨੀ=ਪ੍ਰੀਤੀ। ਤੀਸ=੨੭ ਸਿਮ੍ਰਤੀਆਂ ਤੇ ਤਿੰਨ ਲੋਕ, ਇਹ ਤੀਹ। ਉਨਿ=ਉਸ ਵਾਹਿਗੁਰੂ ਨੂੰ।

*ਅਰਥ :-* ਪੰਜ ਸੂਖ਼ਮ ਤੱਤ ਤੇ ਛੇਵਾਂ ਚਿੱਤ ਉਸ ਵਾਹਿਗੁਰੂ ਤਾਈਂ ਪ੍ਰੀਤੀ ਸਹਿਤ ਗਾਉਂਦੇ ਹਨ ਅਤੇ ਸਤਾਈ ਸਿਮ੍ਰਤੀਆਂ*, ਤਿੰਨ ਲੋਕ, ਇਹ ਸਾਰੇ ਮਿਲ ਕੇ ਪ੍ਰੀਤੀ ਸਹਿਤ ਗਾਉਂਦੇ ਹਨ। *ਯਥਾ :-*

੧. *'ਖਟੁ ਭੀ ਏਕਾ ਬਾਤ ਵਖਾਨਿਹ॥'* (ਰਾਮਕਲੀ ਮਹਲਾ ੫, ਅੰਗ ੮੮੬)

੨. *'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥'*

(ਰਾਮਕਲੀ ਮਹਲਾ ੩ ਅਨੰਦੁ, ਅੰਗ ੯੧੭)

੩. *'ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥*
*ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥'*

(ਮਾਰੂ ਸੋਲਹੇ ਮਹਲਾ ੫, ਅੰਗ ੧੦੭੮)

੬੦. ਪ੍ਰਸ਼ਨ :- ਸਭ ਵਾਸ਼ਨਾ ਮਿਟ ਕੇ ਸ਼ਾਂਤੀ ਕਿਵੇਂ ਹੋਵੇ?

ਉੱਤਰ :- ਸਭੈ ਪੁਤ੍ਰ ਰਾਂਗੰਨ ਕੇ, ਅਠਾਰਹ ਦਸ ਬੀਸ॥ ੧॥ ੧॥

*ਪਦ ਅਰਥ :-* ਸਭੈ=ਸਾਰੇ ਭਗਤ। ਰਾਗੰਨ=ਪ੍ਰੇਮ। ਅਠਾਰਹ=ਅਠਾਰਾਂ ਗੋਤ, ਵਾ:-

---

**੨੭ ਸਿਮ੍ਰਤੀਆਂ ਦੇ ਨਾਮ :-*

*੧. ਮਨੂੰ ਸਿੰਮਰਤੀ, ੨. ਯਾਗਵਾਲਕਯ, ੩. ਲਘੁਅਤ੍ਰਿ, ੪. ਅਤ੍ਰੀ, ੫. ਵ੍ਰਿਧ ਅਤ੍ਰੀ, ੬. ਵਿਸ਼ਨੂੰ, ੭. ਲਘੁਹਾਰੀਤ, ੮. ਵ੍ਰਿਧਹਾਰੀਤ, ੯. ਔਸ਼ਨਸ, ੧੦. ਆਗਿਰਧ, ੧੧. ਯਮ, ੧੨. ਆਪ ਸਤੰਬ, ੧੩. ਸੰਵਰਤ, ੧੪. ਕਾਤਜਾਯਨ, ੧੫. ਬ੍ਰਿਹਸਪਤ, ੧੬. ਪਾਰਾਸੁਰ, ੧੭. ਵ੍ਰਿਹਤ ਪਰਾਸੁਰੀ, ੧੮. ਬਿਆਸ, ੧੯., ਲਘੁ, ਵਾਸੁਕ, ੨੦. ਸੰਖ, ੨੧. ਲਿਖਤ, ੨੨. ਦੱਖ, ੨੩. ਗੌਤਮ, ੨੪. ਵਿਵਧ ਗੌਤਮ, ੨੫. ਸੰਤਾਤਪ, ੨੬. ਵਸ਼ਿਸ਼ਟ, ੨੭. ਪੁਲਸਤ।*

*ਇਹ ਚਾਰ ਵੱਖਰੀਆਂ ਹਨ :- ੨੮. ਬੁਧ, ੨੯. ਕਸ਼ਪ, ੩੦. ਨਾਰਦ, ੩੧. ਔਸ਼ਨਸ ਸਿੰਮ੍ਰਤੀ।*

ਪੁਰਾਣ+। ਪੁਤ੍ਰ=ਪਵਿੱਤਰ। ਦਸ=ਦਸ ਅਵਤਾਰ, ++ਵਾ:- ਛੇ ਸ਼ਾਸਤ੍ਰ ਤੇ ਚਾਰ ਬੇਦ। ਬੀਸ=ਬੀਸ। ਬਿਸਵੇ=ਨਿਸਚੇ ਕਰਕੇ।

*ਅਰਥ :-* ਸਾਰੇ ਭਗਤ ਪ੍ਰੇਮ ਕਰਕੇ ਪਵਿੱਤਰ ਹੋ ਗਏ ਹਨ। ਅਠਾਰਾਂ ਗੋਤ, ਵਾ:- *ਪੁਰਾਨ, ਦਸ ਅਵਤਾਰ, ਵਾ:-ਚਾਰ ਵੇਦ, ਛੇ ਸ਼ਾਸਤ੍ਰ, ਇਹ ਦਸ; ਬੀਸ ਬਿਸਵੇ (ਸੰਸਾਰ)* ਤੋਂ ਪਾਰ ਹੋ ਗਏ, ਵਾਹਿਗੁਰੂ ਨਾਲ ਪ੍ਰੇਮ ਕਰਕੇ। ਵਾ:-ਖਸਟ=ਮਿਲ ਕੇ ਪ੍ਰੇਮ ਨਾਲ ਜਿਨ੍ਹਾਂ ਨੇ ਗਾਇਆ ਹੈ ਪ੍ਰੀਤੀ ਕਰਕੇ, ਉਨ੍ਹਾਂ ਨੂੰ ਮਾਇਆ ਦਾ ਪਤੀ ਨਾਲ ਹੀ ਪ੍ਰਾਪਤ ਹੋ ਗਿਆ ਹੈ। ਸਹਿਤ ਭੈ ਦੇ ਪ੍ਰੇਮ ਕਰਕੇ ਪਵਿੱਤਰ ਹੋ ਗਏ ਹਨ, ਅ=ਵਿਸ਼ੇਸ਼ ਕਰਕੇ ਠਾਰਹ=ਠੰਢੇ ਕਰ ਦਿੱਤੇ ਹਨ ਰਿਦੇ, ਦਸ=ਦੱਸ ਕੇ ਸੰਤਾਂ ਨੇ ਆਪਣੇ ਬੀਸ= ਨਿਸ਼ਚੇ ਸ੍ਰੀ ਵਾਹਿਗੁਰੂ ਜੀ ਕੇ ਗਿਆਨ ਤਾਈਂ।

ਸੰਤਾਂ ਨੇ ਬੀਸ=ਨਿਸ਼ਚੇ ਸ੍ਰੀ ਵਾਹਿਗੁਰੂ ਜੀ ਦੇ ਗਿਆਨ ਨੂੰ ਦਸ=ਦੱਸ ਕੇ ਰਿਦੇ ਅ=ਵਿਸ਼ੇਸ਼ ਕਰਕੇ ਠਾਰਹ=ਠੰਢੇ ਕਰ ਦਿੱਤੇ ਹਨ। ਯਥਾ :-

੧. *'ਬੀਸ ਬਿਸਵੇ ਗੁਰ ਕਾ ਮਨੁ ਮਾਨੈ॥'*

(ਗਉੜੀ ਸੁਖਮਨੀ ਮ: ੫, ਅੰਗ ੨੮੭)

੨. *'ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ॥*
*ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ॥'*

(ਸਿਰੀ ਰਾਗੁ ਮਹਲਾ ੧, ਅੰਗ ੨੩)

ਰਾਗਮਾਲਾ ਦੇ ਜੋ ਇਹ ਸੱਠ ਪ੍ਰਕਰਣ (੬੦ ਪ੍ਰਸ਼ਨ-ਉੱਤਰ) ਹਨ, ਇਨ੍ਹਾਂ ਵਿਚ ਗੁਰੂ ਸਾਹਿਬ ਜੀ ਦਾ ਇਹੀ ਸਿਧਾਂਤ ਹੈ :-

*'ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥'*

(ਮੁੰਦਾਵਣੀ ਮਹਲਾ ੫, ਅੰਗ ੧੪੨੯)

ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਕਰਕੇ ਨਾਮ ਮਿਲੇ ਤਾਂ ਜਿਉਂਦੇ ਹੋਈਦਾ ਹੈ ਤੇ ਤਨ ਮਨ ਨਾਮ ਰੰਗ ਵਿਚ ਹਰਿਆ ਹੋ ਆਉਂਦਾ ਹੈ। ਯਥਾ :-

---

*+18 ਪੁਰਾਣਾਂ ਦੇ ਨਾਮ :- 1. ਮੱਤਸ ਪੁਰਾਣ, 2. ਮਾਰਕੰਡੇ ਪੁਰਾਣ, 3. ਭਵਿੱਖਤ ਪੁਰਾਣ, 4. ਭਾਗਵਤ ਪੁਰਾਣ, 5. ਬ੍ਰਹਮ ਪੁਰਾਣ, 6. ਬ੍ਰਹਮਾਂਡ ਪੁਰਾਣ, 7. ਬ੍ਰਹਮ ਵਰਤ, 8. ਵਾਮਨ ਪੁਰਾਣ, 9. ਵਾਯੂ, 10. ਵਿਸ਼ਨੂੰ, 11. ਵਰਾਹ, 12. ਅਗਨਿ, 13. ਨਾਰਦ ਪੁਰਾਣ, 14. ਪਦਮ, 15. ਲਿੰਗ, 16. ਗਰੜ, 17. ਕੂਰਮ, 18. ਸਕੰਧ ਪੁਰਾਣ।*

*++10 ਅਵਤਾਰਾਂ ਦੇ ਨਾਮ :- 1. ਮੱਛ ਅਵਤਾਰ, 2. ਕੱਛ, 3. ਬੈਰਾਹ, 4. ਨਰਸਿੰਘ, 5. ਬਾਵਨ, 6. ਪਰਸਰਾਮ, 7. ਰਾਮਚੰਦ੍ਰ, 8. ਕ੍ਰਿਸ਼ਨ ਜੀ, 9. ਬੁਧ, 10. ਕਲਕੀ।*

*'ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ॥'*

(ਗੋਂਡ ਮਹਲਾ ੪, ਅੰਗ ੮੬੨)

ਇਹ ਤਾਂ ਹੋਈ ਰਾਗਮਾਲਾ ਦੇ ਅਧਿਆਤਮੀ ਅਰਥਾਂ ਦੀ ਗੱਲ। ਪਰ ਇਸ ਤੋਂ ਇਲਾਵਾ ਅਸੀਂ ਹੋਰ ਵੀ ਕੁਝ ਉਦਾਹਰਣਾਂ ਲੈ ਸਕਦੇ ਹਾਂ, ਜਿਨ੍ਹਾਂ ਦੇ ਅਰਥਾਂ ਬਾਰੇ ਤਾਂ ਕਿਸੇ ਵੀ ਵਿਦਵਾਨ ਸੱਜਣ ਨੇ ਕੋਈ ਗੱਲ ਨਹੀਂ ਕੀਤੀ। ਜਿਨ੍ਹਾਂ ਸ਼ਬਦਾਂ ਨੂੰ ਜੋ ਗੁਰੂ ਕੀ ਬਾਣੀ ਵਿਚ ਅੰਕਿਤ ਹਨ, ਸਤਿਕਾਰ ਸਹਿਤ ਗੁਰੂ ਰੂਪ ਗੁਰਬਾਣੀ ਜਾਣ ਕੇ ਪੜ੍ਹਿਆ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ :-

੧. *'ਏਕੁ ਸੁਆਨੁ ਕੈ ਘਰਿ ਗਾਵਣਾ॥'*

(ਸਿਰੀਰਾਗੁ ਕਬੀਰ ਜੀ, ਅੰਗ ੯੧)

੨. *'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥'*

(ਵਾਰ ਮਾਝ ਕੀ, ਅੰਗ ੧੩੭)

੩. *'ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ'*

(ਗਉੜੀ ਕੀ ਦੂਜੀ ਵਾਰ, ਅੰਗ ੩੧੮)

੪. *'ਟੁੰਡੇ ਅਸ ਰਾਜੈ ਕੀ ਧੁਨੀ॥'*

(ਆਸਾ ਦੀ ਵਾਰ, ਅੰਗ ੪੬੨)

੫. *'ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ'*

(ਗੂਜਰੀ ਕੀ ਵਾਰ, ਅੰਗ ੫੦੮)

੬. *'ਲਲਾਂ ਬਹਲੀਮਾ ਕੀ ਧੁਨਿ ਗਾਵਣੀ'*

(ਵਡਹੰਸ ਕੀ ਵਾਰ, ਅੰਗ ੫੮੫)

੭. *'ਯਾਨੜੀਏ ਕੈ ਘਰਿ ਗਾਵਣਾ'*

(ਬਿਲਾਵਲੁ ਮਹਲਾ ੫, ਅੰਗ ੮੦੨)

੮. *'ਜੋਧੈ ਵੀਰੈ ਪੂਰਬਾਣੀ ਕੀ ਧੁਨੀ॥'*

(ਰਾਮਕਲੀ ਕੀ ਵਾਰ, ਅੰਗ ੯੪੭)

੯. *'ਰਾਇ ਮਹਮੇ ਹਸਨੇ ਕੀ ਧੁਨਿ'*

(ਸਾਰੰਗ ਕੀ ਵਾਰ, ਅੰਗ ੧੨੩੭)

੧੦. *'ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ॥'*

(ਵਾਰ ਮਲਾਰ ਕੀ, ਅੰਗ ੧੨੭੮)

### ੧੧. *'ਮੂਸੇ ਕੀ ਵਾਰ ਕੀ ਧੁਨੀ'*

(ਕਾਨੜੇ ਕੀ ਵਾਰ ਮਹਲਾ ੪, ਅੰਗ ੧੩੧੨)

ਅਤੇ ਰਹਾਉ ਦਾ ਵਾਰ-ਵਾਰ ਜ਼ਿਕਰ ਆਉਣਾ। ਕੱਲ੍ਹ ਨੂੰ ਇਹ ਕਿਹਾ ਜਾਵੇਗਾ ਕਿ ਇਹਦਾ ਕੀ ਲਾਭ ਹੈ ? ਕਈ ਸ਼ਬਦਾਂ ਵਿਚ ਚਾਰ 'ਰਹਾਉ' ਵੀ ਆਏ ਹਨ ਤੇ ਤੁਖਾਰੀ ਰਾਗ ਵਿਚ ਇਕ ਵਾਰ ਵੀ ਰਹਾਉ ਨਹੀਂ ਆਇਆ। ਇਹ ਗੁਰੂ ਕੀ ਮੌਜ ਹੈ। ਜੁਮਲਾ, ਛਕੇ ੨, ਛਕਾ ੧, ਕੱਲ੍ਹ ਨੂੰ ਇਹ ਵੀ ਕਹਿਣਗੇ ਕਿ ਇਹਨਾਂ ਦਾ ਕੋਈ ਅਧਿਆਤਮੀ ਅਰਥ ਨਹੀਂ, ਅਸੀਂ ਸਤਿਗੁਰੂ ਦੇ ਅਧੀਨ ਹਾਂ, ਸਤਿਗੁਰੂ ਸਾਹਿਬ 'ਤੇ ਹੁਕਮਰਾਨੀ ਕਰਨੀ ਸਾਡੀ ਬਣਦੀ ਨਹੀਂ।

ਇਸ ਤੋਂ ਇਲਾਵਾ ਸਾਡੇ ਕੁਝ ਭੁੱਲੜ ਵੀਰ ਇਹ ਬਹਾਨਾ ਘੜਦੇ ਹਨ ਕਿ ਕਈ ਬਿਰਧ ਸਰੂਪਾਂ ਵਿਚ ਰਾਗਮਾਲਾ ਦਾ ਜ਼ਿਕਰ ਨਹੀਂ। ਸੋ ਸਾਨੂੰ ਇਸ ਪੱਖ ਦੀ ਪੁਸ਼ਟੀ ਲਈ ਕੁਝ ਪ੍ਰਾਚੀਨ ਸਰੂਪਾਂ ਦਾ ਵੀ ਹਵਲਾ ਦੇਣਾ ਪਿਆ, ਜਿਥੇ ਕਿ ਰਾਗਮਾਲਾ ਬਾਕੀ ਬਾਣੀ ਦੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਸ਼ੋਭਿਤ ਹੈ। ਗੁਰਮੁਖ ਪਿਆਰੇ ਸ੍ਰੀ ਜੀ.ਬੀ. ਸਿੰਘ, ਜਿਨ੍ਹਾਂ ਨੇ ਆਪਣੀ ਸਾਰੀ ਉਮਰ ਇਸ ਨੇਕ ਕੰਮ ਵਿਚ ਲਾ ਦਿੱਤੀ ਅਤੇ ਉਹਨਾਂ ਨੇ ਬਹੁਤ ਮਿਹਨਤ ਕਰਕੇ ਸਾਨੂੰ ਬਹੁਤ ਸਾਰੇ ਬਿਰਧ ਸਰੂਪਾਂ ਦੇ ਹਵਾਲੇ ਦਿੱਤੇ ਹਨ, ਜਿਨ੍ਹਾਂ ਵਿਚੋਂ ਅਸੀਂ ਕੁਝ ਕੁ ਸਰੂਪਾਂ ਬਾਰੇ ਜ਼ਿਕਰ ਕਰਾਂਗੇ। ਇਹ ਵਿਚਾਰ ਦੇਣ ਤੋਂ ਪਹਿਲਾਂ ਮੈਂ ਅੱਜ ਹੀ ਮਿਤੀ ੨੧-੯-੯੨ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਸਤਿਕਾਰਯੋਗ ਗਿਆਨੀ ਚੇਤ ਸਿੰਘ ਜੀ ਨੂੰ ਇਸ ਸੰਬੰਧ ਵਿਚ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਆਪਣੀ ਰਾਇ ਇਸ ਰਾਗਮਾਲਾ ਦੀ ਪਵਿੱਤਰ ਬਾਣੀ ਬਾਰੇ ਦਿਓ। ਉਨ੍ਹਾਂ ਦੱਸਿਆ ਕਿ ਮੈਂ ਖ਼ੁਦ ਦੋ ਵਾਰ ਸ੍ਰੀ ਕਰਤਾਰਪੁਰ ਸਾਹਿਬ ਇਸ ਪਵਿੱਤਰ ਕਾਰਜ ਲਈ ਗਿਆ ਅਤੇ ਬੜੀ ਧੀਰਜ, ਪ੍ਰੇਮ, ਸਤਿਕਾਰ ਤੇ ਸ਼ਰਧਾ ਨਾਲ ਸਤਿਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ। ਖਾਸ ਕਰਕੇ ਜੋ ਰਾਗਮਾਲਾ ਦੀ ਲਿਖਾਈ ਅਤੇ ਸਿਆਹੀ ਬਾਰੇ ਪ੍ਰਾਪੇਗੰਡਾ ਕੀਤਾ ਜਾਂਦਾ ਹੈ, ਉਸਦਾ ਚੰਗੀ ਤਰ੍ਹਾਂ ਨਿਰੀਖਣ ਕੀਤਾ। ਮੇਰੀ ਦ੍ਰਿੜ੍ਹ ਨਿਸਚੇ ਨਾਲ ਰਾਇ ਹੈ, ਜੋ ਮੈਂ ਸ਼੍ਰੋਮਣੀ ਕਮੇਟੀ ਨੂੰ ਵੀ ਦਿੱਤੀ ਹੈ ਕਿ ਰਾਗਮਾਲਾ ਬਿਲਕੁਲ ਭਾਈ ਗੁਰਦਾਸ ਜੀ ਦੀ ਲਿਖਤ ਹੈ; ਲਿਖਾਈ ਅਤੇ ਸਿਆਹੀ ਵਿਚ ਭੋਰਾ ਜਿੰਨਾ ਵੀ ਫਰਕ ਨਹੀਂ। ਇਹ ਕੇਵਲ ਨਿਸ਼ਰਧਕਾਂ ਦਾ ਗਲਤ ਪ੍ਰਾਪੇਗੰਡਾ ਹੈ।

ਸੋ ਕੁਝ ਕੁ ਬਿਰਧ ਸਰੂਪਾਂ ਦਾ ਹਵਾਲਾ ਇਸ ਪ੍ਰਕਾਰ ਹੈ। ਸਭ ਤੋਂ ਪਹਿਲਾਂ ਸ੍ਰ.ਜੀ.ਬੀ. ਸਿੰਘ ਨੇ ਜਿਨ੍ਹਾਂ ਸਰੂਪਾਂ ਦੇ ਦਰਸ਼ਨ ਕੀਤੇ ਹਨ ਅਤੇ ਹਵਾਲਾ ਦਿੱਤਾ ਹੈ, ਅਸੀਂ ਉਨ੍ਹਾਂ ਦੀ ਲੇਖਣੀ ਵਿਚੋਂ ਹੀ ਇਨ੍ਹਾਂ ਬਾਰੇ ਜ਼ਿਕਰ ਕਰਨ ਦਾ ਉਪਰਾਲਾ ਕਰਾਂਗੇ। ਉਹ ਲਿਖਦੇ ਹਨ :

## ੧. ਭਾਈ ਗੁਰਦਾਸ ਵਾਲੀ

## 'ਆਦਿ ਬੀੜ'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਭਾਦਰੋਂ ਸੁਦੀ ਏਕਮ ਨੂੰ ਮੁਕੰਮਲ ਹੋ ਗਿਆ ਅਤੇ ਅੱਸੂ ਦੇ ਅਖੀਰ ਜਿਲਦ ਬੰਨ੍ਹ ਕੇ ਆ ਗਈ। ਤਦ 'ਮੰਜੀ ਸਾਹਿਬ' ਵਾਲੇ ਥਾਂ ਅਸਥਾਪਨ ਕੀਤੇ ਗਏ ਅਤੇ ਭਾਈ ਬੁੱਢਾ ਜੀ ਗ੍ਰੰਥੀ ਮੁਕੱਰਰ ਹੋਏ। ਜਿੰਨਾ ਚਿਰ ਗੁਰੂ ਸਾਹਿਬ ਅੰਮ੍ਰਿਤਸਰ ਰਹੇ, ਗ੍ਰੰਥ ਭੀ ਇਥੇ ਹੀ ਰਹੇ। ਪਰ ਕੁਝ ਚਿਰ ਪਿਛੋਂ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਕਰਤਾਰਪੁਰ (ਜਲੰਧਰ) ਜਾ ਰਹੇ ਅਤੇ ਉਥੋਂ ਦੀ ਧਰਮਸਾਲਾ ਬਾਉਲੀ ਆਦਿ ਤਿਆਰ ਕਰਾਏ, ਤਦ ਗ੍ਰੰਥ ਸਾਹਿਬ ਵੀ ਉਨ੍ਹਾਂ ਦੇ ਨਾਲ ਕਰਤਾਰਪੁਰ ਪਹੁੰਚ ਗਏ। ਇਹ ਗ੍ਰੰਥ ਸਾਹਿਬ ਹੁਣ ਗੁਰੂ ਗੱਦੀ ਦਾ ਖਾਸ ਚਿੰਨ੍ਹ ਸੀ, ਜੋ ਗੁਰੂ ਸਾਹਿਬ ਨਾਲੋਂ ਅਲਹਿਦਾ ਨਹੀਂ ਸੀ ਹੋ ਸਕਦਾ।

ਇਥੇ ਕਰਤਾਰਪੁਰ ਹੀ ਡੇਰੇ ਆ ਕੇ ਅਕਬਰ ਪਾਤਸ਼ਾਹ ਨੇ ਗ੍ਰੰਥ ਸਾਹਿਬ ਪੜ੍ਹਵਾ ਕੇ ਸੁਣਿਆ ਅਤੇ ਖੁਸ਼ ਹੋ ਕੇ ਕਰਤਾਰਪੁਰ ਦੀ ਧਰਮਸਾਲਾ ਲਈ ਚੋਖੀ ਜ਼ਮੀਨ ਦਿੱਤੀ।

ਕਰਤਾਰਪੁਰ ਦੇ ਗੁਰਦੁਆਰੇ ਵਿਚ ਜੋ ਹੱਥ ਲਿਖਤ ਪੁਰਾਣੀ ਬੀੜ ਜਿਸਨੂੰ ਉਥੋਂ ਦੇ ਸੋਢੀ, ਗੁਰੂ ਨਰਿੰਜਣ ਰਾਏ ਦੇ ਵੇਲੇ ਤੋਂ ਭਾਈ ਗੁਰਦਾਸ ਦੇ ਹੱਥੀਂ ਲਿਖੀ ਆਦਿ ਬੀੜ ਦੱਸਦੇ ਆਏ ਹਨ; ਹੁਣ ਮੌਜੂਦ ਹੈ, ਉਸ ਵਿਚ ਬਕਾਇਦਾ ਰਾਗਮਾਲਾ ਹੈ।

## ੨. ਬੂੜੇ ਸੰਧੂ ਵਾਲੀ ਬੀੜ, ਸੰਮਤ ੧੬੬੨

ਰਾਵਲਪਿੰਡੀ ਮਹੱਲਾ ਸੈਦਪੁਰੀ ਦਰਵਾਜ਼ੇ ਵਿਚ ਇਕ ਡੇਰਾ ਭੱਲੇ ਬਾਵਿਆਂ ਦਾ ਹੈ। ਇਸ ਵੇਲੇ (ਸੰਨ ੧੯੧੬) ਬਾਬਾ ਬਿਸ਼ਨ ਸਿੰਘ ਜੀ ਆਗੂ ਹਨ। ਉਨ੍ਹਾਂ ਦੀ ਜ਼ਬਾਨੀ ਹੈ ਕਿ ਇਹ ਡੇਰਾ ਡੇਢ ਸੌ ਵਰ੍ਹੇ ਪੁਰਾਣਾ ਹੈ। ਭੱਲੇ ਬਾਗਵਾਨ, ਜੋ ਇਸ ਡੇਰੇ ਦੇ ਕਾਇਮ ਕਰਨ ਵਾਲੇ ਸਨ, ਉਹ ਪਿੱਛੋਂ ਬਟਾਲੇ ਤੋਂ ਆਏ ਸਨ ਅਤੇ ਇਸ ਡੇਰੇ ਦੇ ਪੁਰਾਤਨ ਗ੍ਰੰਥ ਸਾਹਿਬ ਨਾਲ ਹੀ ਪਿੱਛੋਂ ਲਿਆਏ ਸਨ। ਜਦ ਮਹਾਰਾਜਾ ਰਣਜੀਤ ਸਿੰਘ ਸੰਨ ੧੮੧੩ ਵਿਚ ਦੋਸਤ ਮੁਹੰਮਦ ਨਾਲ ਜੰਗ ਕਰਨ ਆਏ ਸਨ ਤਾਂ ਰਾਵਲਪਿੰਡੀਓਂ ਲੰਘਦੇ ਜਦ ਉਨ੍ਹਾਂ ਸੁਣਿਆ ਕਿ ਇਥੇ ਇਕ ਬੜੇ ਬਿਰਧ ਗ੍ਰੰਥ ਸਾਹਿਬ ਹਨ, ਤਦ ਉਹ ਦਰਸ਼ਨ ਕਰਨ ਲਈ ਡੇਰੇ ਆਏ ਅਤੇ ਵਾਕ ਲਿਆ। ਵਾਕ ਇਹ ਨਿਕਲਿਆ :-

*ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ॥*
*ਹਰਿ ਹਰਿ ਨਾਮੁ ਨਾਨਕ ਧਨੁ ਪਾਇਆ*
*ਅਪੁਨੈ ਘਰਿ ਲੈ ਆਇਆ ਖਾਟੇ॥ ੫॥ ੧॥*

(ਧਨਾਸਰੀ ਮਹਲਾ ੫, ਅੰਗ ੬੭੩)

ਇਹ ਵਾਕ ਸੁਣ ਕੇ ਮਹਾਰਾਜਾ ਬੜਾ ਖੁਸ਼ ਹੋਇਆ। ਉਸ ਦੀ ਜਿੱਤ ਹੋਈ ਅਤੇ ਵਾਪਸੀ

ਸਮੇਂ ਮਹਾਰਾਜੇ ਨੇ ਫਿਰ ਡੇਰੇ ਦੇ ਦਰਸ਼ਨ ਕੀਤੇ। ਦੀਪਮਾਲਾ ਕਰਾਈ, ੩੫੦੦੦ ਰੁ: ਸਾਲ ਦੀ ਜਗੀਰ ਡੇਰੇ ਦੇ ਨਾਮ ਕਰਵਾਈ। ਇਥੇ ਲਿਖਿਆ ਹੈ :

'ਸ੍ਰੀ ਗੁਰੂ ਜੀ ਕੇ ਹਜੂਰ ਗ੍ਰੰਥ ਸਾਹਿਬ ਸੰਪੂਰਣ ਹੋਇਆ। ਲਿਖਿਆ ਭਾਈ ਬੂੜੇ ਸੰਧੂ ਪੰਜਵੀਂ ਪਾਤਸ਼ਾਹੀ ਦੇ ਹਜੂਰ। ਲਿਖਵਾਇਆ ਭਾਈ ਮਿਲਖੀ ਪੇਸ਼ੌਰ ਦੇ ਵਾਸੀ। ਜੋ ਕੋਈ ਇਸ ਗ੍ਰੰਥ ਸਾਹਿਬ ਜੀ ਕਾ ਦਰਸ਼ਨ ਕਰੇਗਾ, ਉਸਨੂੰ ਗੁਰੂ ਨਾਨਕ ਸਾਹਿਬ ਜੀ ਕੀ ਦੇਹ ਦਾ ਦਰਸ਼ਨ ਹੋਵੇਗਾ।

ਭੁਲ ਚੁਕ ਬਖਸ਼ਨੀ।
ਸ੍ਰੀ ਵਾਹਿਗੁਰੂ ਜੀ ਸਤਿ ਜੀ।
ਸੰਮਤ ੧੬੬੨ ਵਿਚ ਸੰਪੂਰਣ ਹੋਇਆ।'

ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੬੩ ਜੇਠ ਸੁਦੀ ੪ ਨੂੰ ਸ਼ਹੀਦ ਹੋਏ, ਭਾਵੇਂ ਲਿਖਾਰੀ ਨੇ ਗ੍ਰੰਥ ਸਾਹਿਬ ਦੇ ਸੰਪੂਰਨ ਕਰਨ ਦੀ ਕੋਈ ਤਾਰੀਖ਼ ਮਹੀਨਾ ਨਹੀਂ ਦਿੱਤਾ, ਪਰ ਇਹ ਅਸੀਂ ਕਹਿ ਸਕਦੇ ਹਾਂ ਕਿ ਇਹ ਗ੍ਰੰਥ ਸਾਹਿਬ ਦੀ ਬੀੜ ਗੁਰੂ ਸਾਹਿਬ ਦੀ ਸ਼ਹਾਦਤ ਤੋਂ ਵਰ੍ਹਾ ਕੁ ਪਹਿਲੋਂ ਉਹਨਾਂ ਦੇ ਹਜ਼ੂਰ 'ਆਦਿ ਬੀੜ' ਤੋਂ ਨਕਲ ਕੀਤੀ ਗਈ। ਗੁਰੂ ਸਾਹਿਬ ਦਾ 'ਨਿਸ਼ਾਨ' ਜਾਂ **Sign-Manual** ਵੀ ਵਿਚ ਹੈ, ਜੋ ਸਾਹਮਣੇ ਦਿੱਤਾ ਜਾਂਦਾ ਹੈ, ਜਿਸਦੇ ਬਨਾਉਟੀ ਜਾਂ ਜਾਅਲੀ ਹੋਣ ਦੀ ਬਾਬਤ ਸ਼ੱਕ ਕਰਨ ਲਈ ਕੋਈ ਠੀਕ ਕਾਰਨ ਸਾਨੂੰ ਨਹੀਂ ਔੜਦਾ।

## ੩. ਬੀੜ ਭਾਈ ਬੰਨੋ ਜੀ, ਮਾਂਗਟ

ਭਾਈ ਬੰਨੋ ਜੀ ਆਪਣੇ ਇਲਾਕੇ ਦੀਆਂ ਸੰਗਤਾਂ ਦੇ ਮੁਖੀ ਅਤੇ ਓਧਰ ਦੇ ਮਸੰਦ ਸਨ, ਮਾਣ ਸਤਿਕਾਰਯੋਗ ਅਤੇ ਕਰਨੀ ਵਾਲੇ ਸੱਜਣ ਪੁਰਖ ਸਨ। ਹਸਬ ਮਾਮੂਲ ਸੰਗਤਾਂ ਨੂੰ ਨਾਲ ਲੈ ਕੇ ਦੀਵਾਲੀ ਵਿਸਾਖੀ ਗੁਰੂ ਦੇ ਦਰਸ਼ਨ ਕਰਨ ਆਇਆ ਕਰਦੇ ਸਨ। ਹੁਣ ਭਾਦਰੋਂ ਵਿਚ ਆਏ ਸਨ, ਰਿਵਾਜ ਅਨੁਸਾਰ ਇਸ ਕਰਕੇ ਕੋਈ ਬੜੀ ਸੰਗਤ ਨਾਲ ਨਹੀਂ ਸੀ ਹੋ ਸਕਦੀ, ਕਿਉਂ ਜੁ ਕੋਈ ਤਿਉਹਾਰ ਨਹੀਂ ਸੀ। ਜਦ ਗੁਰੂ ਸਾਹਿਬ ਨੇ ਲਾਹੌਰ ਜਾ ਕੇ ਗ੍ਰੰਥ ਸਾਹਿਬ ਦੀ ਜਿਲਦ ਬੰਨ੍ਹਵਾ ਲਿਆਉਣ ਵਾਸਤੇ ਕਿਹਾ, ਤਦ ਭਾਈ ਸਾਹਿਬ ਨੇ ਕੁਝ ਮਨ ਵਿਚ ਸੋਚ ਕੇ ਗ੍ਰੰਥ ਸਾਹਿਬ ਨੂੰ ਆਪਣੇ ਘਰ ਮਾਂਗਟ ਪਹਿਲੇ ਲਿਜਾ ਕੇ ਸੰਗਤਾਂ ਨੂੰ ਦਰਸ਼ਨ ਕਰਾ ਲਿਆਉਣ ਦੀ ਆਗਿਆ ਮੰਗੀ। ਗੁਰੂ ਸਾਹਿਬ ਭਾਈ ਜੀ ਦੀ ਬੇਨਤੀ ਨੂੰ ਅਸ੍ਵੀਕਾਰ ਨਹੀਂ ਸਨ ਕਰ ਸਕਦੇ, ਇਜਾਜ਼ਤ ਦੇ ਦਿੱਤੀ। ਤਾਂ ਰਸਤੇ ਵਿਚ ਭਾਈ ਸਾਹਿਬ ਜੀ ਨੇ ਵੱਖ-ਵੱਖ ਬਾਰ੍ਹਾਂ ਲਿਖਾਰੀ ਲਾ ਕੇ ਇਸ ਸਰੂਪ ਨੂੰ ਲਿਖਵਾਇਆ। ਉਸ ਬੀੜ ਵਿਚ ਗ੍ਰੰਥ ਸਾਹਿਬ ਲਿਖੇ ਜਾਣ ਦੀ ਤਾਰੀਖ਼ ਅੱਸੂ ਵਦੀ ੧ ਹੈ।

ਇਹ ਗੱਲ ਆਮ ਪ੍ਰਸਿੱਧ ਹੈ ਕਿ ਇਸ ਬੀੜ ਵਿਚ ਇਕ ਵਾਧੂ ਸ਼ਬਦ ਸੂਰਦਾਸ ਦਾ ਅਤੇ

ਇਕ ਮੀਰਾਂ ਬਾਈ ਦਾ ਪਾਇਆ ਗਿਆ, ਜੋ ਆਦਿ ਬੀੜ ਵਿਚ ਨਹੀਂ ਸਨ। ਪਰ ਰਾਗਮਾਲਾ ਇਸ ਸਰੂਪ ਵਿਚ ਵੀ ਦਰਜ ਹੈ ਅਤੇ ਇਹ ਵੀ ਸਬੂਤ ਮਿਲਦਾ ਹੈ ਕਿ ਸਤਿਗੁਰੂ ਜੀ ਨੇ ਉਸ ਸਰੂਪ ਉਪਰ ਮੂਲ ਮੰਤ੍ਰ ਲਿਖ ਕੇ ਇਸ ਨੂੰ ਪ੍ਰਵਾਨਗੀ ਦੇ ਦਿੱਤੀ। ਇਥੇ ਹੀ ਬੱਸ ਨਹੀਂ, ਰਾਗ ਮਾਰੂ ਦੇ ਅੰਤ ਵਿਚ ਮੀਰਾਂ ਬਾਈ ਦੇ ਸ਼ਬਦ ਤੋਂ ਪਿੱਛੋਂ ਕੋਰੀ ਥਾਂ 'ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪ੍ਰਵਾਨਗੀ ਦੀ ਮੋਹਰ ਲੱਗੀ ਹੈ ਅਤੇ ਨਿਸ਼ਾਨ ਉਨ੍ਹਾਂ ਦੇ ਹੱਥ ਦਾ ਹੈ, ਜੋ ਇਸ ਤਰ੍ਹਾਂ ਦਾ ਹੈ :-

'ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਠ, ਗੁਰੂ ਨਾਨਕ ਚਰਨ — ਗੋਰੂ ਜੀ
ਸਰਨ ਸਾਹਿਬ ਹਰਿ — ੴ ਸਤਿਨਾਮੁ
ਗੋਬਿੰਦ ਜੀ — ਵਾਹਿਗੁਰੂ ਜੀ ਸ੍ਰੀ'

ਇਹ ਨਿਸ਼ਾਨ ਅਤੇ ਮੋਹਰ ਦੇ ਦੋਵੇਂ ਪਾਸੇ ਦੀ ਛਾਪ ਸੰਨ ੧੬੨੧ ਤੋਂ ਪਿੱਛੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਭਾਈ ਬੰਨੋ ਨੇ ਆਪ (ਜੇ ਉਸ ਵੇਲੇ ਤਕ ਜ਼ਿੰਦਾ ਸਨ) ਨਹੀਂ ਤਾਂ ਬਨੋਆਨੀਆਂ ਨੇ ਅਰਜ਼ ਕਰਕੇ ਲਏ ਹੋਣਗੇ। ਏਸ ਗੱਲ ਦੀ ਲੋੜ ਉਹਨਾਂ ਨੂੰ ਮਹਿਸੂਸ ਹੋਈ ਹੋਵੇਗੀ। ਇਹ ਇਕ ਹੋਰ ਸਬੂਤ ਇਸ ਗੱਲ ਦਾ ਹੈ ਕਿ ਬੀੜ 'ਅਸਲੀ' ਹੈ ਅਤੇ ਬੀੜ ਦੇ ਆਦਿ ਵਿਚ ਜੋ ਪੰਜਵੇਂ ਗੁਰੂ ਸਾਹਿਬ ਦਾ ਨਿਸ਼ਾਨ ਹੈ, ਉਹ ਵੀ ਸੱਚਾ ਹੈ, ਭਾਵੇਂ ਉਹ ਇਸ ਦਾ ਉਤਾਰਾ ਕਰਨ ਵੇਲੇ ਪਹਿਲੋਂ ਨਹੀਂ ਸੀ ਲਿਆ ਗਿਆ, ਜਿਸ ਤਰ੍ਹਾਂ ਕਿ ਪਿਛੋਂ ਰਿਵਾਜ ਪੈ ਗਿਆ।

## ੪. ਬੋਹਤ (ਤਹਿਸੀਲ ਫਾਲੀਆ) ਵਾਲੀ ਬੀੜ

ਭਾਈ ਬੰਨੋ ਵਾਲੀ ਬੀੜ ਤੋਂ ਪਹਿਲਾ ਉਤਾਰਾ ਵਰ੍ਹੇ ਦੇ ਅੰਦਰ ਹੀ ਹੋ ਗਿਆ ਅਤੇ ਉਹ ਬੀੜ ਮਾਂਗਟ ਤੋਂ ਪੰਜ ਕੁ ਮੀਲ 'ਤੇ ਇਕ ਪਿੰਡ ਵਿਚ ਮੌਜੂਦ ਹੈ। ਜਿਸ ਉਤੇ ਰਾਗਮਾਲਾ ਤੇ 'ਚਲਿਤ੍ਰ ਜੋਤੀ ਜੋਤ ਸਮਾਵਣ ਕਾ' ਲਿਖੇ ਸਨ। ਉਸ ਉਪਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੱਥਾਂ ਦਾ ਨਿਸ਼ਾਨ ਹੈ।

## ੫. ਬੀੜ ਪਿੰਡੀ ਲਾਲਾ (ਗੁਜਰਾਤ)

ਜੀ.ਬੀ. ਸਿੰਘ ਲਿਖਦੇ ਹਨ ਕਿ ਪਿੰਡੀ ਲਾਲਾ ਦੇ ਗੁਰਦੁਆਰੇ ਵਿਚ ਮੈਂ ਦੋ ਲਿਖਤ ਦੇ ਗ੍ਰੰਥ ਸਾਹਿਬ ਦੇਖੇ, ਇਕ ਸੰਮਤ ੧੭੩੨ ਦਾ ਸੀ ਅਤੇ ਦੂਜਾ ਚੇਤ੍ਰ ੧੬੬੧੮ ਦਾ। ਇਨ੍ਹਾਂ

ਵਿਚੋਂ ਪਹਿਲਾ ਗ੍ਰੰਥ ਸਾਹਿਬ ਇਸ ਵਾਸਤੇ ਜ਼ਰੂਰੀ ਹੈ ਕਿ ਇਹ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਤੋਂ ਕੁਲ ਇਕ ਮਹੀਨਾ ਪਿਛੋਂ ਤਿਆਰ ਹੋਇਆ ਹੈ। ਇਸ ਵਿਚ ਨੌਵੇਂ ਗੁਰੂ ਸਾਹਿਬ ਦੀ ਬਾਣੀ ਦਿੱਤੀ ਹੈ। ਰਾਗਮਾਲਾ ਇਸ ਸਰੂਪ ਵਿਚ ਵੀ ਮੌਜੂਦ ਹੈ।

## ੬. ਬੀੜ ਵਾਸੂ (ਤਹਿਸੀਲ ਫਾਲੀਆ)

ਇਹ ਬੀੜ ਸਾਰੀ ਇਕੋ ਹੱਥ ਦੀ ਲਿਖੀ ਹੈ, ਜਿਸਦੇ ਲਿਖੇ ਜਾਣ ਦਾ ਸੰਮਤ ੧੮੮੬ ਈਸਵੀ, ੧੮੨੯ ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਹੈ।

## ੭. ਅਖਨੂਰ (ਜੰਮੂ) ਦੀਆਂ ਬੀੜਾਂ

ਅਖਨੂਰ ਵਿਚ ਆਦਿ ਗ੍ਰੰਥ ਦੀਆਂ ਤਿੰਨ ਲਿਖਤੀ ਬੀੜਾਂ ਹਨ। ਦੋ ਪੰਚਾਇਤੀ ਧਰਮਸਾਲਾ ਵਿਚ, ਇਕ ਧਰਮਸਾਲਾ ਨਾਨਕ ਚੰਦ ਰਾਣੇਸ਼ ਦਾਸ ਠਕੁਰਾਲ ਵਿਚ।

੧. ਸਭ ਤੋਂ ਪੁਰਾਣਾ ਸਰੂਪ ਸੰਮਤ ੧੭੮੦, ਸੰਨ ੧੭੨੩

੨. ਸਾਰੇ ਦਾ ਸਾਰਾ ਗ੍ਰੰਥ ਇਕ ਲਿਖਾਰੀ ਦਾ ਲਿਖਿਆ ਹੈ, ੧੩/੮ ਇੰਚ ਦੇ ੬੮੪ ਪੱਤਰਿਆਂ ਵਿਚ ਸਮੁੱਚੀ ਬਾਣੀ ਲਿਖੀ ਹੈ।

੩. ਵਾਰਾਂ ਦੇ ਉਪਰ ਧੁਨੀਆਂ ਲਿਖਾਰੀ ਦੇ ਆਪਣੇ ਹੱਥ ਦੀਆਂ ਮੁੱਢੋਂ ਹੀ ਲਿਖੀਆਂ ਹਨ, ਕਿਸੇ ਨੇ ਪਿਛੋਂ ਨਹੀਂ ਲਿਖੀਆਂ।

## ੮. ਸੰਮਤ 1716 ਦੀ ਬੀੜ, ਡੇਹਰਾਦੂਨ

ਇਹ ਬੀੜ, ਜੋ ਡੇਹਰਾ ਬਾਬਾ ਰਾਮਰਾਏ, ਡੇਹਰਾਦੂਨ ਵਿਚ ਮੌਜੂਦ ਹੈ, ਬੜੇ ਮਹੱਤਵ ਵਾਲੀ ਹੈ। ਜੀ.ਬੀ. ਸਿੰਘ ਇਸ ਨੂੰ ਬੂੜੇ ਸੰਧੂ ਵਾਲੀ ਅਤੇ ਮਾਂਗਟ ਦੀ ਬੀੜ ਦੇ ਬਰਾਬਰ ਹੀ 'ਸਨਦੀ' ਸਮਝਦੇ ਹਨ। ਇਹਨਾਂ ਬੀੜਾਂ ਤੋਂ ਸਾਨੂੰ ਪਤਾ ਲੱਗ ਜਾਂਦਾ ਹੈ ਕਿ ਆਦਿ ਬੀੜ ਵਿਚ ਕੀ ਸੀ ਤੇ ਕੀ ਨਹੀਂ। ਇਹ ਬੀੜ ਗੁਰੂ ਹਰਿ ਰਾਇ ਸਾਹਿਬ ਨੇ ਬਾਬਾ ਰਾਮ ਰਾਇ ਨਾਲ ਦਿੱਲੀ ਭੇਜਣ ਲਈ ਤਿਆਰ ਕਰਵਾਈ। ਭਾਵੇਂ ਇਹ ਉਤਾਰਾ ਕੀਤਾ ਤਾਂ ਕਿਸੇ ਹੋਰ ਬੀੜ ਤੋਂ ਗਿਆ, ਇਸ ਤਰ੍ਹਾਂ ਮੁਕਾਬਲਾ ਪੰਚਮ ਪਾਤਸ਼ਾਹੀ ਦੀ ਆਦਿ ਬੀੜ ਨਾਲ ਕੀਤਾ ਗਿਆ, ਜਿਸ ਗੱਲ ਦਾ ਸਬੂਤ ਇਸਦੇ ਅੰਦਰ ਹੀ ਮੌਜੂਦ ਹੈ। ਇਸ ਤਰ੍ਹਾਂ ਮੁਕਾਬਲਾ ਕਰਨ ਪਰ ਕੁਝ ਸੁਧਾਈਆਂ, ਇਸ ਵਿਚ ਉਸੇ ਵੇਲੇ ਕੀਤੀਆਂ ਗਈਆਂ, ਪਰ ਪਿਛੋਂ ਇਹ ਅਨਛੋਹੀ ਰਹੀ, ਨਾਵੇਂ ਮਹੱਲੇ ਦੇ ਸ਼ਬਦ ਵੀ ਨਹੀਂ ਚੜ੍ਹਾਏ ਗਏ। ਅਤੇ ਇਸ ਸਰੂਪ ਉਪਰ ਇਸ ਦੇ ਉਤਾਰਾ ਕਰਨ ਦਾ ਸੰਮਤ ਇਉਂ ਦਿੱਤਾ ਹੈ :-

ੴ ਸਤਿਗੁਰ ਪ੍ਰਸਾਦਿ॥

ਸੰਮਤ 1786 ਵਰਖੈ ਮਾਹ ਵੈਸਾਖ ਵਦੀ 1 ਦੇ ਦਿਨ ਗ੍ਰੰਥ ਲਿਖਾ।

ਇਹ ਥਿਤ ੨੯ ਮਾਰਚ ਸੰਨ ੧੬੫੯ ਨੂੰ ਪੈਂਦੀ ਹੈ। ਇਸ ਸਰੂਪ ਵਿਚ ਗੁਰੂ ਹਰਿ ਰਾਇ ਸਾਹਿਬ ਦਾ ਨਿਸ਼ਾਨ ਹੈ :

## ੯. ਬੀੜ ਸੰਮਤ 1742-ਡੇਹਰਾਦੂਨ

ਇਹ ਬੀੜ ਸੰਮਤ 1716 ਵਾਲੀ ਉਪਰ ਦੱਸੀ ਬੀੜ ਤੋਂ ਡੇਹਰਾਦੂਨ ਵਿਚ ਨਕਲ ਕੀਤੀ ਗਈ। ਲਿਖਿਆ ਹੈ :

'ਸੰਮਤ ੧੭੪੨ ਜੇਠ ਸੁਦੀ ਥਿਤੀ ਪੰਚਮੀ ੫ ਸ਼ੁਕਰਵਾਰ ਗ੍ਰੰਥ ਸੰਪੂਰਣ ਹੋਏ ਜੀ॥'

ਇਸ ਸਰੂਪ ਦੇ ਸੰਪੂਰਣ ਹੋਣ ਤੋਂ ਬਾਅਦ ਬਾਬਾ ਰਾਮ ਰਾਇ ਜੀ ਦੀ ਧਰਮ ਪਤਨੀ ਮਾਤਾ ਪੰਜਾਬ ਕੌਰ ਦੇ ਚਲਾਣੇ ਦਾ ਸੰਮਤ ਵੀ ਬਾਅਦ ਵਿਚ ਅੰਕਿਤ ਕੀਤਾ ਗਿਆ ਹੈ।

'ਸੰਮਤ ੧੭੯੮ ਮਿਤੀ ਵੈਸਾਖ ਸੁਦੀ ਬੁਧਵਾਰ ੫ ਸ੍ਰੀ ਮਾਤੇ ਪੰਜਾਬ ਕੌਰ ਜੀ ਸਮਾਣੇ ਗੜ੍ਹਵਾਲ ਦੇਸ।'

## ੧੦. ਬੀੜ ਸੰਮਤ 1718-ਕਾਨਗੜ੍ਹ (ਰਿਆਸਤ ਪਟਿਆਲਾ)

ਇਹ ਸਰੂਪ ਤਿਆਰ ਤਾਂ ਕੀਰਤਪੁਰ ਸਾਹਿਬ ਹੋਇਆ, ਜਿਸ ਮੌਕੇ ਜੀ.ਬੀ. ਸਿੰਘ ਨੇ ਦਰਸ਼ਨ ਕੀਤੇ ਉਦੋਂ ਇਹ ਸਰੂਪ ਕਾਨਗੜ੍ਹ* ਵਿਚ ਮੌਜੂਦ ਸੀ।

ਉਤਾਰਾ ਕਰਨ ਦਾ ਸੰਮਤ ਇਉਂ ਦਿੱਤਾ ਹੈ :-

"ਸੂਚੀ ਪਤ੍ਰ ਪੋਥੀ ਆਰੰਭ ਸੰਮਤ 1718 ਕੀਰਤਿਪੁਰ ਜੀ॥"

ਅਤੇ ਸਾਬਤ ਹੁੰਦਾ ਹੈ ਕਿ ਇਸ ਸਰੂਪ ਨੂੰ ਅੱਠਵੇਂ ਪਾਤਸ਼ਾਹ ਜੀ ਨੇ ਪ੍ਰਵਾਨ ਕੀਤਾ। ਲਿਖਾਰੀ ਦੇ ਲਫ਼ਜ਼ ਹਨ :

'ਮਹਲਾ ੮ ਅਠਵੇਂ ਜੀ ਕਾ ਨਕਲ ਹੈ,
ਖਾਸ ਕਲਮ ਆਪਣੇ ਹੱਥੀਂ ਲਿਖਿਆ ਕਰਤੈ ਪੁਰਖੁ।'

ਸਤਿਗੁਰੂ ਹਰਿਕ੍ਰਿਸ਼ਨ ਜੀ ਉਸ ਵੇਲੇ ਤਕ ਗੁਰੂ ਪਦਵੀ ਪ੍ਰਾਪਤ ਕਰ ਚੁੱਕੇ ਹਨ, ਸੋ ਉਹ ਉਨ੍ਹਾਂ ਨੂੰ ਮਹਲਾ ਅਠਵਾਂ ਅਤੇ ਕਰਤਾ ਪੁਰਖ ਕਹਿ ਸਕਦਾ ਸੀ।

## ੧੧. ਬੀੜ ਸੰਮਤ 1786 ਮਿਤਿ ਅਗਹਨ ਸੁਦੀ 13॥

ਇਹ ਬੀੜ ਗੁਰੂ ਗੋਬਿੰਦ ਸਿੰਘ ਜੀ ਤੋਂ ੨੧ ਵਰ੍ਹੇ ਬਾਅਦ ਤਿਆਰ ਹੋਈ ਹੈ, ਇਹ ਭਾਈ ਜੀ.ਬੀ. ਸਿੰਘ ਦੇ ਪਰਿਵਾਰ ਕੋਲ ਮੌਜੂਦ ਹੈ।

---

*ਜਾਖਲ ਅਤੇ ਬਰੇਟਾ ਰੇਲਵੇ ਸਟੇਸ਼ਨ ਦੇ ਵਿਚਾਲੇ, ਬਰੇਟਾ ਤੋਂ ਤਿੰਨ ਮੀਲ ਦੇ ਰਸਤੇ ਪੁਰ ਇਹ ਪਿੰਡ ਕਾਨਗੜ੍ਹ ਵਸਦਾ ਹੈ।

## ੧੨. ਬੀੜ ਸੰਮਤ 1728 (ਪਿੰਡ ਸਾਰਨ ਕੇ)

ਰੇਲਵੇ ਸਟੇਸ਼ਨ ਛਾਂਗਾਮਾਂਗਾ ਦੇ ਪਾਸ ਭਾਈ ਫੇਰੂ ਤੋਂ ਦੋ ਮੀਲ ਦੱਖਣ ਵੱਲ ਇਕ ਪਿੰਡ ਸਾਰਨ ਕੇ ਹੈ, ਗੁਰਦੁਆਰੇ ਵਾਲੇ ਉਦਾਸੀ ਮਹਾਤਮਾ ਸੰਤ ਕੁੰਦਨ ਸਿੰਘ ਜੀ ਨੇ ਇਹ ਸਰੂਪ ਪ੍ਰਿੰਸੀਪਲ ਤੇਜਾ ਸਿੰਘ ਜੀ ਕੋਲ ਲਿਆਂਦਾ, ਜਿੱਥੇ ੧੦ ਅਕਤੂਬਰ, ਸੰਨ ੧੯੪੩ ਨੂੰ ਸ੍ਰੀ ਜੀ.ਬੀ. ਸਿੰਘ ਨੇ ਦਰਸ਼ਨ ਕੀਤੇ, ਇਹ ਸਾਰਾ ਸਰੂਪ ਇਕ ਹੱਥ ਦਾ ਲਿਖਿਆ ਹੈ ਅਤੇ ਰਾਗਮਾਲਾ ਦੇ ਪਿੱਛੋਂ ਪੱਤਰੇ ੬੭੭ ਉਪਰ ਇਉਂ ਲਿਖਿਆ ਹੈ :-

'ਸੰਮਤ ੧੭੨੮ ਗਿਰੰਥ ਗੁਰੂ ਸੰਗਤਿ ਕਾ ਸੰਪੂਰਣ ਹੋਆ॥'

## ੧੩. ਦਮਦਮੇ ਵਾਲੀ ਬੀੜ

### ਮੱਘਰ ਸੰਮਤ 1732 ਦੀ, ਢਾਕਾ ਸੰਗਤ ਵਿਚ

ਗੁਰੂ ਤੇਗ ਬਹਾਦਰ ਮੱਘਰ ਸੁਦੀ ੫ ਸੰਮਤ ੧੭੩੨ ਨੂੰ ਸ਼ਹੀਦ ਹੋਏ, ਇਸ ਬੀੜ ਦੀ ਲਿਖਾਈ ਇਸ ਸਾਕੇ ਤੋਂ ੧੭ ਦਿਨ ਪਿਛੋਂ ਖ਼ਤਮ ਹੋਈ। ਤਤਕਰੇ ਤੋਂ ਪਿਛੋਂ ਲਿਖਿਆ ਹੈ :-

'ਸੰਮਤ ੧੭੩੨ ਮਿਤੀ ਅਗਹਨ ਵਦੀ॥੧॥ ਗ੍ਰੰਥ ਲਿਖਿਆ'

ਜਿਸ ਵਿਚ :-

*'ਪਾਤਸ਼ਾਹੀ ੧੦ ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ....'* ਵੀ ਦਿੱਤਾ ਹੈ।

ਉਪਰੋਕਤ ਇਨ੍ਹਾਂ ਸਾਰੇ ਸਰੂਪਾਂ ਵਿਚ ਰਾਗਮਾਲਾ ਮੌਜੂਦ ਹੈ। ਜੇ ਕਿਸੇ ਗੁਰਮੁਖ ਨੇ ਹੋਰ ਵੀ ਪ੍ਰਾਚੀਨ ਸਰੂਪਾਂ ਵਿਚ ਰਾਗਮਾਲਾ ਦੀ ਗਵਾਹੀ ਲੈਣੀ ਹੋਵੇ ਤਾਂ ਉਹ ਸੱਚਖੰਡਵਾਸੀ ਸੰਤ ਟਹਿਲ ਸਿੰਘ ਜੀ ਦੀ ਰਚਿਤ ਪੁਸਤਕ "ਗੁਰ ਗਿਰਾ ਰਾਗ ਮਾਲਾ ਮੰਡਨ ਪ੍ਰਬੋਧ" ਵਿਚੋਂ ਲੈ ਸਕਦੇ ਹਨ।

ਰਾਗਮਾਲਾ ਲਿਖਣਾ ਕੋਈ ਬੁਰੀ ਗੱਲ ਨਹੀਂ, ਸਗੋਂ ਇਕ ਪ੍ਰਾਚੀਨ ਨਿਯਮ ਦੀ ਪਾਲਣਾ ਸੀ। ਵੇਦਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਨ੍ਹਾਂ ਦੇ ਛੇ ਅੰਗ ਲੱਗੇ ਹੁੰਦੇ ਹਨ-ਸਿਖਸ਼ਾ, ਵਿਆਕਰਣ, ਨਿਰੁਕਤ (ਨਿਘੰਟੂ), ਜਯੋਤਿਸ਼, ਕਲਪ ਅਤੇ ਛੰਦ। ਇਹ ਛੇ ਵੇਦ ਦੇ ਅੰਗ ਜਾਂ 'ਵੇਦਾਂਗ' ਅਖਵਾਉਂਦੇ ਸਨ ਅਤੇ ਵੇਦ ਨਾਮ ਦੇ ਖੁੱਲ੍ਹੇ ਅਰਥਾਂ ਵਿਚ ਉਪਨਿਸ਼ਦਾਂ (ਵੇਦ-ਅੰਤ) ਸਮੇਤ ਵੇਦ ਹੀ ਸਮਝੇ ਜਾਂਦੇ ਸਨ। ਗੁਰਬਾਣੀ ਦੇ ਗਾਇਣ ਲਈ ਮੁੱਖ ਗੱਲ ਰਾਗ ਸੀ। ਤਾਂ ਤੇ 'ਰਾਗਮਾਲਾ' ਉਸੇ ਤਰ੍ਹਾਂ ਕੰਮ ਦੇ ਸਕਦੀ ਸੀ ਜਿਸ ਤਰ੍ਹਾਂ ਕਿ ਵੇਦਾਂ ਨਾਲ ਲੱਗਾ 'ਛੰਦ'। ਇਸ ਤਰ੍ਹਾਂ ਰਾਗਮਾਲਾ 'ਗ੍ਰੰਥ-ਅੰਗ' ਬਣ ਗਈ।

ਜੋ ਇਹ ਵੀਰ ਸ਼ੰਕਾ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਰਾਗ ਪਹਿਲਾਂ ਆਉਂਦਾ ਹੈ, ਪਰ ਰਾਗਮਾਲਾ ਵਿਚ ਭੈਰਉਂ ਦਾ ਜ਼ਿਕਰ ਪਹਿਲਾਂ ਕਿਉਂ ? ਇਸਦਾ ਉੱਤਰ ਸਾਨੂੰ ਸਤਿਗੁਰੂ ਜੀ ਨੇ ਰਾਗਮਾਲਾ ਦੇ ਵਿਚ ਹੀ ਦਿੱਤਾ ਹੈ। ਪੰਗਤੀ ਹੈ:- 'ਖਸਟ ਰਾਗ ਉਨਿ

ਗਾਏ' 'ਉਨਿ' ਤੋਂ ਭਾਵ ਅੰਨਯ ਪੁਰਖ। ਵਿਆਕਰਣ ਵਿਚ ਉੱਤਮ, ਮਧਮ ਅਤੇ ਅੰਨਯ ਪੁਰਖ ਦਾ ਜ਼ਿਕਰ ਆਉਂਦਾ ਹੈ। ਉਸ ਸਮੇਂ ਸਾਡੇ ਭਾਰਤੀ ਸਮਾਜ ਵਿਚ ਦੋ ਸੰਪ੍ਰਦਾਵਾਂ ਚੱਲ ਰਹੀਆਂ ਸਨ। ਵੈਸ਼ਨੋ ਸੰਪ੍ਰਦਾ ਅਤੇ ਸ਼ੈਵ ਸੰਪ੍ਰਦਾ। ਸਤਿਗੁਰੂ ਪਾਤਸ਼ਾਹ ਵੈਸ਼ਨੋ ਸੰਪ੍ਰਦਾ ਨਾਲ ਸਬੰਧ ਰੱਖਦੇ ਹਨ ਅਤੇ ਉਨ੍ਹਾਂ ਨੇ ਆਪਣੀ ਸੰਪਰਦਾ ਮੁਤਾਬਿਕ ਸ੍ਰੀ ਰਾਗ ਨੂੰ ਪਹਿਲ ਦਿੱਤੀ ਹੈ। ਜਿਸਦੇ ਪ੍ਰਮਾਣ ਸਾਨੂੰ ਗੁਰਬਾਣੀ ਵਿਚੋਂ ਵੀ ਮਿਲਦੇ ਹਨ :-

*'ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥*
*ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥'*

(ਸਿਰੀਰਾਗੁ ਕੀ ਵਾਰ ਮਹਲਾ ੪, ਅੰਗ ੮੩)

ਸ੍ਰੀ ਰਾਗ ਦੀ ਮਹਾਨਤਾ ਦਾ ਹਵਾਲਾ ਭਾਈ ਗੁਰਦਾਸ ਜੀ ਨੇ ਵੀ ਆਪਣੀ ਰਚਨਾ ਵਿਚ ਦਿੱਤਾ ਹੈ :-

*'ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,*
*ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ॥*
*ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,*
*ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥*
*ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ,*
*ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ॥*
*ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥ ੩੭੬॥'*

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਇਸ ਦਾ ਅਸਲ ਕਾਰਨ ਇਕ ਇਹ ਵੀ ਹੈ, ਜਿਵੇਂ ਰਾਗ ਗਾਉਣ ਨਾਲ ਸਾਰੇ ਦੀਵੇ ਆਪੇ ਜਗ ਪੈਂਦੇ ਹਨ। ਮਲਾਰ ਰਾਗ ਗਾਉਣ ਨਾਲ ਬੱਦਲ ਆਪੇ ਆ ਕੇ ਵਰਖਾ ਕਰਨ ਲੱਗ ਪੈਂਦੇ ਹਨ। ਇਸ ਵਿਚਾਰ ਨਾਲ ਢੁੱਕਦੀ ਮਿਸਾਲ ਦਾਸ ਨੂੰ ਡੇਰਾ ਅੰਤਰਜਾਮੀ ਮੋਨੀ ਚੌਂਕ ਦੇ ਮਹੰਤ ਪੰਡਿਤ ਗਿਆਨੀ ਕਰਤਾਰ ਸਿੰਘ ਜੀ ਨੇ ਸੁਣਾਈ ਕਿ ਇਕ ਵਾਰ ਭਾਈ ਹਾਕੋ ਨਾਮ ਦਾ ਰਾਗੀ ਵੀਰ ਜੋ ਭਾਈ ਮਰਦਾਨਾ ਜੀ ਦੀ ਬਰਾਦਰੀ ਨਾਲ ਸਬੰਧਤ ਸੀ, ਇਹ ਉਸ ਸਮੇਂ ਦੀ ਗੱਲ ਹੈ ਜਦੋਂ ਦਰਬਾਰ ਸਾਹਿਬ ਦੀ ਸੇਵਾ ਸੰਭਾਲ, ਕੀਰਤਨ ਵਾਲੇ ਗੁਰਮੁਖਾਂ ਨੂੰ ਮਾਇਆ ਦੇ ਬੁੱਕ ਦਿੰਦਿਆਂ ਹੋਇਆਂ ਕਿਹਾ, "ਭਾਈ ਜੀ! ਆਪ ਜੀ ਨੇ ਮਾਇਆ ਤਾਂ ਲੈ ਲਈ ਹੈ, ਪਰ ਕਦੇ ਰਾਗਾਂ ਦੀ ਮਹਾਨਤਾ ਦਾ ਜਲਵਾ ਤਾਂ ਵਿਖਾਇਆ ਨਹੀਂ।" ਭਾਈ ਹਾਕੋ ਜੀ ਨੇ ਜੁਆਬ ਦਿੱਤਾ, "ਗੁਰਮੁਖੋ! ਤੁਸੀਂ ਕੀਰਤਨ ਸੁਨਣ ਵਾਲੇ ਤਾਂ ਬਣੋ।"

ਸੋ ਗਰਮੀ ਦਾ ਮੌਸਮ ਸੀ। ਸੰਗਤਾਂ ਨੂੰ ਵਿਸ਼ੇਸ਼ ਤੌਰ 'ਤੇ ਬੇਨਤੀ ਕੀਤੀ ਗਈ ਸੀ। ਭਾਈ ਹਾਕੋ ਜੀ ਦੇ ਕੀਰਤਨ ਕਰਨ ਨਾਲ ਜਿਥੇ ਕੀਰਤਨ ਕਰਨ ਤੋਂ ਪਹਿਲਾਂ ਅਕਾਸ਼ ਬਿਲਕੁਲ ਸਾਫ ਸੀ, ਗਹਿਗੱਚ ਬੱਦਲ ਹੋ ਗਏ ਅਤੇ ਕੀਰਤਨ ਦੇ ਭੋਗ ਸਮੇਂ ਭਾਈ ਹਾਕੋ ਜੀ ਨੇ ਬੜੇ ਪਿਆਰ ਦੇ ਲਹਿਜ਼ੇ ਵਿਚ ਕਿਹਾ, "ਗੁਰਮੁਖੋ! ਗੁਰੂ ਕੀ ਬਾਣੀ ਵਿਚ ਕੋਈ ਕਮੀ ਨਹੀਂ। ਕਮੀਆਂ ਸਾਡੇ ਵਿਚ ਹਨ, ਜੇ ਕਿਤੇ ਮੇਰੀ ਥਾਂ ਤੇ ਸਤਿਕਾਰਯੋਗ ਭਾਈ ਮਰਦਾਨਾ ਜੀ ਕੀਰਤਨ ਕਰਦੇ, ਮੀਂਹ ਅਵੱਸ਼ ਪੈਂਦਾ। ਮਲਾਰ ਰਾਗ ਦੀ ਮਹਾਨਤਾ ਦਾ ਸਦਕਾ ਆਪ ਜੀ ਨੇ ਤਿੱਖੜ ਧੁੱਪ ਦੇ ਵਿਚ ਬੱਦਲਾਂ ਦਾ ਸਮੂਹ ਤਾਂ ਵੇਖ ਲਿਆ ਹੈ ਪਰ ਮੀਂਹ ਨਾ ਪੈਣਾ ਸਾਡੀ ਕਮਜ਼ੋਰੀ ਦਾ ਪ੍ਰਤੀਕ ਹੈ।"

ਭੈਰਉਂ ਰਾਗ ਗਾਉਣ ਨਾਲ ਕੋਹਲੂ ਆਪੇ ਚੱਲਦੇ ਹਨ ਤੇ ਤਿਲਾਂ 'ਚੋਂ ਤੇਲ ਨਿਕਲ ਆਉਂਦਾ ਹੈ। ਤਿਵੇਂ ਪੂਰਾ-ਪੂਰਾ ਸ੍ਰੀ ਰਾਗ ਗਾਉਣ ਨਾਲ ਮੁਰਦੇ ਆਪੇ ਜਿਉਂ ਉੱਠਦੇ ਹਨ। ਮੁਰਦਿਆਂ ਦੇ ਜਿਵਾਉਣ ਵਾਲਾ ਹੋਣ ਕਰਕੇ ਸਭ ਰਾਗਾਂ ਤੋਂ ਪਹਿਲੇ ਸ੍ਰੀ ਰਾਗ ਰੱਖਿਆ ਗਿਆ ਹੈ।

"ਉਨਿ" ਤੋਂ ਭਾਵ ਹੈ ਉਨ੍ਹਾਂ ਨੇ ਗਾਏ। ਸਵਾਲ ਪੈਦਾ ਹੁੰਦਾ ਹੈ ਸ਼ੈਵ ਮੱਤ ਵਾਲਿਆਂ ਨੇ? ਜਵਾਬ ਸਪੱਸ਼ਟ ਹੈ ਕਿ ਸ਼ੈਵ ਮੱਤ ਵਾਲਿਆਂ ਅਨੁਸਾਰ ਭੈਰਉਂ ਰਾਗ ਪਹਿਲਾਂ ਆਉਂਦਾ ਹੈ ਅਤੇ ਵੈਸ਼ਨੋ ਸੰਪਰਦਾ ਅਨੁਸਾਰ ਸ੍ਰੀ ਰਾਗ ਪਹਿਲਾਂ।

ਦੂਜਾ ਕਾਰਨ ਇਹ ਵੀ ਹੈ ਕਿ ਭੈਰਉਂ ਰਾਗ ਸਭ ਰਾਗਾਂ ਤੋਂ ਪਹਿਲਾਂ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ। ਅੰਮ੍ਰਿਤ ਵੇਲੇ ਦਾ ਸਮਾਂ ਮਿਲਣ ਕਰਕੇ ਭੈਰਉਂ ਰਾਗ ਨੂੰ ਸਤਿਗੁਰੂ ਜੀ ਨੇ ਪ੍ਰਥਮ, ਭਾਵ ਪਹਿਲਾਂ ਗਾਉਣ ਵਾਲਾ ਲਿਖਿਆ ਹੈ।

ਇਕ ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਚਾਰ ਮੱਤ ਹਨ, ਜਿਨ੍ਹਾਂ ਵਿਚੋਂ ਸ਼ਿਵ ਮੱਤ ਅਤੇ ਕ੍ਰਿਸ਼ਨ ਮੱਤ ਸ੍ਰੀ ਰਾਗ ਤੋਂ ਆਰੰਭ ਕਰਦੇ ਹਨ। ਹਨਵੰਤ ਅਤੇ ਭਰਤ ਵਾਲੇ ਰਾਗਾਂ ਦਾ ਆਰੰਭ ਭੈਰਉਂ (ਭਰਵ) ਰਾਗ ਤੋਂ ਮੰਨਦੇ ਹਨ। ਇਸਦਾ ਨਿਰਣਾ ਆਪਾਂ ਨੂੰ ਇਹੋ ਹੀ ਕਰਨਾ ਪਵੇਗਾ ਕਿ ਸਤਿਗੁਰੂ ਜੀ ਆਪਣੀ ਰਾਇ ਅਨੁਸਾਰ ਸ੍ਰੀ ਰਾਗ ਨੂੰ ਪਹਿਲ ਦਿੰਦੇ ਹਨ ਅਤੇ ਦੂਜਿਆਂ ਨੂੰ ਨਿਵਾਜਦੇ ਹੋਏ, ਉਨ੍ਹਾਂ ਦੀ ਰਾਇ ਦਾ ਸਤਿਕਾਰ ਕਰਦੇ ਹੋਏ 'ਪ੍ਰਥਮ ਰਾਗ ਭੈਰਉ; ਵੈ ਕਰਹੀ॥' ਵੀ ਲਿਖਦੇ ਹਨ।

ਕੁਝ ਵੀਰਾਂ ਵੱਲੋਂ ਇਹ ਵੀ ਸ਼ੰਕਾ ਹੈ ਕਿ ਤੁਖਾਰੀ ਰਾਗ ਅਤੇ ਮਾਝ ਰਾਗ ਦਾ ਜ਼ਿਕਰ ਰਾਗ ਮਾਲਾ ਵਿਚ ਨਹੀਂ, ਪਰ ਗੁਰਬਾਣੀ ਵਿਚ ਕਿਉਂ?

ਸਤਿਗੁਰੂ ਜੀ ਆਪਣੇ ਸਮੇਂ ਦੇ ਮਹਾਨ ਸੰਗੀਤਵੇਤਾ ਰਾਗਾਂ ਦੇ ਮਾਹਿਰ, ਰਸੀਲੇ ਗਲੇ ਵਾਲੇ ਮਹਾਨ ਪੁਰਸ਼ ਸਨ। ਜਿਸ ਦਾ ਸਬੂਤ ਸਤਿਗੁਰੂ ਮਹਾਰਾਜ ਜੀ ਦਾ ਬਾਬਾ ਮੋਹਨ ਜੀ ਕੋਲੋਂ ਪੋਥੀਆਂ ਪ੍ਰਾਪਤ ਕਰਨਾ ਹੈ। ਇਤਿਹਾਸ ਅਨੁਸਾਰ ਗੁਰਦੇਵ ਤੋਂ ਪਹਿਲਾਂ ਸਿੱਖ ਪੰਥ ਦੀਆਂ ਮਾਨਯੋਗ ਨਾਮਵਰ ਹਸਤੀਆਂ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਪੋਥੀਆਂ ਪ੍ਰਾਪਤ

ਕਰਨ ਵਾਸਤੇ ਸ੍ਰੀ ਗੋਇੰਦਵਾਲ ਸਾਹਿਬ ਗਏ, ਪਰ ਬਾਬਾ ਮੋਹਨ ਜੀ ਆਪਣੀ ਸਮਾਧੀ ਵਿਚ ਇਸਥਿਤ ਰਹੇ। ਉਪਰੰਤ ਜਦੋਂ ਦੀਨ ਦੁਨੀਆਂ ਦੇ ਮਾਲਕ ਗੁਰੂ ਅਰਜਨ ਦੇਵ ਜੀ ਨੇ ਹੱਥ ਵਿਚ ਤੰਬੂਰਾ ਲੈ ਕੇ ਬਾਬਾ ਮੋਹਨ ਸਿੰਘ ਜੀ ਦੇ ਚੁਬਾਰੇ ਅੱਗੇ ਗਲੀ ਵਿਚ ਬੈਠ ਕੇ ਕੀਰਤਨ ਕੀਤਾ ਤਾਂ ਬਾਬਾ ਮੋਹਨ ਜੀ ਆਪ ਖ਼ੁਦ ਚੱਲ ਕੇ ਆਏ ਅਤੇ ਸਤਿਕਾਰ ਸਹਿਤ ਗੁਰੂ ਕੀ ਬਾਣੀ ਦੀਆਂ ਪੋਥੀਆਂ ਗੁਰੂ ਅਰਜਨ ਦੇਵ ਜੀ ਦੇ ਹਵਾਲੇ ਕੀਤੀਆਂ।

ਰਾਗਾਂ ਦੀ ਗਿਣਤੀ ਸੀਮਿਤ ਨਹੀਂ, ਸਮੇਂ-ਸਮੇਂ ਰਾਗਾਂ ਦੇ ਮਾਹਿਰ ਵੱਖ-ਵੱਖ ਰਾਗਾਂ ਨੂੰ ਮਿਲਾ ਕੇ ਨਵੇਂ-ਨਵੇਂ ਰਾਗ ਈਜਾਦ ਕਰਦੇ ਹਨ। ਇਸੇ ਤਰ੍ਹਾਂ ਸਤਿਗੁਰੂ ਮਹਾਰਾਜ ਮਹਾਨ ਰਾਗਵੇਤਾ ਸਨ, ਉਨ੍ਹਾਂ ਨੇ ਆਪਣੇ ਨਿੱਜੀ ਅਨੁਭਵ ਦੁਆਰਾ ਸਾਨੂੰ ਬਹੁਤ ਕੁਝ ਦਿੱਤਾ ਹੈ। ਆਪਾਂ ਜਿਸ ਮਾਝ ਰਾਗ ਦੀ ਗੱਲ ਕਰ ਰਹੇ ਹਾਂ ਇਹ ਪੰਜਾਂ-ਸੋਰਠਿ, ਬਿਲਾਵਲ, ਸਾਰੰਗ, ਧਨਾਸਰੀ, ਨਟ ਮਿਲਾ ਕੇ ਬਣਦਾ ਹੈ। ਕਈ ਇਸ ਨੂੰ ਰਾਗਣੀ ਵੀ ਕਹਿੰਦੇ ਹਨ। ਮਾਝੇ ਦੇਸ਼ ਦਾ ਹੋਣ ਕਰਕੇ ਇਸ ਦਾ ਨਾਂ ਮਾਝ ਰਾਗ ਹੈ।

*ਪ੍ਰਸ਼ਨ :-* ਜੋ ਰਾਗਮਾਲਾ ਹੈ, ਇਹ ਮੁੰਦਾਵਣੀ (ਗੁਰਾਂ ਦੀ ਮੋਹਰ) ਦੇ ਅੰਦਰ ਕਿਉਂ ਨਹੀਂ ?

*ਉੱਤਰ :-* ਕਈ ਵੀਰ ਇਹ ਦਲੀਲ ਦਿੰਦੇ ਹਨ ਕਿ ਮੁੰਦਾਵਣੀ ਨਾਮ ਹੈ ਮੋਹਰ ਦਾ, ਇਸ ਕਰਕੇ ਮੋਹਰ ਤੋਂ ਬਾਅਦ ਗੁਰਬਾਣੀ ਲਿਖੀ ਨਹੀਂ ਜਾ ਸਕਦੀ। ਇਨ੍ਹਾਂ ਵੀਰਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਪੰਜਾਬੀ ਦੀ ਕਹਾਵਤ ਅਨੁਸਾਰ 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਚਲੋ ਰਾਗਮਾਲਾ ਦੀ ਗੱਲ ਤਾਂ ਇਕ ਪਾਸੇ ਰਹੀ ਪਰ ਵੀਰ ਜੀ ! 'ਮੁੰਦਾਵਣੀ ਮਹਲਾ ੫ ॥' ਤੋਂ ਬਾਅਦ ਅਤੇ ਰਾਗਮਾਲਾ ਦੇ ਆਰੰਭ ਤੋਂ ਪਹਿਲਾਂ ਜੋ ਸ਼ਬਦ ਹਨ ਕੀ ਆਪਾਂ ਇਸ ਨੂੰ ਗੁਰੂ ਕੀ ਬਾਣੀ ਮੰਨਣ ਤੋਂ ਇਨਕਾਰ ਕਰ ਦੇਈਏ ? ਉਹ ਸ਼ਬਦ ਹਨ :

*'ਮੁੰਦਾਵਣੀ ਮਹਲਾ ੫ ॥*

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥*
*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥*

*ਸਲੋਕ ਮਹਲਾ ੫ ॥*

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥*

*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*
*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥'*

(ਅੰਗ ੧੪੨੯)

ਜੇ ਮੁੰਦਾਵਣੀ ਲਫਜ਼ ਤੋਂ ਬਾਅਦ ਇਹ ਸ਼ਬਦ ਆ ਸਕਦੇ ਹਨ ਤਾਂ ਰਾਗਮਾਲਾ ਨਾਲ ਏਨੀ ਨਫ਼ਰਤ ਕਿਉਂ ? ਇਥੇ ਹੀ ਬੱਸ ਨਹੀਂ ਅਸੀਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੋਰਠਿ ਦੀ ਵਾਰ ਦੇ ਸਲੋਕ ਨੰ: ੮, ੬੪੫ ਅੰਗ 'ਤੇ ਨਿਗ੍ਹਾ ਮਾਰੀਏ ਤਾਂ ਉਥੇ ਮੁਦਾਵਣੀ ਲਫਜ਼ ਦਾ ਜ਼ਿਕਰ ਦੋ ਵਾਰ ਆਇਆ ਹੈ :-

*'ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥*
*ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥'*

ਇਥੇ ਜੇ ਆਪਾਂ ਮੁਦਾਵਣੀ ਨੂੰ ਮੋਹਰ ਮੰਨਾਂਗੇ ਤਾਂ ਪਿਛਲੀ ਬਾਣੀ ਬਾਰੇ ਕੀ ਨਿਰਣਾ ਕਰਾਂਗੇ? ਦਰਅਸਲ ਮੁਦਾਵਣੀ ਮੋਹਰ ਦਾ ਭਾਵ ਨਹੀਂ, ਮੁਦਾਵਣੀ ਦਾ ਅਰਥ ਹੈ ਬੁਝਾਰਤ। ਜਿਸ ਤਰ੍ਹਾਂ ਸਾਡੇ ਸਮਾਜ ਵਿਚ ਇਕ ਰਿਵਾਜ ਪ੍ਰਚੱਲਿਤ ਸੀ ਕਿ ਜੰਞ ਦੇ ਰੋਟੀ ਖਾਣ ਸਮੇਂ ਲੜਕੀ ਵਾਲੇ ਪਾਸਿਉਂ ਬੀਬੀਆਂ ਕੋਈ ਬੁਝਾਰਤ ਪਾਉਂਦੀਆਂ, ਜਿਸਦਾ ਜਵਾਬ ਜੰਞ ਵਿਚੋਂ ਕੋਈ ਜਨ ਦਿੰਦਾ। ਜੋ ਬੀਬੀਆਂ ਵੱਲੋਂ ਬੁਝਾਰਤ ਪਾਈ ਜਾਂਦੀ ਸੀ, ਉਸ ਨੂੰ ਮੁਦਾਵਣੀ ਕਿਹਾ ਜਾਂਦਾ ਸੀ। ਜਿਸ ਦਾ ਸਬੂਤ ਸਾਨੂੰ ਗੁਰੂ ਕੀ ਬਾਣੀ ਵਿਚੋਂ ਮਿਲਦਾ ਹੈ :-

*'ਸਲੋਕੁ ਮ: ੩॥*

*ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥*
*ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥'*

(ਅੰਗ ੬੪੫)

ਹਿਰਦੇ ਰੂਪ ਥਾਲ ਵਿਚ ਤੈ=ਤਿੰਨ ਚੀਜ਼ਾਂ ਪਈਆਂ ਹੋਈਆਂ ਹਨ, ੧. ਸਤੁ, ੨. ਸੰਤੋਖ, ੩. ਵਿਚਾਰ; ਇਹ ਚੀਜ਼ਾਂ ਐਸੀਆਂ ਹਨ, ਜੋ ਸਾਰੁ= ਸ੍ਰੇਸ਼ਟ ਹਰੀ ਦੇ ਗਿਆਨ ਰੂਪ ਅੰਮ੍ਰਿਤ ਭੋਜਨ ਦੀ ਪ੍ਰਾਪਤੀ ਕਰਨ ਵਾਲੀਆਂ ਹਨ॥੨॥

*ਅਥਵਾ :-* ਤੈ=ਤਿਸ ਪਰਮਾਤਮਾ ਨੇ ਅੰਤਹਕਰਨ ਰੂਪ ਥਾਲ ਵਿਚ ਕਿਹੜੀ ਵਸਤੂ ਪਾਈ ਹੋਈ ਹੈ ? ਉੱਤਰ :-ਸਾਰੁ=ਸ੍ਰੇਸ਼ਟ ਹਰੀ ਨਾਮ ਅੰਮ੍ਰਿਤ ਭੋਜਨ ਰੂਪ ਵਸਤੂ।

ਜਿਸ ਨਾਮ ਅੰਮ੍ਰਿਤ ਭੋਜਨ ਦੇ ਖਾਣ ਕਰਕੇ ਮਨ ਤ੍ਰਿਪਤ ਹੁੰਦਾ ਹੈ ਅਤੇ ਮੋਖ ਦਾ ਦੁਆਰ ਗਿਆਨ ਪਾਈਦਾ ਹੈ।

*'ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥*

*ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥'*

(ਅੰਗ ੬੪੫)

ਹੇ ਸੰਤੋ ! ਇਹ ਹਰੀ ਨਾਮ ਅੰਮ੍ਰਿਤ ਭੋਜਨ ਪ੍ਰਾਪਤ ਹੋਣਾ ਬੜਾ ਅਲਭੁ=ਦੁਰਲੱਭ ਹੈ, ਗੁਰਾਂ ਦੇ ਵੀਚਾਰ ਦੁਆਰਾ ਇਹ ਭੋਜਨ ਲੱਭਦਾ ਹੈ।

ਜਿਵੇਂ ਪ੍ਰਤੱਖ ਜਨੇਤ ਜਦ ਆਉਂਦੀ ਹੈ ਤਾਂ ਉਹਨਾਂ ਅੱਗੇ ਭੋਜਨ ਪਰੋਸਿਆ ਜਾਂਦਾ ਹੈ, ਤਦ ਔਰਤਾਂ ਮੁਦਾਵਣੀ ਪਾਉਂਦੀਆਂ ਹਨ ਕਿ:-

*'ਕਾਲਾ ਸੂਤ ਪੀਲਾ ਸੂਤ ਜਾਂ ਪੀਵੇ ਤਾਂ ਕੁੱਤੇ ਦਾ ਮੂਤ।'*

ਜਿਤਨਾ ਚਿਰ ਇਹ ਮੁਦਾਵਣੀ ਪਈ ਰਵ੍ਹੇ, ਓਨਾ ਚਿਰ ਕੋਈ ਰੋਟੀ ਨਹੀਂ ਖਾਂਦਾ। ਇਸ ਮੁਦਾਵਣੀ ਦੇ ਦੂਰ ਕਰਨ ਵਾਸਤੇ ਜਨੇਤੀ ਇਹ ਪੜ੍ਹਦੇ ਹਨ:-

*'ਕਾਲੀ ਤਾਣੀ ਪੀਲੀ ਤਾਣੀ ਜਾਂ ਪੀਵੇ ਤਾਂ ਅੰਮ੍ਰਿਤ ਵਾਣੀ।'*

ਇਹ ਸਲੋਕ ਪੜ੍ਹ ਕੇ ਔਰਤਾਂ ਦੀ ਪਾਈ ਹੋਈ ਮੁਦਾਵਣੀ ਦੂਰ ਕਰਕੇ ਭੋਜਨ ਛਕਣਾ ਸ਼ੁਰੂ ਕਰ ਦਿੰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ, ਇਹ ਗੁਰ-ਸਿੱਖਿਆ ਰੂਪ ਮੁਦਾਵਣੀ ਹਿਰਦੇ ਵਿਚੋਂ ਕਿਸ ਤਰ੍ਹਾਂ ਕੱਢਣਾ ਕਰੀਏ, ਇਸ ਨੂੰ ਤਾਂ ਸਦੀਵਕਾਲ ਹਿਰਦੇ ਵਿਚ ਧਾਰ ਰੱਖੀਏ।

*ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥*
*ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥ ੧॥*

(ਅੰਗ ੬੪੫)

ਇਹ ਸਿੱਖਿਆ ਰੂਪ ਮੁਦਾਵਣੀ ਸਤਿਗੁਰਾਂ ਨੇ ਪਾਈ ਹੈ, ਤੇ ਗੁਰ ਸਿੱਖਾਂ ਨੇ ਭਾਲਿ=ਢੂੰਢ ਕੇ ਲਧੀ=ਲੱਭੀ ਹੈ।

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਪ੍ਰਮੇਸ਼ਰ ਆਪ ਸਮਝਾਉਂਦਾ ਹੈ, ਉਹੀ ਸਮਝਦਾ ਹੈ, ਗੁਰਮੁਖਾਂ ਨੇ ਘਾਲ ਕਮਾਈ ਕਰਕੇ ਹਰੀ ਨੂੰ ਪਾਇਆ ਹੈ॥੧॥

ਸ਼ੰਕਾ :- ਰਾਗਮਾਲਾ ਵਿਚ 'ਨਾਨਕ' ਨਾਮ ਨਹੀਂ ਆਉਂਦਾ, ਇਸ ਕਰਕੇ ਗੁਰੂ ਦੀ ਬਾਣੀ ਨਹੀਂ?

ਉੱਤਰ :- ਬਹੁਤ ਸਾਰੀਆਂ ਅਜਿਹੀਆਂ ਪਉੜੀਆਂ ਅਤੇ ਸਲੋਕ ਹਨ, ਜਿਥੇ ਨਾਨਕ ਨਾਮ ਦਾ ਜ਼ਿਕਰ ਨਹੀਂ, ਜੇ ਉਹ ਗੁਰੂ ਕੀਆਂ ਬਾਣੀਆਂ ਹੋ ਸਕਦੀਆਂ ਹਨ, ਤਾਂ ਰਾਗਮਾਲਾ ਕਿਉਂ ਨਹੀਂ ਹੋ ਸਕਦੀ?

ਨਮੂਨੇ ਮਾਤਰ ਜਪੁਜੀ ਸਾਹਿਬ ਵਿਚ :-

੧. *'ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥'*

(ਪਉੜੀ-੬)

੨. 'ਮੰਨੇ ਕੀ ਗਤਿ ਕਹੀ ਨ ਜਾਇ॥' (ਪਉੜੀ ੧੨)

੩. 'ਮੰਨੈ ਸੁਰਤਿ ਹੋਵੈ ਮਨਿ ਬੁਧਿ॥' (ਪਉੜੀ ੧੩)

੪. 'ਮੰਨੈ ਮਾਰਗਿ ਠਾਕ ਨ ਪਾਇ॥' (ਪਉੜੀ ੧੪)

੫. 'ਪੰਚ ਪਰਵਾਣ ਪੰਚ ਪਰਧਾਨੁ॥' (ਪਉੜੀ ੧੬)

੬. 'ਅਸੰਖ ਜਪ ਅਸੰਖ ਭਾਉ॥' (ਪਉੜੀ ੧੭)

੭. 'ਅਸੰਖ ਨਾਵ ਅਸੰਖ ਥਾਵ॥' (ਪਉੜੀ ੧੯)

੮. 'ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥' (ਪਉੜੀ ੨੩)

੯. 'ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥' (ਪਉੜੀ ੨੮)

੧੦. 'ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥' (ਪਉੜੀ ੨੯)

੧੧. 'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥' (ਪਉੜੀ ੩੦)

੧੨. 'ਗਿਆਨ ਖੰਡ ਮਹਿ ਗਿਆਨੁ ਪਰਚੰਡੁ॥' (ਪਉੜੀ ੩੬)

ਇਨ੍ਹਾਂ ੧੨ ਪਉੜੀਆਂ ਵਿਚ 'ਨਾਨਕ' ਨਾਮ ਨਹੀਂ। ਕੀ ਇਹ ਵੀ ਜਪੁਜੀ ਸਾਹਿਬ ਵਿਚ ਨਾ ਪੜ੍ਹੀਆਂ ਜਾਣ? ਇਸ ਤੋਂ ਇਲਾਵਾ ਸਾਨੂੰ ਹੋਰ ਵੀ ਕੁਝ ਸਲੋਕ ਅਜਿਹੇ ਮਿਲਦੇ ਹਨ ਜਿਥੇ ਨਾ 'ਨਾਨਕ' ਨਾਮ ਹੈ, ਨਾ ਕਿਸੇ ਭਗਤ ਦਾ ਨਾਮ ਅਤੇ ਨਾ ਹੀ ਕਿਸੇ ਭੱਟ ਦਾ ਨਾਮ। ਕੱਲ੍ਹ ਨੂੰ ਇਹ ਸ਼ੰਕਾਵਾਦੀ ਵੀਰ ਕਹਿਣਗੇ ਕਿ ਇਹ ਵੀ ਗੁਰੂ ਕੀ ਬਾਣੀ ਵਿਚੋਂ ਕੱਢ ਦਿਓ। ਬਾਬੇ ਫਰੀਦ ਜੀ ਦੇ ਸਲੋਕਾਂ ਵਿਚ ੧੩੮੪ ਅੰਗ ਦੇ ਜ਼ਰਾ ਦਰਸ਼ਨ ਕਰਨ ਦੀ ਖੇਚਲ ਕਰਨੀ। ਸਲੋਕ ਨੰ: ੧੨੫ ਤੋਂ ਲੈ ਕੇ ੧੩੦ ਤੱਕ ਕਿਸੇ ਵੀ ਭਗਤ ਜਾਂ ਭੱਟ ਦਾ ਨਾਮ ਜਾਂ ਨਾਨਕ ਨਾਮ ਨਹੀਂ ਆਇਆ ਹੈ:-

'ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥ ੧੨੫॥
ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥ ੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ ੧੨੭॥

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥ ੧੨੮॥*
*ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇ॥ ੧੨੯॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ ੧੩੦॥*

(ਸਲੋਕ ਸੇਖ ਫ਼ਰੀਦ ਜੀ, ਅੰਗ ੧੩੮੪)

ਥੋੜ੍ਹਾ ਜਿਹਾ ਹੋਰ ਵੇਖਣ ਦੀ ਖੇਚਲ ਕਰਨੀ ਜੀ:-

੧. *'ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ॥*
*ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ॥ ੧੭॥'*

(ਅੰਗ ੧੪੨੬)

੨. *'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ ੨੧॥*
*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੇ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥ ੨੨॥'*

(ਸਲੋਕ ਵਾਰਾਂ ਤੇ ਵਧੀਕ ਮਹਲਾ ੫, ਅੰਗ ੧੪੨੬)

ਸ਼ੰਕਾ : ਰਾਗਮਾਲਾ ਵਿਚ 'ਰਹਾਉ' ਨਹੀਂ ਹੈ?

ਉੱਤਰ : ਜਪੁਜੀ ਸਾਹਿਬ, ਅਨੰਦੁ ਸਾਹਿਬ, ਰਾਮਕਲੀ ਸਦ, ਦਖਣੀ ਓਅੰਕਾਰੁ, ਸਮੁੱਚੇ ਤੁਖਾਰੀ ਰਾਗ ਵਿਚ ਰਹਾਉ ਦੀ ਵਰਤੋਂ ਨਹੀਂ ਕੀਤੀ ਗਈ। ਜੇ ਇਹ ਰਹਾਉ ਰਹਿਤ ਹੋ ਕੇ ਗੁਰੂ ਕੀ ਬਾਣੀ ਹੈ ਤਾਂ ਰਾਗਮਾਲਾ ਕਿਉਂ ਨਹੀਂ?

ਸ਼ੰਕਾ : ਰਾਗਮਾਲਾ ਵਿਚ 'ਮਹਲਾ' ਨਹੀਂ ਹੈ?

ਉੱਤਰ : ਪ੍ਰਾਰੰਭ ਦੀ ਬਾਣੀ ਜਪੁਜੀ ਸਾਹਿਬ ਉੱਪਰ ਵੀ ਮਹਲਾ ਦਾ ਪ੍ਰਯੋਗ ਨਹੀਂ ਹੈ।

ਸ਼ੰਕਾ : ਰਾਗਮਾਲਾ ਦੀ ਕੋਈ ਇਤਿਹਾਸਕ ਮਹਾਨਤਾ ਨਹੀਂ ਹੈ?

ਉੱਤਰ : ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿ-੪, ਪੰਨਾ ੭੪-੭੫ 'ਤੇ ਜ਼ਿਕਰ ਆਉਂਦਾ ਹੈ ਕਿ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਕੋਲ ਰਾਗਾਂ ਨੇ ਬੇਨਤੀ ਕੀਤੀ, "ਮਹਾਰਾਜ! ਆਪ ਸਾਡੇ 'ਤੇ ਕਿਰਪਾ ਕਰਕੇ ਸਾਨੂੰ ਸਫਲਾ ਕਰੋ ਜੀ।"

ਤਾਂ ਲਿਖਾਰੀ ਜੀ ਲਿਖਦੇ ਹਨ :-

'ਵਾਰ ਵਧੀਕ ਸਲੋਕ ਲਿਖਿ ਮੁੰਦਾਵਣੀ ਔਰ ਲਿਖਾਇ।
ਤਤਕਰਾ ਲਿਖਿ ਸਭ ਰਾਗ ਕਾ ਭੋਗੁ ਗ੍ਰਿੰਥੁ ਗੁਰ ਪਾਇ॥ ੬੪੮॥

ਚੌਪਈ॥ ਤਬ ਲੌ ਰਾਗ ਸਭੀ ਇਕਠਾਏ। ਗੁਰ ਅਰਜਨ ਕੇ ਸਨਮੁਖ ਆਏ।
ਕ੍ਰਿਪਾਸਿੰਧੁ ਕੀ ਉਸਤਤਿ ਕਰੀ। ਭਾਂਤਿ ਭਾਂਤਿ ਮਨਿ ਅਨੰਦੁ ਭਰੀ॥ ੬੪੯॥
ਉਸਤਤਿ ਕਰਿ ਗੁਰ ਪਗ ਲਪਟਾਏ। ਦਯਾਸਿੰਧੁ ਪੂਛਜੋ ਮਨੁ ਲਾਏ।
ਨਿਜ ਆਵਨ ਕਾ ਕਾਰਨਿ ਕਹੋ। ਤਿਨੈ ਕਹਾ ਪ੍ਰਭ ਸਭ ਸੁਧ ਲਹੋ॥ ੬੫੦॥
ਹਮ ਜਗ ਮੈਂ ਅਤਿ ਹੀ ਦੁਖੁ ਪਾਏ। ਆਏ ਤਕ ਤੁਮਰੀ ਸਰਨਾਏ।
ਇਹ ਬਿਧਿ ਹਮ ਜਗ ਮੈ ਦੁਖ ਪਾਵੈਂ। ਪੁਤ੍ਰੀ ਸਾਥਿ ਪਿਤਾ ਨਰ ਗਾਵੈਂ॥ ੬੫੧॥
ਔਰ ਸਨੁਖਾ ਸਾਥਿ ਸਸੁਰਾਰੇ। ਪੂਤ ਮਾਤ ਕਰਿ ਹੈਂ ਇਕਠਾਰੇ।
ਸਮਝ ਨ ਪ੍ਰਾਤ ਸਮਾ ਮਧਜਾਨਾ। ਵਿਪਰਜੈ ਗਾਵੈਂ ਧਾਰਿ ਗੁਮਾਨਾ॥ ੬੫੨॥

ਦੋਹਰਾ॥ ਤਾ ਤੇ ਜਤਨ ਕੋ ਐਸਾ ਕਰੋ ਹੇ ਪ੍ਰਭ ਦੀਨਾ ਨਾਥ॥
ਭਿੰਨ ਭਿੰਨ ਸਭ ਕੋ ਲਿਖੋ ਹਮ ਸਭ ਕਹੋ ਸਨਾਥ॥ ੬੫੩॥
ਰਾਗਨ ਕੀ ਬਿਨਤੀ ਸੁਨੀ, ਗੁਰ ਅਰਜਨ ਸੁਖ ਖਾਨ॥
ਰਾਗ ਮਾਲ ਤਬ ਹੀ ਲਿਖੀ ਭੋਗੁ ਤਾਹਿ ਪਰ ਠਾਨ॥ ੬੫੪॥

ਚੌਪਈ॥ ਕਹੇ ਰਾਗ ਖਟ ਤੀਹ ਸੰਗਿ ਨਾਰੀ। ਅਸ਼ਟ ਅਸ਼ਟ ਸੁਤ ਕਰੇ ਉਚਾਰੀ।
ਅਠਤਾਲੀ ਸੁਤ ਸਭ ਕੇ ਭਏ। ਅਤਿ ਅਨੰਦ ਮਨਿ ਰਾਗਨ ਲਏ॥ ੬੫੫॥
ਸ੍ਰੀ ਗੁਰ ਭੋਗੁ ਗ੍ਰੰਥ ਕਾ ਪਾਯੋ। ਭਾਂਤਿ ਭਾਂਤਿ ਪਰਸਾਦੁ ਕਰਾਯੋ।
ਕੜਾਹ ਪ੍ਰਸਾਦੁ ਸੁ ਭਯੋ ਬਿਅੰਤਾ। ਆਗਜਾ ਕਰੀ ਗੁਰੂ ਭਗਵੰਤਾ॥ ੬੫੬॥
ਹੁਮ ਹੁਮਾਇ ਸੰਗਤਿ ਸਭ ਆਈ। ਰਾਮਸਰਿ ਮਨ ਆਨੰਦੁ ਪਾਈ।'

(ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੪)

ਇਸ ਦੇ ਉਪਰੰਤ ਸਿੱਖਾਂ ਵਿਖੇ ਰਾਗਮਾਲਾ ਪੜ੍ਹ ਕੇ ਹੀ ਭੋਗ ਪਾਇਆ ਜਾਂਦਾ ਰਿਹਾ ਹੈ। ਜਿਹਾ ਕਿ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਆਪਣੀ ਮੌਜੂਦਗੀ ਵਿਖੇ ਅਕਾਲ ਤਖ਼ਤ ਸਾਹਿਬ ਉਪਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਵਾ ਕੇ ਤੇਰ੍ਹਵੇਂ ਦਿਨ ਬਾਬਾ ਬੁੱਢਾ ਜੀ ਪਾਸੋਂ ਰਾਗਮਾਲਾ ਪੜ੍ਹਵਾ ਕੇ ਭੋਗ ਪਵਾਇਆ ਸੀ।

ਗੁਰ ਬਿਲਾਸ ਦੇ ਕਰਤਾ ਜੀ ਲਿਖਦੇ ਹਨ :

'ਚੌਪਈ॥ ਸਾਹਿਬ ਬੁੱਢੇ ਐਸ ਉਚਾਰਾ।

ਐਸ ਰੀਤਿ ਗੁਰ ਕਰੋ ਸੁਧਾਰਾ।
ਹਰਿਗੋਵਿੰਦ ਗੁਰ ਰੀਤਿ ਕਰਾਈ।
ਗੁਰ ਗ੍ਰਿੰਥ ਕਾ ਪਾਠ ਧਰਾਈ।
ਚੌਂਕੀ ਸਬਦ ਕੀ ਨਿਤ ਸੁਨਾਵੈਂ।
ਪ੍ਰਚਾਵਣੀ ਕਰਨਿ ਅਧਿਕ ਨਰ ਆਵੈਂ।
ਗੋਇੰਦਵਾਲ ਖਡੂਰ ਤੇ ਆਏ।
ਮਉ ਡੱਲੇ ਤੇ ਹੁਇ ਇਕਠਾਏ॥ ੬॥
ਧਾਰਾ। ਰੀਤ ਕਰਾਈ। ਗੁਰ ਗ੍ਰੰਥ ਕਾ ਪਾਠ ਧਰਾਈ।

ਦੋਹਰਾ॥ ਮੁਕਾਣ ਹੇਤਿ ਸਭ ਹੀ ਅਏ ਹਰਿਗੋਵਿੰਦ ਕੇ ਪਾਏ।
ਸੁਧਾ ਸਰੋਵਰ ਤਬ ਅਏ ਸਭੀ ਪੁਨਾ ਰੁਦਨਾਇ॥ ੭॥

ਚੌਪਈ॥ ਮੋਹਰੀ ਆਦਿਕ ਜੋ ਨਰ ਆਏ।
ਹਰਿ ਗੁਵਿੰਦ ਤਿਹ ਗਜਾਨ ਸੁਨਾਏ।
ਗੁਰੂ ਗ੍ਰਿੰਥ ਕੀ ਕੋਠੜੀ ਮਾਹੀ।
ਸਾਹਿਬ ਬੁੱਢਾ ਪਾਠ ਕਰਾਹੀ।
ਸ੍ਰੀ ਗੁਰ ਕੀਰਤਨੁ ਸੁਨੈ ਅਪਾਰਾ।
ਗੁਰ ਕੀ ਰੀਤਿ ਸਭ ਕਰੈ ਸੁਧਾਰਾ॥ ੯॥

ਦੋਹਰਾ॥ ਇਹ ਬਿਧਿ ਆਠ ਦਿਵਸ ਤਬ ਭੇ ਬਿਤੀਤ ਸੁਖਿ ਸੰਗ।
ਸੰਗ੍ਰਾਂਦ ਹਾੜ ਦਿਨ ਦਸਵਾਂ ਆਯੋ ਬਹੁਤੁ ਉਮੰਗ॥ ੧੦॥

ਚੌਪਈ॥ ਗੁਰੂ ਗ੍ਰਿੰਥ ਕੀ ਕੋਠੀ ਆਗੇ।
ਲਗੋ ਦਿਵਾਨੁ ਅਧਿਕ ਗਸਿ ਪਾਗੇ।
ਅੰਮ੍ਰਿਤਸਰ ਕੇ ਪੈਂਚ ਸਭ ਆਏ।
ਭਯੋ ਸਮਾਜ ਸਭੀ ਇਕਠਾਏ॥ ੧੧॥
ਕਰਤ ਗੁਰਦਾਸ ਚੌਰ ਕਰ ਧਾਰਾ।
ਸਾਹਿਬ ਬੁੱਢਾ ਪਾਠ ਉਚਾਰਾ।
ਅਗ੍ਰਜ ਚੌਕੀ ਧਰਿਓ ਕੜਾਹ।
ਗਾਵਤ ਰਾਗੀ ਸਬਦਿ ਉਮਾਹ॥ ੧੨॥

ਦੋਹਰਾ॥ ਲੈ ਆਗਜਾ ਸਭ ਕੀ ਤਬੈ ਬੁੱਢੇ ਪਾਯੋ ਭੋਗੁ॥

ਰਾਗ ਮਾਲ ਪੜਿ ਪ੍ਰੇਮ ਸੋਂ ਗੁਰੂ ਗ੍ਰਿੰਥ ਫਲ ਜੋਗੁ॥੧੩॥

ਚੌਪਈ॥ ਪੁਨਾ ਰੁਮਾਲ ਗ੍ਰਿੰਥ ਪਰ ਪਾਯੋ।
ਸਭ ਸੰਗਤਿ ਨੇ ਸੀਸ ਝੁਕਾਯੋ।
ਜਰੀ ਪੁਸ਼ਾਕ ਅਮੋਲਕ ਚੀਨੀ।
ਸਾਹਿਬ ਬੁੱਢੇ ਕੌ ਗੁਰ ਦੀਨੀ॥ ੧੪॥
ਔਰ ਸਿੱਖਨ ਕੋ ਦਈ ਅਪਾਰਾ।
ਰਾਗੀ ਰਬਾਬੀ ਜੋ ਦ੍ਰਿਸ਼ਟਾਰਾ।
ਰੀਤਿ ਗੁਰੂ ਨਾਨਕ ਜੋ ਆਈ।
ਸੋ ਮਸੰਦ ਲਜਾਏ ਸੁਖੁ ਪਾਈ॥ ੧੫॥

(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਧਿਆਇ-੮)

ਦੋਹਰਾ॥ ਗੁਰੂ ਗ੍ਰਿੰਥ ਕਲਿਜੁਗ ਭਯੋ ਸ੍ਰੀ ਗੁਰੁ ਰੂਪ ਮਹਾਨ।
ਦਸ ਪਤਸਾਹੀਆਂ ਰੂਪ ਇਹ ਗੁਰੂ ਗ੍ਰਿੰਥ ਸੁਖ ਖਾਨ॥ ੬੯੩॥
ਗੁਰੂ ਦਰਸੁ ਜਿਹ ਦੇਖਨਾ ਸ੍ਰੀ ਗੁਰ ਗ੍ਰਿੰਥ ਦਿਖਾਇ।
ਬਾਤ ਕਰਨਿ ਗੁਰ ਸੋ ਚਹੈ ਪੜ੍ਹੇ ਗ੍ਰੰਥ ਮਨ ਲਾਇ॥

ਚੌਪਈ॥ ਆਗਿਆ ਔਰ ਸੁਨੋ ਮਨ ਲਾਇ।
ਸਭ ਹੀ ਮਨਿ ਧਾਰੋ ਸੁਖ ਪਾਇ।
ਪਾਛੇ ਚਲੀ ਰੀਤ ਇਹ ਆਈ।
ਮਿਰਤਕ ਪਾਛੇ ਐਸ ਕਰਾਈ॥ ੬੯੫॥
ਗਰੁੜ ਪੁਰਾਣ ਪਢਾਵਤ ਕੋਊ।
ਔਰ ਪੁਰਾਣ ਪੜ੍ਹਨ ਸੁਖ ਹੋਊ।
ਬੇਦ ਪੁਰਾਣ ਅਬ ਸਭ ਮਥ ਲੀਨੇ।
ਸਭ ਕਾ ਸਾਰ ਗ੍ਰੰਥ ਜੀ ਕੀਨੇ।
ਮ੍ਰਿਤ ਪਾਛੇ ਇਹ ਰੀਤਿ ਸੁ ਕਰੋ।
ਗੁਰੂ ਗ੍ਰੰਥ ਕਾ ਪਾਠ ਸੁ ਧਰੋ।
ਪਾਵੈ ਭੋਗ ਰਾਗ ਮਾਲਾ ਪੜ੍ਹ।
ਛਿਨ ਮਹਿ ਪਾਪ ਜਾਹਿ ਤਾਂ ਕੇ ਸੜ॥ ੬੯੭॥
ਕੜਾਹ ਪ੍ਰਸਾਦੁ ਤਿਹ ਨਮਿਤ ਕਰਾਵੈ।

ਨਰਕ ਦੁਆਰ ਕੋ ਸੋ ਨਹਿ ਜਾਵੈ।
ਪਾਛੇ ਮਿਰਤਕ ਐਸ ਬਿਧ ਕਰੋ॥ ੬੯੮॥
ਜੀਵਤ ਜਤਨ ਐਸ ਬਿਧ ਧਰੋ।

ਦੋਹਰਾ॥ ਧਾਰ ਪ੍ਰੇਮ ਗੁਰੂ ਗ੍ਰੰਥ ਕਾ ਪਾਠ ਕਰੈ ਮਨ ਲਾਇ।
ਰਾਗ ਮਾਲ ਪੜ੍ਹ ਪ੍ਰੇਮ ਸੋਂ ਭੋਗ ਜਪੁ ਜੀ ਤੇ ਪਾਇ॥ ੬੯੯॥
ਕੜਾਹ ਕਰਾਵੈ ਹਰਖ ਸੋਂ ਕੋਟਿ ਜੱਗ ਫਲ ਚੀਨ॥
ਸਭ ਸੰਗਤ ਸੁਨ ਬੈਨ ਗੁਰ ਧਾਰ ਚਿੱਤ ਮਹਿ ਲੀਨ॥ ੭੦੦॥
ਜੋ ਇੱਛਾ ਕੋਊ ਕਰੈ ਸੋ ਸਭ ਪੂਰਨ ਹੋਇ॥
ਸ੍ਰੀ ਮੁਖ ਤੇ ਐਸੇ ਕਹਾ ਜਾਨ ਲੇਹੁ ਸਭ ਕੋਇ॥ ੭੦੧॥

(ਗੁਰ ਬਿਲਾਸ ਪਾਤਿਸ਼ਾਹੀ ਛੇਵੀਂ, ਧਿਆਇ-੪)

ਇਸ ਤੋਂ ਇਲਾਵਾ ਹੋਰ ਵੀ ਅਨੇਕਾਂ ਸਤਿਗੁਰਾਂ ਦੇ ਵੇਲੇ ਦੇ ਅਤੇ ਪਿਛੋਂ ਦੇ ਇਤਿਹਾਸਕ ਪ੍ਰਮਾਣ ਪਾਏ ਜਾਂਦੇ ਹਨ।

ਸ਼ੰਕਾ : ਰਾਗਮਾਲਾ ਵਿਚ ਵਾਰ ਵਾਰ ਏਕਿਆਂ ਦਾ ਆਉਣਾ ਵੀ ਸ਼ੱਕ ਪਾਉਂਦਾ ਹੈ ਕਿ ਰਾਗਮਾਲਾ ਗੁਰੂ ਕ੍ਰਿਤ ਨਹੀਂ ?

ਉੱਤਰ : ਇਹ ਬਾਰਾਂ ਵੱਖ-ਵੱਖ ਏਕੇ ਵੱਖ-ਵੱਖ ਦੋਹਰਿਆਂ ਅਤੇ ਚੌਪਈਆਂ ਦੇ ਸੂਚਕ ਹਨ ਅਤੇ ਇਹ ਨਿਯਮ ਗੁਰਬਾਣੀ ਵਿਚ ਪਹਿਲਾਂ ਵੀ ਆ ਚੁੱਕਾ ਹੈ।

੧. 'ਸਿਰੀ ਰਾਗੁ ਮਹਲਾ ੪ ਵਣਜਾਰਾ

ੴ ਸਤਿ ਨਾਮੁ ਗੁਰ ਪ੍ਰਸਾਦਿ॥

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ॥
ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ॥
ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ॥
ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ॥
ਜਨ ਨਾਨਕ ਨਾਮੁ ਧਿਆਇਆ
ਹਰਿ ਅੰਤਿ ਸਖਾਈ ਹੋਇ॥ ੧॥
ਮੈ ਹਰਿ ਬਿਨੁ ਅਵਰੁ ਨ ਕੋਇ॥
ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ
ਵਡਭਾਗਿ ਪਰਾਪਤਿ ਹੋਇ॥ ੧॥ ਰਹਾਉ॥' (ਅੰਗ ੮੧)

੨. 'ਮਾਝ ਮਹਲਾ ੫ ਚਉਪਦੇ ਘਰੁ ੧ ॥'

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਰਹਾਉ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ॥ ੪॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥ ੧॥ ੮॥

(ਮਾਝ ਮਹਲਾ ੫, ਅੰਗ ੯੬)

ਇਸ ਤਰ੍ਹਾਂ ਉਪਰੋਕਤ ਦੋ ਸ਼ਬਦਾਂ ਵਿਚ ਵਾਰ-ਵਾਰ ਏਕੇ ਦੀ ਵਰਤੋਂ ਕੀਤੀ ਗਈ ਹੈ।

**ਸ਼ੰਕਾ :** ਕਈ ਕਹਿੰਦੇ ਹਨ ਕਿ ਰਾਗਮਾਲਾ ਬਾਣੀ ਦੀ ਤਰਤੀਬ ਪਉੜੀ ਵਾਰ ਪਉੜੀ ਨਹੀਂ ਜਿਵੇਂ ਇਕ ਦੋ ਤਿੰਨ ਲਿਖਿਆ ਹੁੰਦਾ ਹੈ ਇਸ ਤਰ੍ਹਾਂ ਨਹੀਂ ?

***ਉੱਤਰ :*** ਦਾਸ ਨੇ ਸੱਚਖੰਡ ਤਖ਼ਤ ਹਜ਼ੂਰ ਸਾਹਿਬ ਜਾ ਕੇ ਆਪਣੇ ਅੱਖੀਂ ਉਸ ਪਾਵਨ ਸਰੂਪ ਦੇ ਦਰਸ਼ਨ ਕੀਤੇ, ਜਿਸ ਸਰੂਪ ਨੂੰ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਆਪਣੇ ਹੱਥੀਂ ਲਿਖਿਆ; ਉਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ 'ਤੇ ਰਾਗਮਾਲਾ ਉਸੇ ਸਿਆਹੀ ਨਾਲ ਦਰਜ ਹੈ, ਜਿਵੇਂ ਸਾਰੀ ਬਾਣੀ ਲਿਖੀ ਗਈ ਹੈ ਅਤੇ ਰਾਗਮਾਲਾ ਦੀ ਪਉੜੀ ਵਾਰ ਤਰਤੀਬ ਲਿਖੀ ਗਈ ਹੈ। ਜਿਸ ਦੀਆਂ ਛੇ ਪਉੜੀਆਂ, ਇਕ ਤੋਂ ਲੈ ਕੇ ਛੇ ਤਕ ਪੂਰੀਆਂ ਕਰਕੇ॥ ੬॥ ਅੱਖਰ 'ਤੇ ਰਾਗਮਾਲਾ ਦੀ ਸਮਾਪਤੀ ਕੀਤੀ ਹੈ।

ਦਾਸ ਹਰਨਾਮ ਸਿੰਘ ਧੁੰਮਾ
(ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ)

ਸ਼ੰਕਾ : ਰਾਗਾਂ ਦਾ ਵਾਰ-ਵਾਰ ਨਾਮ ਲੈਣ ਦਾ ਕੋਈ ਲਾਭ ਨਹੀਂ ?

ਉੱਤਰ : ਸਮੁੱਚੀ ਗੁਰਬਾਣੀ ਵਿਚ ਹਜ਼ਾਰਾਂ ਵਾਰ ਰਾਗਾਂ ਦੇ ਨਾਮ ਦੀ ਵਰਤੋਂ ਕੀ ਜਾਂਦੀ ਹੈ ਅਤੇ ਅਸੀਂ ਬਕਾਇਦਾ ਪੜ੍ਹਦੇ ਵੀ ਹਾਂ। ਜੇ ਉਸ ਸਮੇਂ ਰਾਗਾਂ ਨਾਮ ਲੈਣਾ ਜ਼ਰੂਰੀ ਹੈ ਤਾਂ ਇਥੇ ਰਾਗਮਾਲਾ ਵਿਚ ਰਾਗਾਂ ਦਾ ਨਾਮ ਲੈਣ ਵੀ ਕੋਈ ਪਾਪ ਨਹੀਂ।

ਸੋ ਉਪਰੋਕਤ ਵਿਚਾਰ ਤੋਂ ਗੁਰੂ ਕਿਰਪਾ ਸਦਕਾ ਅਸੀਂ ਇਹੋ ਨਤੀਜਾ ਕੱਢਿਆ ਹੈ ਕਿ ਸਾਨੂੰ 'ੴ' ਤੋਂ ਲੈ ਕੇ 'ਅਠਾਰਹ ਦਸ ਬੀਸ॥' ਤੱਕ ਸਮੁੱਚੀ ਗੁਰਬਾਣੀ ਨੂੰ ਗੁਰੂ ਰੂਪ ਅਤੇ ਧੁਰ ਕੀ ਬਾਣੀ ਮੰਨ ਕੇ ਆਪਣੇ ਇਸ ਮਨੁੱਖਾ ਜਨਮ ਦਾ ਲਾਹਾ ਲੈਣਾ ਚਾਹੀਦਾ ਹੈ।

*ਵਾਹਿਗੁਰੂ ਜੀ ਕਾ ਖਾਲਸਾ*

*ਵਾਹਿਗੁਰੂ ਜੀ ਕੀ ਫਤਹਿ॥*

